**ਇਸੇ ਕਲਮ ਤੋਂ**

| | |
|---|---|
| ਤੇ ਜ਼ਿਹਲਮ ਵਗਦਾ ਰਿਹਾ | (ਪੰਜਾਬੀ ਕਹਾਣੀਆਂ) |
| ਗੋਰੀ ਫ਼ਸਲ ਦੇ ਸੌਦਾਗਰ | (ਪੰਜਾਬੀ ਕਹਾਣੀਆਂ) |
| ਡੂੰਘੇ ਪਾਣੀਆਂ ਦਾ ਦੁੱਖ | (ਪੰਜਾਬੀ ਕਹਾਣੀਆਂ) |
| ਠੰਡੀ ਕਾਂਗੜੀ ਕਾ ਧੂੰਆਂ | (ਉਰਦੂ) |
| ਇਸ਼ਤਿਹਾਰੋਂ ਵਾਲੀ ਹਵੇਲੀ | (ਉਰਦੂ) |
| ਨੂਰੀ ਰਿਸ਼ਮਾਂ | (ਹਜ਼ਰਤ ਮੁਹੰਮਦ ਬਾਰੇ ਜੀਵਨੀ ਬੱਚਿਆਂ ਲਈ) |
| ਬਲਦੀ ਬਰਫ਼ ਦਾ ਸੇਕ | (ਸ਼ਾਹਮੁਖੀ ਅੱਖਰਾਂ 'ਚ) |

# ਬਲਦੀ ਬਰਫ਼ ਦਾ ਸੇਕ

(ਕਹਾਣੀ ਸੰਗ੍ਰਹਿ)

ਖ਼ਾਲਿਦ ਹੁਸੈਨ



ਚੇਤਨਾ ਪ੍ਰਕਾਸ਼ਨ
ਪੰਜਾਬੀ ਭਵਨ, ਲੁਧਿਆਣਾ

**BALDI BARAF DA SEK** *(Short Stories)*


*by*

***Khalid Hussain* ©**

*Near Govt. High School Lane,*
*Bathindi, Jammu*
*Ph. 094191-83485 (M)*
*0191-2107326 (R)*




ਲਿਪੀਅੰਤਰ : ਸ਼ਾਹ ਚਮਨ


*Published by* :
**Chetna Parkashan**
Punjabi Bhawan, Ludhiana
Ph. 0161-2413613, 2404928
*Website : www.chetnaparkashan.com*
*E-mail : chetnaparkashan@sify.com*
*chetnaparkashan@gmail.com*






**ISBN : 81-7883-322-0**

ਪਹਿਲੀ ਵਾਰ : ਮਈ 2007

ਪ੍ਰਕਾਸ਼ਕ : ਚੇਤਨਾ ਪ੍ਰਕਾਸ਼ਨ
ਪੰਜਾਬੀ ਭਵਨ, ਲੁਧਿਆਣਾ (ਫ਼ੋਨ 2413613, 2404928)

ਛਾਪਕ : ਆਰ.ਕੇ. ਆਫ਼ਸੈੱਟ, ਦਿੱਲੀ।

ਮੁੱਲ : **150 ਰੁਪਏ $ 10**




**ਸਮਰਪਣ**

ਦੋਹਾਂ ਪੰਜਾਬਾਂ ਦੇ
ਅਦੀਬਾਂ, ਸ਼ਾਇਰਾਂ ਤੇ ਫ਼ਨਕਾਰਾਂ
ਦੇ ਨਾਂ
ਜਿਹੜੇ ਸਿਆਸੀ ਰੱਸਿਆਂ ਨੂੰ ਤੋੜ ਕੇ
ਆਪੋ ਵਿਚ ਗਲਵਕੜੀਆਂ ਪਾਉਣਾ
ਚਾਹੁੰਦੇ ਨੇ

ਏਦੂੰ ਵੱਧ ਕੇ ਹੋਰ ਕੀ ਦੁੱਖ ਹੋਸੀ
ਤੇਰੀ ਅੱਖ ਏਥੇ ਮੇਰੀ ਅੱਖ ਓਥੇ
ਟੁੱਟੇ ਦਿਲਾਂ ਦਾ ਕੀ ਸ਼ੁਮਾਰ ਕਰੀਏ
ਕਈ ਲੱਖ ਏਥੇ ਕਈ ਲੱਖ ਓਥੇ
ਕਿਹੋ ਜੇਹਾ ਉਜਾੜਿਆ ਆਲ੍ਹਣਾ ਨੀ
ਕੋਈ ਕੱਖ ਏਥੇ ਕੋਈ ਕੱਖ ਓਥੇ
(ਅਹਿਮਦ ਰਾਹੀ)

* * *

# ਤਰਤੀਬ

**ਸਿਆਣਿਆਂ ਦਾ ਕਹਿਣਾ ਸਿਰ ਮੱਥੇ :**



**ਕਹਾਣੀਆਂ**

# ਖ਼ਾਲਿਦ ਹੁਸੈਨ : ਪੰਜਾਬੀ ਕਹਾਣੀ ਦਾ ਅਸਲੂਬਗਰ

ਪੰਜਾਬੀ ਅਦਬ ਦੇ ਹਵਾਲੇ ਨਾਲ਼ ਖ਼ਾਲਿਦ ਹੁਸੈਨ ਇਕ ਵੱਡਾ ਨਾਂ ਏ। ਮੈਂ ਉਹਨਾਂ ਦੀਆਂ ਲਿਖਤਾਂ ਕੁੱਝ ਰਸਾਲਿਆਂ ਅੰਦਰ ਪੜ੍ਹੀਆਂ ਸਨ ਤੇ ਬਹੁਤ ਮੁਤਾਸਿਰ ਹੋਇਆ ਸਾਂ। ਹੁਣ ਉਹਨਾਂ ਦੀਆਂ ਸੁਲੱਖਣੀਆਂ ਕਹਾਣੀਆਂ ਦਾ ਮਜਮੂਆ ਪੜ੍ਹ ਕੇ ਮੈਂ ਉਹਨਾਂ ਦੇ ਕਰਾਫਟਸਮੈਨਸ਼ਿਪ ਦਾ ਕਾਇਲ ਹੋ ਗਿਆ ਹਾਂ।

ਖ਼ਾਲਿਦ ਹੋਰੀਂ ਕਹਾਣੀ ਬੜੇ ਸਲੀਕੇ ਨਾਲ਼ ਲਿਖਦੇ ਨੇ। ਦਿਲ ਖਿੱਚਵੀਂ ਡਿਕਸ਼ਨ, ਜਿਹੜੀ ਲਫ਼ਜ਼ ਲਫ਼ਜ਼ ਵਸੇਬ, ਰਹਿਤਲ ਤੇ ਕਲਚਰ ਵਿਚ ਗਹਿਰੀ ਰੰਗੀ ਹੋਈ ਏ। ਉਹਨਾਂ ਦੇ ਉਲੀਕੇ ਹੋਏ ਕਿਰਦਾਰ, ਆਪਸੀ ਕਸ਼ਮਕਸ਼, ਪਾਤਰਾਂ ਦੀ ਨਫ਼ਸਿਆਤ ਤੇ ਕਹਾਣੀ ਦੇ ਪਲਾਟ, ਉਹਨਾਂ ਦੀ ਲਿਖ਼ਤ ਨੂੰ ਮੁਨਫ਼ਰਦ ਬਣਾ ਦਿੰਦੇ ਨੇ। ਉਹਨਾਂ ਦੀ ਛਾਪ ਏਨੀ ਗਹਿਰੀ ਏ ਕਿ ਤੁਹਾਨੂੰ ਪਤਾ ਚਲ ਜਾਂਦਾ ਏ ਕਿ ਇਹਦਾ ਲੇਖਕ ਖ਼ਾਲਿਦ ਹੁਸੈਨ ਏ।

ਉਂਜ ਤੇ 'ਬਲਦੀ ਬਰਫ਼ ਦਾ ਸੇਕ' ਵਿਚ ਬਹੁਤ ਖ਼ੂਬਸੂਰਤ ਤੇ ਉਚੇ ਮਿਆਰ ਦੀਆਂ ਕਹਾਣੀਆਂ ਨੇ ਪਰ 'ਬਲਦੀ ਬਰਫ਼ ਦਾ ਸੇਕ' "ਹਲਾਲਾ", ਕਵਾਰ ਗੰਦਲ, ਡੂੰਘੇ ਪਾਣੀਆਂ ਦਾ ਦੁੱਖ ਤੇ 'ਉਡੀਕ ਦਾ ਕੈਦੀ' ਬਹੁਤ ਉਮਦਾ ਕਹਾਣੀਆਂ ਨੇ ਤੇ ਉਹਨਾਂ ਦਾ ਮੁਕਾਬਲਾ ਕਿਸੇ ਵੀ ਵੱਡੀ ਜ਼ਬਾਨ ਦੀ ਕਹਾਣੀ ਨਾਲ਼ ਕੀਤਾ ਜਾ ਸਕਦਾ ਏ।

ਕਿਤਾਬ ਦਾ ਉਨਵਾਨ 'ਬਲਦੀ ਬਰਫ਼ ਦਾ ਸੇਕ' ਆਪਣੇ ਅੰਦਰ ਹਜ਼ਾਰ ਮਾਅਨੇ ਲੁਕਾਈ ਬੈਠਾ ਏ। ਬਰਫ਼ ਦਾ ਬਲਣਾ ਤੇ ਸੇਕ... ਉਸ ਚੀਜ਼ ਦਾ ਜਿਹੜੀ ਮਾਹੌਲ ਨੂੰ ਫਰੀਜ਼ ਕਰਨ ਦੀ ਅਲਾਮਤ ਏ। ਉਹਦਾ ਤਪਸ਼ ਦਾ ਵਸੀਲਾ ਬਣਨਾ ਇਕ ਐਸੀ ਅਲਾਮਤ ਜਿਸ ਦੇ ਪਿੱਛੇ ਇਤਿਹਾਸ, ਸਮਾਜੀਆਤ ਤੇ ਸੀਆਤ ਦਾ ਇਕ ਪੂਰਾ ਮੰਜ਼ਰਨਾਮਾ ਏ। ਕਿਤਾਬ ਵਿਚ ਜਗ੍ਹਾ ਜਗ੍ਹਾ ਐਸੀਆਂ ਸੈਨਤਾਂ ਮਿਲਦੀਆਂ ਨੇ, ਜਿਹੜੀ ਇਕ ਪੂਰੀ ਬੈਕਗਰਾਊਂਡ ਦੀਆਂ ਹਾਮਲ ਨੇ। ਇਹ ਸਭ ਕੁੱਝ ਖ਼ਾਲਿਦ ਹੁਸੈਨ ਦੇ ਵਸੀਹ ਮੁਤਾਲੇ, ਤਜਰਬੇ ਤੇ ਮੁਸ਼ਾਹਿਦੇ ਦੀ ਦਲੀਲ ਏ।

ਮੈਂ ਖ਼ਾਲਿਦ-ਹੁਸੈਨ ਨੂੰ ਮਿਲਿਆ ਤੇ ਮੈਨੂੰ ਉਹ ਇਕ ਬਹੁਤ ਮੁਖ਼ਲਸ, ਮੁਹੱਬਤ ਨਾਲ਼ ਬੁੱਕੋਬੁੱਕ ਸਗੋਂ ਦੰਦੋਦੰਦ ਭਰੇ ਤੇ ਦਰਵੇਸ਼ ਸਿਫ਼ਤ ਸ਼ਖਸੀਅਤ ਲੱਗੇ।

ਜਦ ਮੈਂ ਕਿਤਾਬ ਦੇ ਸ਼ੁਰੂ ਵਿਚ ਉਹਨਾਂ ਦਾ ਨੋਟ ਪੜ੍ਹਿਆ ਤਾਂ ਮੇਰੇ ਤਜਰਬੇ ਦੀ ਤਸਦੀਕ ਹੋ ਗਈ। ਖ਼ਾਲਿਦ ਹੁਸੈਨ ਇਕ ਸੱਚਾ ਅਦੀਬ ਹੈ। ਕੁਮਿਟਮਿੰਟ ਤੇ ਇਨਾਟਿਗਰਿਟੀ ਤੇ ਲਗਨ ਦਾ ਇਸਤਆਰਾ ਏ। ਮੈਨੂੰ ਯਕੀਨ ਏ, ਉਹਨਾਂ ਦੀਆਂ ਲਿਖਤਾਂ ਪੰਜਾਬੀ ਕਹਾਣੀ ਵਿਚ ਨਵੀਆਂ ਦਿਸ਼ਾਵਾਂ ਤੇ ਸਿਮਤਾਂ ਦਾ ਤਯਅਨ ਕਰਨਗੀਆਂ। ਪੰਜਾਬ ਕਹਾਣੀਕਾਰੀ ਦੇ ਫ਼ਨ ਨੂੰ ਖ਼ਾਲਿਦ ਹੁਸੈਨ ਦੀ ਸ਼ਕਲ ਵਿਚ ਇਕ ਉਚਪਾਏ ਦਾ ਅਦੀਬ ਮਿਲਿਆ ਏ, ਜਿਸਦੀਆਂ ਤਹਿਰੀਰਾਂ ਨੇ ਪੰਜਾਬੀ ਅਦਬ ਦੀ ਚੰਗੇਰ ਸਜਰੇ ਵਾਸ਼ਨਾ ਨਾਲ਼ ਭਰੇ ਤੇ ਕਿੰਨੇ ਹੀ ਮੌਸਮਾਂ ਤੇ ਸਮਿਆਂ ਤੱਕ ਖ਼ੁਸ਼ਬੂਆਂ ਦੇਣ ਵਾਲਿਆਂ ਫ਼ੁੱਲਾਂ ਨਾਲ਼ ਭਰ ਦਿੱਤੀ ਏ।

**- ਫ਼ਖ਼ਰ ਜ਼ਮਾਂ**

ਲਾਹੌਰ (ਪਾਕਿਸਤਾਨ)

* ਨਾਵਲਕਾਰ ਤੇ ਸ਼ਾਇਰ

* ਸਾਬਕਾ ਵਜ਼ੀਰ ਤੇ ਸਾਬਕਾ ਚੇਅਰਮੈਨ ਪਾਕਿਸਤਾਨ ਅਕਾਦਮੀ ਆਫ਼ ਲੈਟਰਜ਼.

* ਸਾਬਕਾ ਚੇਅਰਮੈਨ ਨੈਸ਼ਨਲ ਕਮਿਸ਼ਨ ਆਫ ਹਿਸਟਰੀ ਤੇ ਕਲਚਰ

* ਚੇਅਰਮੈਨ ਵਰਲਡ ਪੰਜਾਬੀ ਕਾਂਗਰਸ

# ਖ਼ਾਲਿਦ ਹੁਸੈਨ ਦੀਆਂ ਕਹਾਣੀਆਂ

ਖ਼ਾਲਿਦ ਹੁਸੈਨ ਦੇ ਕਹਾਣੀ ਸੰਗ੍ਰਹਿ "ਬਲਦੀ ਬਰਫ਼ ਦਾ ਸੇਕ" ਵਿਚ ਉਸ ਦੀਆਂ 40 ਦੇ ਕਰੀਬ ਚੋਣਵੀਆਂ ਕਹਾਣੀਆਂ ਹਨ। ਜੰਮੂ ਕਸ਼ਮੀਰ ਦੀ ਕਹਾਣੀ ਦਾ ਅੰਦਾਜ਼ ਸਾਡੀ ਬਾਕੀ ਕਹਾਣੀ ਤੋਂ ਵੱਖਰਾ ਹੈ ਤੇ ਇਸ ਦੀ ਪਹਿਚਾਣ ਖ਼ਾਲਿਦ ਹੁਸੈਨ ਦੀਆਂ ਕਹਾਣੀਆਂ ਤੋਂ ਭਲੀਭਾਂਤ ਹੋ ਜਾਂਦੀ ਹੈ। ਜੰਮੂ ਕਸ਼ਮੀਰ ਦੀ ਪ੍ਰਕਿਰਤੀ ਦੀ ਉਸਦੀਆਂ ਕਹਾਣੀਆਂ ਵਿਚ ਕਿਤੇ ਬਿਆਨ ਦੇ ਰੂਪ ਵਿਚ ਉੱਘੜਦੀ ਹੈ, ਕਿਤੇ ਉਸਦੇ ਬਿੰਬ ਆਉਂਦੇ ਹਨ ਤੇ ਕਿਤੇ ਪ੍ਰਤੀਕ। ਇਹ ਬਿਆਨ ਉਸ ਦੀ ਕਹਾਣੀ ਨੂੰ ਸੁੰਦਰਤਾ ਵੀ ਦਿੰਦਾ ਹੈ ਤੇ ਡੂੰਘਾਈ ਵੀ। ਉਸਨੇ ਜਦੋਂ ਪਾਤਰਾਂ ਦਾ ਮਨੋਵਿਗਿਆਨ ਪੇਸ਼ ਕਰਨਾ ਹੁੰਦਾ ਹੈ ਤਾਂ ਉਦੋਂ ਵੀ ਉਹ ਡੂੰਘੀ ਤਰ੍ਹਾਂ ਪ੍ਰਕਿਰਤੀ ਨਾਲ ਜੁੜਿਆ ਹੁੰਦਾ ਹੈ। ਜਦੋਂ ਉਸਨੇ ਆਪਣੀਆਂ ਨਾਇਕਾਵਾਂ ਦੀ ਸੁੰਦਰਤਾ, ਉਹਨਾਂ ਦੀ ਸਥਿਤੀ ਜਾਂ ਕਾਮਵੇਗ ਨੂੰ ਬਿਆਨ ਕਰਨਾ ਹੁੰਦਾ ਹੈ ਤਾਂ ਉਦੋਂ ਵੀ ਉਹ ਪ੍ਰਕਿਰਤੀ ਨਾਲ ਇਕਮਿਕ ਹੁੰਦਾ ਹੈ। ਇਉਂ ਉਹ ਇਨ੍ਹਾਂ ਕਹਾਣੀਆਂ ਵਿਚ ਇਹੋ ਜਿਹਾ ਕਹਾਣੀਕਾਰ ਹੈ, ਜਿਸਦੀਆਂ ਕਹਾਣੀਆਂ ਵਿਚ ਪ੍ਰਕਿਰਤੀ ਤੇ ਸਭਿਆਚਾਰ ਜਾਂ ਸਮਾਜ ਨੂੰ ਵੱਖ ਨਹੀਂ ਕੀਤਾ ਜਾ ਸਕਦਾ।

ਉਸਦੀਆਂ ਕਹਾਣੀਆਂ ਦੀ ਕਲਾ ਬਾਰੇ ਮੈਂ ਉਸਦੀ ਕਹਾਣੀ "ਖੂੰਜੇ ਰੁਲਦਾ ਸੱਚ" ਦਾ ਇਹ ਕਥਨ ਸਭ ਤੋਂ ਪਹਿਲਾਂ ਲੈਣਾ ਚਾਹੁੰਦਾ ਹਾਂ-

"ਮੈਂ ਕਹਾਣੀ ਟੋਟਿਆਂ ਵਿਚ ਲਿਖਣਾ ਪਸੰਦ ਕਰਨਾ ਵਾਂ। ਕਿਉਂ ਜੇ ਮੈਂ ਟੋਟੇ ਜੋੜਣ ਵਿਚ ਮਾਹਰ ਹਾਂ। ਇਹ ਕਹਾਣੀ ਵੀ ਮੈਂ ਟੋਟਿਆਂ ਵਿਚ ਹੀ ਬਿਆਨ ਕਰ ਰਿਹਾਂ। ਤੁਸੀਂ ਮੇਰਾ ਯਕੀਨ ਕਰ ਲਓ ਬਈ ਇਹ ਟੋਟੇ ਖ਼ੂਬਸੂਰਤੀ ਨਾਲ਼ ਜੁੜ ਜਾਣਗੇ ਤੇ ਕਹਾਣੀ ਬਣ ਜਾਏਗੀ।"

ਖ਼ਾਲਿਦ ਹੁਸੈਨ ਇਸ ਕਹਾਣੀ ਨੂੰ ਇਉਂ ਸ਼ੁਰੂ ਕਰਦਾ ਹੈ। ਉਸਨੇ ਇਸ ਕਹਾਣੀ ਦੀ ਵਿਧੀ ਬਾਰੇ ਜੋ ਗੱਲ ਆਖੀ ਹੈ, ਉਹ ਮੈਨੂੰ ਕੇਵਲ ਉਸਦੀ ਇਕ ਕਹਾਣੀ ਬਾਰੇ ਨਹੀਂ ਜਾਪਦੀ, ਸਗੋਂ ਉਸਨੇ ਇਹ ਗੱਲ ਆਖ ਕੇ ਸਾਨੂੰ ਆਪਣੀ ਕਹਾਣੀ ਦੀ ਵਿਧੀ ਦਾ ਭੇਤ ਦੱਸਿਆ ਹੈ ਤੇ ਅਸੀਂ ਜਦੋਂ ਉਸਦੀਆਂ ਦੂਜੀਆਂ ਕਹਾਣੀਆਂ ਵੀ ਪੜ੍ਹਦੇ ਹਾਂ ਤਾਂ ਬਹੁਤੀਆਂ ਇਸੇ ਵਿਧੀ ਵਿਚ ਹੀ ਚਲਦੀਆਂ ਹਨ। ਉਹ ਟੋਟਿਆਂ ਵਿਚ ਇਕ ਮੁੱਖ ਕਹਾਣੀ ਨਾਲ ਜੁੜੀਆਂ ਛੋਟੀਆਂ-ਛੋਟੀਆਂ ਕਈ ਘਟਨਾਵਾਂ ਲੈਂਦਾ ਏ ਤੇ ਉਹਨਾਂ ਨੂੰ ਬੜੇ ਕਲਾਮਈ ਢੰਗ ਨਾਲ ਜੋੜਦਾ ਹੈ। ਇਸ ਵਿਚੋਂ ਉਸਦੀ

ਕਹਾਣੀ ਦਾ ਆਰਟ ਬਣਦਾ ਹੈ। ਇਹ ਟੋਟੇ ਜੋੜਨ ਲੱਗਿਆਂ ਉਹ ਵਾਧੂ ਵਿਸਥਾਰ ਤੋਂ ਬਚ ਜਾਂਦਾ ਹੈ। ਇਸੇ ਲਈ ਉਸਦੀ ਕਹਾਣੀ ਬਿਆਨ ਦੇ ਬਾਵਜੂਦ ਸੰਜਮ ਵਿਚ ਬੱਝੀ ਹੁੰਦੀ ਹੈ। ਕਹਾਣੀ ਦੇ ਇਸ ਆਰਟ ਵਿਚ ਉਹ ਕਹਾਣੀ ਦਿਲਚਸਪ ਹੋਵੇ, ਇਸਦਾ ਬਹੁਤ ਖਿਆਲ ਰੱਖਦਾ ਹੈ। ਉਸ ਨੇ ਟੋਟਿਆਂ ਨੂੰ ਖ਼ੂਬਸੂਰਤੀ ਨਾਲ ਜੋੜਨ ਦੀ ਗੱਲ ਕੀਤੀ ਹੈ, ਇਸ ਤੋਂ ਉਸਦੀ ਕਹਾਣੀ ਦੀ ਇਕ ਹੋਰ ਗੱਲ ਦਾ ਪਤਾ ਲੱਗਦਾ ਹੈ। ਟੋਟੇ ਮੂਲ ਤੌਰ 'ਤੇ ਕਵਿਤਾ ਵਿਚ ਜੁੜਦੇ ਹਨ ਤੇ ਜਦੋਂ ਉਹ ਇਸ ਵਿਧੀ ਨੂੰ ਕਹਾਣੀ ਵਿਚ ਲੈਂਦਾ ਹੈ ਤਾਂ ਉਸਦੀ ਕਹਾਣੀ ਕਾਵਿਕ ਅੰਦਾਜ਼ ਦੇ ਬਹੁਤ ਨੇੜੇ ਹੋ ਜਾਂਦੀ ਹੈ। ਉਸਦਾ ਅੰਦਾਜ਼ ਪ੍ਰਗੀਤਕ ਜਾਂ ਸਰੋਦੀ ਹੋ ਜਾਂਦਾ ਹੈ। ਇਸ ਮੁਤਾਬਿਕ ਹੀ ਉਸਦੀ ਕਹਾਣੀ ਦੀ ਬੋਲੀ ਹੁੰਦੀ ਹੈ। ਉਹ ਆਪਣੀ ਕਹਾਣੀ ਵਿਚ ਵਧੇਰੇ ਗੁੰਝਲਦਾਰ, ਬੌਧਿਕ ਜਾਂ ਭਾਰੇ ਸ਼ਬਦਾਂ ਦੀ ਵਰਤੋਂ ਨਹੀਂ ਕਰਦਾ। ਇਸੇ ਲਈ ਉਸਦੀ ਜ਼ਬਾਨ ਵਿਚ ਇਕ ਸੁਹਜ ਪੈਦਾ ਹੋ ਜਾਂਦਾ ਹੈ। ਉਹ ਆਪਣੇ ਵੱਲੋਂ ਵੀ ਜੋ ਭਾਸ਼ਾ ਵਰਤਦਾ ਹੈ, ਉਸਦਾ ਅੰਦਾਜ਼ ਬੋਲਚਾਲ ਵਾਲਾ ਹੁੰਦਾ ਹੈ। ਜਿਵੇਂ ਉੱਪਰ ਦਿੱਤੀਆਂ ਸਤਰਾਂ ਤੋਂ ਵੀ ਸਪੱਸ਼ਟ ਹੈ। ਜਿਵੇਂ ਉਪਰਲੀਆਂ ਸਤਰਾਂ ਵਿਚ ਉਹ ਪਾਠਕ ਪ੍ਰਤੀ ਸੁਚੇਤ ਹੈ, ਉਸਦੇ ਬਿਆਨ ਵਿਚ ਸੰਬੋਧਨ ਦੀ ਸੁਰ ਹੈ, ਇਉਂ ਹੀ ਬਹੁਤੀਆਂ ਕਹਾਣੀਆਂ ਵਿਚ ਉਹ ਪਾਠਕ ਵੱਲੋਂ ਸੁਚੇਤ ਰਹਿੰਦਾ ਹੈ। ਉਹ ਕਹਾਣੀ ਉਸ ਤੋਂ ਦੂਰ ਜਾ ਕੇ ਨਹੀਂ ਸਿਰਜਦਾ।

ਉਸਦੀਆਂ ਕਹਾਣੀਆਂ ਵਿਚ ਪ੍ਰਕਿਰਤੀ ਤੇ ਸਭਿਆਚਾਰ ਦੇ ਜੁੜੇ ਹੋਣ ਦੀ ਜੋ ਮੈਂ ਗੱਲ ਆਖੀ ਹੈ, ਉਸਦੀ ਉਦਾਹਰਣ ਤਾਂ ਉਸਦੀਆਂ ਬਹੁਤ ਸਾਰੀਆਂ ਕਹਾਣੀਆਂ 'ਚੋਂ ਲਈ ਜਾ ਸਕਦੀ ਹੈ, ਪਰ ਮੈਂ ਉਸਦੀ ਕਹਾਣੀ "ਕਵਾਰ ਗੰਦਲ" ਦੀਆਂ ਮੁੱਢਲੀਆਂ ਸਤਰਾਂ ਨਾਲ ਹੀ ਤੁਹਾਡੀ ਸਾਂਝ ਪੁਆਉਣਾ ਚਾਹੁੰਦਾ ਹਾਂ-

"ਕੱਲ੍ਹ ਰਾਤ ਜਿਹੜੀ ਹਨੇਰੀ ਝੁੱਲੀ, ਜਿਹੜਾ ਝੱਖੜ ਝੁੱਲਿਆ, ਜਿਹੜੀ ਬਿਜਲੀ ਡਿੱਗੀ, ਉਸ ਵਿਚ ਤੁਹਾਨੂੰ ਪਤਾ ਏ ਪਈ ਕਿਸ ਕਿਸ ਦਾ ਘਰ ਉੱਜੜ ਗਿਆ। ਨਹੀਂ ਪਤਾ? ਭਲਾ ਤੁਹਾਨੂੰ ਕਿੰਜ ਪਤਾ ਹੋਵੇਗਾ ਇਥੇ ਕੌਣ ਕਿਸੇ ਦੀ ਸਾਰ ਰੱਖਦਾ ਏ। ਇਥੇ ਤਾਂ ਸਾਰੇ ਆਪਣੇ ਆਪਣੇ ਰੰਗ ਮਹਿਲੀਂ ਮਸਤ ਰਹਿੰਦੇ ਨੇ।"

ਸਪੱਸ਼ਟ ਹੈ ਕਿ ਕਹਾਣੀ ਪ੍ਰਕਿਰਤੀ ਦੇ ਬਿਆਨ ਤੋਂ ਸ਼ੁਰੂ ਹੋਈ। ਉਸਦੀ ਇਸ ਵਿਸ਼ੇਸ਼ ਸਥਿਤੀ ਨੂੰ ਬਿਆਨ ਕਰਦੀ ਹੈ ਤੇ ਹੌਲੀ-ਹੌਲੀ ਇਕ ਸਮਾਜਕ ਸੰਕਟ ਵੱਲ ਆ ਜਾਂਦੀ ਏ। ਉਹ ਫਿਰ ਪਾਠਕ ਨੂੰ ਸੰਬੋਧਨ ਕਰਨ ਲੱਗਦਾ ਹੈ ਤੇ ਨਾਲ ਹੀ ਸਮਾਜ ਉੱਤੇ ਕਟਾਖ਼ਸ਼ ਕਾਇਮ ਕਰਨ ਲੱਗਦਾ ਹੈ। ਇਹ ਹਲਕੀ ਜਿਹੀ ਕਟਾਖ਼ਸ਼ ਉਸਦੀਆਂ ਬਹੁਤ ਸਾਰੀਆਂ ਕਹਾਣੀਆਂ ਵਿਚ ਪਈ ਹੁੰਦੀ ਹੈ। ਇਹ ਕਟਾਖ਼ਸ਼ ਜਾਂ ਵਿਅੰਗ ਕਈ ਵਾਰ ਸਮਾਜਕ ਸਥਿਤੀ 'ਤੇ ਹੁੰਦਾ ਹੈ ਤੇ ਕਈ ਵਾਰ ਸਿਆਸਤ ਉੱਤੇ।

ਉਸਦੀਆਂ ਕਹਾਣੀਆਂ ਵਿਚ ਪ੍ਰਤੀਕਾਂ ਦਾ ਖ਼ਾਸ ਮਹੱਤਵ ਹੁੰਦਾ ਹੈ ਇਸ ਨਾਲ ਉਸਦੀ ਕਹਾਣੀ ਬੜੀਆਂ ਅੰਦਰਲੀਆਂ ਪਰਤਾਂ ਨੂੰ ਬਣਾਉਂਦੀ ਹੈ। ਕਹਾਣੀ "ਇਸ਼ਤਿਹਾਰਾਂ ਵਾਲੀ ਹਵੇਲੀ", "ਕੰਧਾਂ ਵਿਚ ਲੁਕੀ ਵਾਸ਼ਨਾ", "ਉਡਾਰੂ ਸੱਪ ਦਾ ਡੰਗ", "ਠੰਡੀ ਕਾਂਗੜੀ" ਦੀ ਉਦਾਹਰਣ ਇਸ ਦ੍ਰਿਸ਼ਟੀ ਤੋਂ ਖ਼ਾਸ ਲਈ ਜਾ ਸਕਦੀ

ਹੈ। ਕਈ ਵਾਰ ਇਹ ਪ੍ਰਤੀਕ ਕਹਾਣੀ ਵਿਚ ਇੰਨੇ ਵਿਸਥਾਰ ਨਾਲ ਫੈਲਦੇ ਹਨ ਕਿ ਸਭਿਆਚਾਰ ਤੇ ਸਮਾਜ ਬਾਰੇ ਇਕ ਡੂੰਘੀ ਸੋਚ ਪੈਦਾ ਕਰਦੇ ਹਨ।

ਭਾਵੇਂ ਪ੍ਰਤੀਕ ਆਪਣੇ-ਆਪ ਵਿਚ ਇਹੋ ਜਿਹੀ ਗੱਲ ਹੈ, ਜਿਸ ਨਾਲ ਕਹਾਣੀ ਦਾ ਅੰਦਾਜ਼ ਕਾਵਿਕ ਬਣਦਾ ਹੈ, ਪਰ ਕਈ ਕਹਾਣੀਆਂ ਤਾਂ ਆਪਣੇ ਨਾਂਵਾਂ ਵਿਚ ਹੀ ਪੂਰੇ ਕਾਵਿ ਅੰਦਾਜ਼ ਨਾਲ ਜੁੜੀਆਂ ਹੋਈਆਂ ਹਨ ਜਿਵੇਂ "ਕੋਇਲਾ ਭਈ ਨਾ ਰਾਖ", "ਮਾਏਂ ਨੀ ਮੈਂ ਕੈਹਨੂੰ ਆਖਾਂ", ਆਦਿ। ਕਈ ਵਾਰ ਉਸਦੀ ਕਹਾਣੀ ਕਿਸੇ ਲੋਕ ਕਹਾਣੀ ਜਾਂ ਮਿੱਥ ਦੇ ਅੰਦਾਜ਼ ਵਿਚ ਪ੍ਰਗਟ ਹੁੰਦੀ ਹੈ। ਉਸਦੇ ਓਹਲੇ ਉਹ ਇਕ ਨਵੀਂ ਕਹਾਣੀ ਬਿਆਨ ਕਰਦਾ ਹੈ। "ਬਲਦੀ ਬਰਫ਼ ਦਾ ਸੇਕ" ਉਸਦੀ ਇਹੋ ਜਿਹੀ ਕਹਾਣੀ ਹੈ।

ਖ਼ਾਲਿਦ ਹੁਸੈਨ ਜਿਸ ਸਮਾਜ ਨੂੰ ਆਪਣੀਆਂ ਕਹਾਣੀਆਂ ਵਿਚ ਬਿਆਨ ਕਰਦਾ ਹੈ, ਉਸ ਵਿਚ ਸਮਕਾਲੀ ਸਮਾਜ ਦੇ ਪਾਤਰਾਂ ਦੀਆਂ ਮਨੋਵਿਗਿਆਨਕ ਅਤੇ ਸਮਾਜਕ ਕਹਾਣੀਆਂ ਹਨ, ਪਰ ਉਸਦੀਆਂ ਕਹਾਣੀਆਂ ਪੜ੍ਹਦਿਆਂ ਇਕ ਗੱਲ ਵੱਲ ਖ਼ਾਸ ਧਿਆਨ ਜਾਂਦਾ ਹੈ-ਜੰਮੂ ਕਸ਼ਮੀਰ ਦਾ ਸਮਾਜ, ਜਿਸਦੀਆਂ ਜੜ੍ਹਾਂ ਕਈ ਕਿਸਮ ਦੇ ਡੂੰਘੇ ਸਮਾਜੀ ਵਿਰੋਧਾਂ ਵਿਚ ਹਨ। ਜਿਸਦੀਆਂ ਜੜ੍ਹਾਂ ਵਿਚ ਫਿਊਡਲ ਕੀਮਤਾਂ ਜਾਂ ਨਵਾਬ ਕਿਵੇਂ ਔਰਤ ਨਾਲ ਵਿਹਾਰ ਕਰਦੇ ਸਨ ਤੇ ਇਹ ਸਭ ਕੁਝ ਪਰੰਪਰਾ ਵਿਚ ਕਿਵੇਂ ਪਿਆ ਹੈ ਇਸ ਨੂੰ ਉਹ ਜਾਣਦਾ ਹੈ ਤੇ ਅਜੇ ਤਕ ਵੀ ਉਸ ਪਿਛੋਕੜ 'ਚੋਂ ਕਿਹੜੀਆਂ ਕਦਰਾਂ-ਕੀਮਤਾਂ ਬਣੀਆਂ ਹਨ, ਉਸਨੂੰ ਉਹ ਬਹੁਤ ਵਾਰੀ ਆਪਣੀ ਕਹਾਣੀਆਂ ਵਿਚ ਪੇਸ਼ ਕਰਦਾ ਹੈ। ਕਹਾਣੀ "ਹਲਾਲਾ" ਵਿਚ ਉਹ 'ਰਾਜਾਂ' ਦੀ ਸਥਿਤੀ ਨੂੰ ਨਵਾਬ ਅਤੇ ਉਸਦੇ ਮਾਪਿਆਂ ਦੇ ਸੰਦਰਭ ਵਿਚ ਜਿਵੇਂ ਬਿਆਨ ਕਰਦਾ ਹੈ, ਇਹ ਗੱਲ ਉਸ ਸਮਾਜ ਦੀਆਂ ਜੜ੍ਹਾਂ ਦੇ ਗਿਆਨ 'ਚੋਂ ਹੀ ਆਉਂਦੀ ਹੈ ਤੇ ਇਉਂ ਉਹ ਉਸ ਸਮਾਜ ਦੇ ਯਥਾਰਥ ਦਾ ਡੂੰਘਾ ਗਿਆਨ ਰੱਖਦਾ ਹੈ।

ਇਉਂ ਖ਼ਾਲਿਦ ਹੁਸੈਨ ਦੀਆਂ ਇਹ ਕਹਾਣੀਆਂ ਜੰਮੂ-ਕਸ਼ਮੀਰ ਦੇ ਸਾਹਿਤ ਦੀਆਂ ਪ੍ਰਤੀਨਿਧ ਕਹਾਣੀਆਂ ਹਨ ਤੇ ਜੇ ਵੇਖਿਆ ਜਾਵੇ ਤਾਂ ਉਹਨਾਂ ਦਾ ਅੰਦਾਜ਼ ਕੇਵਲ ਬਾਕੀ ਪੰਜਾਬੀ ਕਹਾਣੀ ਵਿਚ ਹੀ ਵੱਖਰਾ ਨਹੀਂ ਬਣਦਾ ਸਗੋਂ ਸਮੁੱਚੀ ਭਾਰਤੀ ਤੇ ਪਾਕਿਸਤਾਨੀ ਕਹਾਣੀ ਵਿਚ ਵੀ ਵੱਖਰਾ ਬਣਦਾ ਹੈ। ਉਸਦੀ ਇਸ ਵਿਲੱਖਣਤਾ ਬਾਰੇ ਕਹਾਣੀ ਵਿਚ ਵਿਸਥਾਰ ਨਾਲ ਚਰਚਾ ਕਰਨ ਦੀ ਲੋੜ ਹੈ।

**- ਸੁਤਿੰਦਰ ਸਿੰਘ ਨੂਰ**

# ਪੰਜਾਬੀ ਦਾ ਜੀਵੰਤ ਕਹਾਣੀਕਾਰ : ਖ਼ਾਲਿਦ ਹੁਸੈਨ

ਖ਼ਾਲਿਦ ਹੁਸੈਨ ਪੰਜਾਬੀ ਦਾ ਅਜਿਹਾ ਪ੍ਰਤਿਭਾਵਾਨ ਤੇ ਵਿਲੱਖਣ ਕਹਾਣੀਕਾਰ ਹੈ ਜੋ ਰਿਆਸਤ ਜੰਮੂ ਕਸ਼ਮੀਰ ਵਿਚ ਵਸਦਾ ਹੋਣ ਕਰਕੇ 'ਨਜ਼ਰੋਂ ਦੂਰ ਤੇ ਦਿਲੋਂ ਦੂਰ' ਦੇ ਕਥਨ ਮੁਤਾਬਕ ਤਾਂ ਭਾਵੇਂ ਪੰਜਾਬੀ ਆਲੋਚਕਾਂ ਵਲੋਂ ਘੱਟ ਗੌਲਿਆ ਗਿਆ ਹੋਵੇ ਪਰ ਪੰਜਾਬੀ ਕਹਾਣੀ ਦੇ ਸੁਹਿਰਦ ਪਾਠਕਾਂ ਨੇ ਹਮੇਸ਼ਾ ਉਹਦੀ ਦੇਣ ਨੂੰ ਦਿਲ ਨਾਲ਼ ਲਾਇਆ ਹੈ ਤੇ ਉਸ ਦੀ ਭਰਪੂਰ ਸਰਾਹਣਾ ਕੀਤੀ ਹੈ। ਹਰ ਇਕ ਨਵੇਂ ਮਿਲਣ ਵਾਲੇ ਬੰਦੇ ਨੂੰ ਆਪਣੇ ਮਿਲਾਪੜੇ ਤੇ ਮੁਹੱਬਤੀ ਸੁਭਾਅ ਨਾਲ਼ ਪਲਾਂ ਵਿਚ ਹੀ ਆਪਣੇ ਕਰੀਬ ਖਿੱਚ ਲੈਣ ਵਾਲਾ ਮਕਨਾਤੀਸ ਖ਼ਾਲਿਦ ਯਾਰਾਂ ਦਾ ਅੱਤ ਪਿਆਰਾ, ਹਸੰਦੜਾ ਤੇ ਖਿਲੰਦੜਾ ਯਾਰ ਵੀ ਹੈ ਤੇ ਸ਼ਾਹੀ ਦਿਲ ਵਾਲਾ ਮਹਿਮਾਨ ਨਿਵਾਜ਼ ਵੀ... ਪਰ ਆਪਣੀ ਕਹਾਣੀ ਦੀ ਨਿਵੇਕਲੀ ਵਸਤੂ ਤੇ ਪੇਸ਼ਕਾਰੀ ਦੇ ਨਿਆਰੇ ਅੰਦਾਜ਼ ਪੱਖੋਂ ਵੀ ਉਹ ਪੰਜਾਬੀ ਜ਼ੁਬਾਨ ਦਾ ਅਨੋਖਾ ਤੇ ਇਕੱਲਾ ਕਹਾਣੀਕਾਰ ਹੈ।

ਉਸਨੇ ਆਪਣੀਆਂ ਕਹਾਣੀਆਂ ਵਿਚ ਜ਼ਿੰਦਗੀ, ਮੌਤ, ਮੁਹੱਬਤ, ਰਿਸ਼ਤਗੀ, ਕਾਮ, ਭੁੱਖ, ਦੁੱਖ, ਸੁੱਖ, ਆਸ਼ਾ, ਨਿਰਾਸ਼ਾ ਜਿਹੇ ਸਦੀਵੀ ਮਸਲਿਆਂ, ਮੁੱਦਿਆਂ ਤੇ ਜਜ਼ਬਿਆਂ ਦੀ ਗੱਲਬਾਤ ਪਾਉਂਦਿਆਂ ਹਮੇਸ਼ਾ ਡੂੰਘੀ ਮਨੋਵਿਗਿਆਨਕ ਸੂਝ ਤੇ ਕਲਾਸਕੀ ਕਲਾਕੌਸ਼ਲਤਾ ਦਾ ਪ੍ਰਮਾਣ ਦਿੱਤਾ ਹੈ। ਪਰ ਅਜੇਹਾ ਕਰਦਿਆਂ ਹੋਇਆਂ ਉਸ ਨੇ ਰਿਆਸਤ ਜੰਮੂ ਕਸ਼ਮੀਰ ਦੇ ਸਥਾਨਕ ਸਮਕਾਲੀ ਤੇ ਸਭਿਆਚਾਰਕ ਪ੍ਰਸੰਗਾਂ ਨੂੰ ਕਦੇ ਵੀ ਅੱਖੋਂ ਉਹਲੇ ਨਹੀਂ ਕੀਤਾ ਸਗੋਂ "ਸੱਚ ਸੁਣਾਇ "ਸੱਚ ਕੀ ਬੇਲਾ" ਮੁਤਾਬਕ ਉਹ ਹਮੇਸ਼ਾ ਬੇਖ਼ੌਫ਼ ਹੋ ਕੇ ਸਮੇਂ ਦੇ ਸੱਚ ਨੂੰ ਮੁਖ਼ਾਤਿਬ ਹੋਇਆ ਹੈ। ਵਰਤਮਾਨ ਦੀ ਕੁੜੱਤਣ 'ਚੋਂ ਕਸ਼ੀਦ ਹੋਈਆਂ ਖ਼ਾਲਿਦ ਦੀਆਂ ਇਹ ਕਹਾਣੀਆਂ ਸਮੁੱਚੀ ਪੰਜਾਬੀ ਕਹਾਣੀ ਦੀ ਏਸ ਕਰਕੇ ਮੌਲਿਕ ਪ੍ਰਾਪਤੀ ਹਨ ਕਿਉਂਕਿ ਇਨ੍ਹਾਂ ਰਾਹੀਂ ਪੰਜਾਬੀ ਕਹਾਣੀ ਲਈ ਅਸਲੋਂ ਹੀ ਅਛੂਤੇ ਤੇ ਅਨਜਾਣੇ ਇਸ ਜੁਗਰਾਫੀਆਈ ਤੇ ਸਭਿਆਚਾਰਕ ਖਿੱਤੇ ਦਾ ਜੀਵਨ ਪਹਿਲੀ ਵਾਰੀ ਬੜੇ ਭਰਪੂਰ ਮੌਲਿਕ ਤੇ ਜੀਵੰਤ ਅੰਦਾਜ਼ ਵਿਚ ਪੇਸ਼ ਹੋਇਆ ਹੈ।

ਪਿਛਲੇ ਕਈ ਸਾਲਾਂ ਤੋਂ ਵਾਦੀ ਦੇ ਲੋਕ ਦੋ ਧਿਰੀ ਦਹਿਸ਼ਤ ਤੇ ਜ਼ੁਲਮ ਦਾ

ਸ਼ਿਕਾਰ ਹੁੰਦੇ ਆ ਰਹੇ ਹਨ। ਆਪਣੇ ਲੋਕਾਂ ਨੂੰ ਲੱਗੇ ਸੇਕ ਨਾਲ਼ ਪਿਘਲੇ ਉਹਦੇ ਹਸਾਸ ਆਪੇ ਦੀਆਂ ਪ੍ਰਮਾਣਿਕ ਗਵਾਹ ਹਨ। ਆਪਣੀ ਧਰਤੀ ਦੇ ਲੋਕਾਂ ਨਾਲ਼ ਡੂੰਘੀ ਮਾਨਵੀ ਸਾਂਝ ਪਾ ਕੇ ਰੱਖਣ ਵਾਲਾ ਖ਼ਾਲਿਦ ਹੁਸੈਨ ਰਚਨਾਤਮਕ ਛਿਣਾਂ ਵਿਚ, ਨਾ ਕਿਸੇ ਮਜ਼ਹਬ ਦਾ ਹੁੰਦਾ ਹੈ ਤੇ ਨਾ ਕਿਸੇ ਮੁਲਕ ਦਾ। ਹੱਦਾਂ-ਸਰਹੱਦਾਂ ਵੀ ਉਸ ਲਈ ਕੋਈ ਅਰਥ ਨਹੀਂ ਰੱਖਦੀਆਂ। ਇਨ੍ਹਾਂ ਦੇ ਉਰਾਰ-ਪਾਰ ਸਾਰੇ ਦੁਖੀ ਤੇ ਸਤਾਏ ਲੋਕ ਉਸ ਦੇ ਆਪਣੇ ਭੈਣ-ਭਰਾ ਹਨ ਤੇ ਉਨ੍ਹਾਂ ਨੂੰ ਦੁੱਖ ਦੇਣ ਵਾਲੇ ਕਾਬਲੇ ਨਫ਼ਰਤ। ਇਸ ਸਾੜਵੇਂ ਤੇ ਸੰਤਾਪੇ ਮਾਹੌਲ ਬਾਰੇ ਅਸਲੋਂ ਹੀ ਵੱਖਰੀਆਂ ਕਲਾਤਮਕ ਤੇ ਚਿਰਜੀਵੀ ਕਹਾਣੀਆਂ ਲਿਖ ਸਕਣਾ, ਖ਼ਾਲਿਦ ਦੀ ਚਮਤਕਾਰੀ ਪ੍ਰਤਿਭਾ ਦਾ ਕਮਾਲ ਹੈ ਤੇ ਪੰਜਾਬੀ ਕਹਾਣੀ ਦੀ ਮਾਣਯੋਗ ਪ੍ਰਾਪਤੀ ਵੀ।

**ਵਰਿਆਮ ਸਿੰਘ ਸੰਧੂ (ਡਾ.)**
ਜਲੰਧਰ
ਪੰਜਾਬੀ ਕਹਾਣੀਕਾਰ

# ਕਹੇ ਹੁਸੈਨ ਫ਼ਕੀਰ ਸਾਈਂ ਦਾ

ਮੈਂ ਪਹਿਲੀ ਅਪ੍ਰੈਲ 1945 ਨੂੰ ਜੰਮੂ ਤੋਂ ਕੋਈ ਛਿਆਹਠ ਕਿਲੋਮੀਟਰ ਦੂਰ ਊਧਮਪੁਰ ਵਿਚ ਜਨਮ ਲਿਆ। ਮਾਂ ਦੇ ਦੁੱਧ ਦੀਆਂ ਬੱਤੀ ਧਾਰਾਂ ਵੀ ਪੂਰੀਆਂ ਨਹੀਂ ਸਨ ਪੀਤੀਆਂ ਕਿ ਸਿਆਸਤਦਾਨਾਂ ਦੀਆਂ ਕਰਾਮਾਤਾਂ ਰੰਗ ਲਿਆਈਆਂ। ਦੇਸ਼ ਦੀ ਵੰਡ ਹੋਈ। ਇਕ ਤੂਫ਼ਾਨ ਉੱਠਿਆ। ਇਨਸਾਨ ਦਾ ਲਹੂ ਪਾਣੀ ਬਣ ਗਿਆ। ਇਨਸਾਨੀਅਤ ਮਰ ਗਈ। ਸਿਆਸਤਦਾਨਾਂ ਨੇ ਜ਼ਾਤੀ ਸਵਾਰਥਾਂ ਲਈ ਮਜ਼ਹਬੀ ਜਨੂੰਨ ਨੂੰ ਰੱਜ ਕੇ ਉਭਾਰਿਆ। ਹਰ ਪਾਸੇ ਅੱਗ ਤੇ ਲਹੂ ਦੀ ਹੋਲੀ ਖੇਡੀ ਗਈ। ਊਧਮਪੁਰ ਦੇ ਇਕ ਇਨਸਾਨ ਮਾਸਟਰ ਸ਼ੇਖ ਗੁਲਾਮ ਹੁਸੈਨ ਦਾ ਘਰ ਵੀ ਹੋਰਨਾਂ ਵਾਂਗ ਸਵਾਹ ਦੀ ਢੇਰੀ ਹੋ ਗਿਆ। ਸਭ ਕੁੱਝ ਖ਼ਤਮ ਹੋ ਗਿਆ ਪਰ ਹਯਾਤੀ ਦੇ ਔਖੇ ਰਾਹ ਤੇ ਭਟਕਣ ਲਈ ਜ਼ਿੰਦਾ ਰਹਿ ਗਿਆ ਖ਼ਾਲਿਦ ਹੁਸੈਨ।

1947 ਦੇ ਰੌਲਿਆਂ ਮਗਰੋਂ ਸੱਤ ਸਾਲ ਰਫਿਊਜ਼ੀ ਕੈਂਪਾਂ ਵਿਚ ਰੁਲਦੇ ਰਹੇ। ਮਾਂ ਨੇ ਬੜੀਆਂ ਮੁਸੀਬਤਾਂ ਨਾਲ਼ ਪਾਲਿਆ, ਪੜ੍ਹਾਇਆ, ਲਿਖਾਇਆ ਤੇ ਰੁਜ਼ਗਾਰ ਦੇ ਕਾਬਲ ਬਣਾਇਆ। ਪਰ ਬਚਪਨ ਵਿਚ ਯਤੀਮੀ ਦੀ ਜਿਹੜੀ ਮਾਰ ਮੈਂ ਸਹੀ, ਉਸ ਨੇ ਮੈਨੂੰ ਬੇਹੱਦ ਜਜ਼ਬਾਤੀ ਬਣਾ ਦਿੱਤਾ। ਥੁੜ੍ਹ ਤੇ ਮਹਿਰੂਮੀ ਦੇ ਅਹਿਸਾਸ ਵਿਚ ਪਲਿਆ ਖ਼ਾਲਿਦ ਹੁਸੈਨ ਆਪਣੇ ਲਾਸ਼ਊਰ ਵਿਚ ਜ਼ਿੰਦਗੀ ਦੀ ਕੁੜੱਤਣ ਨੂੰ ਪਾਲਦਾ ਰਿਹਾ। ਸਮਾਜ ਦੇ ਨਾਸੂਰ ਚੁਣਦਾ ਰਿਹਾ। ਆਲ਼ੇ ਦੁਆਲ਼ੇ ਵਾਪਰੀਆਂ ਘਟਨਾਵਾਂ ਨੂੰ ਵੇਖਦਾ ਰਿਹਾ। ਉਨ੍ਹਾਂ ਘਟਨਾਵਾਂ 'ਚੋਂ ਜੋ ਕੁੱਝ ਵੀ ਪੁੰਗਰਿਆ, ਉਹ ਕਹਾਣੀਆਂ ਰਾਹੀਂ ਤੁਹਾਡੇ ਸਾਹਮਣੇ ਲਿਆਉਣ ਦੀ ਕੋਸ਼ਿਸ਼ ਕਰਦਾ ਰਿਹਾ।

ਮੇਰੀ ਬੀਵੀ ਨਸੀਮ ਫਿਰਦੌਸ ਇਕ ਸੁਘੜ ਘਰੇਲੂ ਔਰਤ ਏ। ਸ਼ਕਲ ਦੀ ਤੇ ਦਿਲ ਦੀ ਖ਼ੂਬਸੂਰਤ ਏ ਪਰ ਇਕ ਅਦੀਬ ਦੇ ਨਾਤੇ ਮੈਂ ਉਹਦੇ ਦਿਮਾਗ਼ ਦੀ ਖ਼ੂਬਸੂਰਤੀ ਦੀ ਤਾਰੀਫ਼ ਨਹੀਂ ਕਰ ਸਕਦਾ। ਇਹ ਜੁਮਲਾ ਉਹਨੂੰ ਨਾਗਵਾਰ ਲੱਗੇ ਤਾਂ ਮੈਨੂੰ ਮਾਫ਼ ਕਰ ਦੇਵੇਂ ਪਰ ਮੈਂ ਸੱਚ ਕਹਿਣ ਤੇ ਮਜਬੂਰ ਹਾਂ ਬਈ ਮੇਰੀ ਬੀਵੀ ਦਾ ਮੇਰੇ ਅਦੀਬ ਬਣਨ ਵਿਚ ਕੋਈ ਹੱਥ ਨਹੀਂ। ਕਿਸੇ ਹੋਰ ਔਰਤ ਦਾ ਹੋਵੇ ਤਾਂ ਕਹਿ ਨਹੀਂ ਸਕਦਾ। ਸਬੂਤ ਵਜੋਂ ਮੈਂ ਤੁਹਾਨੂੰ ਦੱਸ ਸਕਨਾਂ ਬਈ ਉਹਨੇ ਅੱਜ ਤੀਕਰ ਕਦੇ ਮੇਰੇ ਕੋਲੋਂ ਕੋਈ ਕਹਾਣੀ ਨਹੀਂ ਸੁਣੀ। ਕਦੇ ਕੋਈ ਅਦਬੀ ਬਹਿਸ ਨਹੀਂ ਕੀਤੀ। ਉਹਦਾ ਕਹਿਣਾ ਏ

ਕਿ ਇਹ ਸਭ ਫਜ਼ੂਲ ਬਕਵਾਸ ਏ। ਉਹ ਮੈਨੂੰ ਸਮਝਾਂਦੀ ਰਹਿੰਦੀ ਏ ਕਿ ਫਜ਼ੂਲ ਲਿਖਣਾ, ਪੜ੍ਹਨਾ ਤੇ ਬਹਿਸ ਕਰਨਾ ਛੱਡ ਦਿਉ। ਦਿਮਾਗ਼ ਪਾਗਲ ਹੋ ਜਾਏਗਾ। ਫਿਰ ਸਾਡਾ ਕੀ ਬਣੇਗਾ? ਇਕ ਵਾਰੀ ਮੈਂ ਰਾਤ ਨੂੰ ਬਹਿ ਕੇ ਕਹਾਣੀ ਲਿਖ ਰਿਹਾ ਸਾਂ। ਰਾਤ ਦੇ ਕੋਈ ਦੋ ਵੱਜੇ ਹੋਣਗੇ। ਮੈਂ ਲਿਖਦੇ ਲਿਖਦੇ ਰੁਕ ਗਿਆ। ਇਕ ਲਫ਼ਜ਼ 'ਲੰਗਰੀ' ਮੇਰੇ ਜ਼ਿਹਨ 'ਚੋਂ ਉਤਰ ਗਿਆ ਸੀ। ਮੈਂ ਦਿਮਾਗ਼ 'ਤੇ ਬੜਾ ਜ਼ੋਰ ਪਾਇਆ ਪਰ ਲਫ਼ਜ਼ ਨਹੀਂ ਸੀ ਮਿਲ ਰਿਹਾ। ਥੱਕ-ਹਾਰ ਕੇ ਮੈਂ ਆਪਣੀ ਬੀਵੀ ਨੂੰ ਜਗਾਇਆ। ਉਹ ਹੜਬੜਾ ਕੇ ਉੱਠੀ ਤੇ ਪੁੱਛਣ ਲੱਗੀ... "ਕੀ ਗੱਲ ਏ? ਕੌਣ ਆਇਐ? ਤੁਸਾਂ ਮੈਨੂੰ ਕਿਉਂ ਜਗਾਇਐ?" ਮੈਂ ਉਹਨੂੰ ਪੁੱਛਿਆ ਕਿ ਲੂਣ-ਮਿਰਚ ਕੁੱਟਣ ਵਾਲੀ ਕੂੰਡੀ ਨੂੰ ਪੋਠੋਹਾਰੀ ਵਿਚ ਭਲਾਕੀ ਕਹਿੰਦੇ ਨੇ...? ਉਹਨੇ ਖੁੰਦਕ ਨਾਲ਼ ਪੁੱਛਿਆ, "ਕਿਉਂ?" ਮੈਂ ਜਵਾਬ ਦਿੱਤਾ, "ਬਈ ਕਹਾਣੀ ਲਿਖ ਰਿਹਾਂ। ਲਫ਼ਜ਼ ਗੁਆਚ ਗਿਆ ਏ, ਸੋਚਿਆ ਤੂੰ ਲੱਭ ਕੇ ਦੇਵੇਂਗੀ।" ਉਹਨੇ ਬੜੀ ਬੇਰੁਖੀ ਨਾਲ਼ ਸਿਰ ਦੀ ਮੁੰਡੀ ਨੂੰ ਝਟਕਾ ਦਿੱਤਾ ਤੇ ਪਾਸਾ ਪਰਤ ਕੇ ਸੌਂ ਗਈ। ਸਵੇਰੇ ਉਠਦਿਆਂ ਸਾਰ ਹੀ ਉਸਨੇ ਅਲਟੀਮੇਟਮ ਦੇ ਦਿੱਤਾ ਕਿ ਰਾਤ ਵਾਲੀ ਹਰਕਤ ਜੇ ਕਦੇ ਦੁਬਾਰਾ ਕੀਤੀ ਤਾਂ ਬਹੁਤ ਬੁਰਾ ਹੋਵੇਗਾ। ਜੀਹਦਾ ਭਿਆਨਕ ਨਤੀਜਾ ਵੀ ਨਿਕਲ ਸਕਦਾ ਏ। ਮੈਂ ਅੱਜ ਤੀਕਰ ਉਹਦੀ ਧਮਕੀ ਬੋਝੇ ਵਿਚ ਸੰਭਾਲ ਕੇ ਰੱਖੀ ਹੋਈ ਏ। ਤੁਸੀਂ ਮੈਨੂੰ ਦਾਦ ਦੇਵੋ ਕਿ ਇੰਨੀ ਵੱਡੀ ਚੱਟਾਨ ਨਾਲ਼ ਸਿਰ ਮਾਰ ਮਾਰ ਕੇ ਵੀ ਮੇਰੀ ਸਿਹਤ 'ਤੇ ਕੋਈ ਅਸਰ ਨਹੀਂ ਪਿਆ ਤੇ ਮੈਂ ਇਕ ਅਦੀਬ ਬਣ ਗਿਆ। ਰੱਬ ਜਾਣੇ ਚੰਗਾ ਜਾਂ ਮੰਦਾ।

ਸਾਡੇ ਚਾਰ ਬੱਚੇ ਨੇ। ਦੋ ਧੀਆਂ ਤੇ ਦੋ ਪੁੱਤਰ। ਵੱਡੀ ਧੀ ਸਮੀਆ ਤਬੱਸਮ ਐਮ. ਏ., ਐਲ. ਐਲ. ਬੀ. ਤੇ ਪੀ. ਐੱਚ. ਡੀ. ਏ। ਗੋਲਡ ਮੈਡਲਿਸਟ ਏ। ਉਹਦਾ ਵਿਆਹ ਅਜ਼ੀਜ਼ੀ ਮੁਹੰਮਦ ਅਯੂਬ ਵਾਨੀ ਨਾਲ਼ ਹੋਇਆ ਏ। ਜੋ ਪੇਸ਼ੇ ਤੋਂ ਇੰਜਨੀਅਰ ਏ। ਉਨ੍ਹਾਂ ਦੇ ਦੋ ਬੇਟੇ ਹਨ! ਦੂਜੀ ਬੇਟੀ ਹੁਮਾ ਤਬੱਸਮ ਇਕ ਡਾਕਟਰ ਏ ਤੇ ਉਹਦਾ ਖਾਵੰਦ ਇਸ਼ਰਤ ਚੌਧਰੀ ਵੀ ਪੇਸ਼ੇ ਤੋਂ ਡਾਕਟਰ ਏ। ਉਨ੍ਹਾਂ ਦੇ ਵੀ ਦੋ ਬੇਟੇ ਨੇ। ਮੇਰੇ ਵੱਡੇ ਪੁੱਤਰ ਦਾ ਨਾਂ ਜ਼ਾਕਰ ਹੁਸੈਨ ਏ। ਚੋਖੇ ਚਿਰ ਤੱਕ ਇਹ ਬੇਟਾ ਮੇਰੇ ਗਲੇ ਦਾ ਗਿਲੜ ਤੇ ਹੱਥ ਦਾ ਛਾਲਾ ਬਣਿਆ ਰਿਹਾ। ਉਸ ਨੇ ਮੇਰੀ ਸੋਚ ਤੇ ਸੰਨ੍ਹ ਮਾਰੀ। ਮੈਨੂੰ ਤੇਜ਼ਾਬ ਵਿਚ ਨੁਹਾਇਆ। ਉਹਨੂੰ ਆਜ਼ਾਦੀ ਤੇ ਬਰਬਾਦੀ ਦੇ ਠੇਕੇਦਾਰਾਂ ਨੇ ਵਰਗਲਾਇਆ ਸੀ ਪਰ ਰੱਬ ਦਾ ਸ਼ੁਕਰ ਏ ਕਿ ਛੇਤੀ ਹੀ ਉਹਨੂੰ ਸਾਰੀ ਹਕੀਕਤ ਦਾ ਪਤਾ ਚੱਲ ਗਿਆ। ਇੰਜ ਸਵੇਰ ਦਾ ਭੁਲਿਆ ਸ਼ਾਮ ਨੂੰ ਘਰ ਆ ਗਿਆ। ਅੱਜ ਉਹ ਸ਼ਾਦੀ ਸ਼ੁਦਾ ਏ ਤੇ ਉਹਦੀਆਂ ਦੋ ਬੱਚੀਆਂ ਨੇ ਤੇ ਉਹ ਆਪਣੇ ਕਾਰੋਬਾਰ ਦੇ ਨਾਲ਼ ਨਾਲ਼ ਆਪਣੀ ਘਰ-ਗ੍ਰਹਿਸਥੀ ਵੀ ਚਲਾ ਰਿਹਾ ਏ। ਦੂਜੇ ਪੁੱਤਰ ਦਾ ਨਾਂ ਯਾਸਰ ਇਮਰਾਨ ਏ। ਇਸ ਬੱਚੇ ਨੇ ਵੀ ਐਮ.ਏ. ਤਕ ਤਾਲੀਮ ਹਾਸਲ ਕੀਤੀ ਏ। ਆਪਣੇ ਘਰ ਨੂੰ ਖ਼ੁਸ਼ਹਾਲ ਬਣਾਉਣ ਤੇ ਬੱਚਿਆਂ ਦੇ ਚੰਗੇ ਭਵਿੱਖ ਲਈ ਮੈਂ ਚੋਖੀ ਮਿਹਨਤ

ਕੀਤੀ ਹੈ।

ਮੈਂ ਕਲਰਕ ਭਰਤੀ ਹੋਇਆ। ਨੌਕਰੀ ਦੇ ਨਾਲ਼ ਨਾਲ਼ ਪੜ੍ਹਦਾ ਰਿਹਾ ਅਤੇ ਕਲੈਕਟਰ ਤੇ ਜ਼ਿਲ੍ਹਾ ਮੈਜਿਸਟਰੇਟ ਦੇ ਅਹੁਦੇ ਤੱਕ ਪੁੱਜਿਆ। ਆਖ਼ਰ ਮਹਿਕਮਾ ਖ਼ੁਰਾਕ ਦੇ ਸਪੈਸ਼ਲ ਸੈਕਟਰੀ ਦੇ ਮਨਸਬ ਤੋਂ ਰਿਟਾਇਰ ਹੋਇਆ। ਅੱਜਕੱਲ੍ਹ ਰਿਆਸਤੀ ਸਰਕਾਰ ਨੇ ਮੈਨੂੰ ਜੰਮੂ ਵ ਕਸ਼ਮੀਰ ਸਟੇਟ ਕੰਜ਼ਿਊਮਰ ਪਰੋਟੈਕਸ਼ਨ ਕਮਿਸ਼ਨ ਦਾ ਮੈਂਬਰ ਬਣਾਇਆ ਹੋਇਆ ਏ। ਤਹਿਸੀਲ ਮਹੌਰ ਤੇ ਗੂਲ ਨੂੰ ਛੱਡ ਕੇ ਪੂਰਾ ਜ਼ਿਲ੍ਹਾ ਊਧਮਪੁਰ ਡੋਗਰੀ ਬੋਲਣ ਵਾਲਾ ਇਲਾਕਾ ਏ। ਮੇਰੇ ਮਾਪੇ ਵੀ ਡੋਗਰੇ ਸਨ ਪਰ 1947 ਦੀ ਸ਼ੋਰਸ਼ ਵਜੋਂ ਅਸੀਂ ਹਿਜਰਤ ਕਰਕੇ ਜੰਮੂ ਆ ਗਏ। ਮਗਰੋਂ ਉਸਤਾਦ ਮੁਹੱਲੇ ਵਿਚ ਆਬਾਦ ਹੋ ਗਏ। ਉਸਤਾਦ ਮੁਹੱਲੇ ਦੇ ਵਸਨੀਕ ਪੰਜਾਬੀ ਬੋਲਦੇ ਨੇ। ਇਸਲਈ ਮੈਂ ਵੀ ਪੰਜਾਬੀ ਬੋਲਦਾ ਹਾਂ। ਮੈਂ ਪੰਜਾਬੀ ਜ਼ੁਬਾਨ ਕਿਸੇ ਸਕੂਲ, ਕਾਲਜ ਜਾਂ ਯੂਨੀਵਰਸਿਟੀ 'ਚੋਂ ਨਹੀਂ ਸਿੱਖੀ, ਸਗੋਂ ਆਪਣੀ ਮਾਂ ਕੋਲੋਂ, ਉਸਤਾਦ ਮੁਹੱਲੇ ਦੇ ਬਜ਼ੁਰਗਾਂ ਕੋਲੋਂ ਤੇ ਲਾਹੌਰ ਰੇਡੀਉ ਦੇ ਮਸ਼ਹੂਰ ਪੰਜਾਬੀ ਪ੍ਰੋਗਰਾਮ 'ਰਾਵੀ ਦੀਆਂ ਛੱਲਾਂ' ਦੇ ਕਿਰਦਾਰ 'ਨਿਜ਼ਾਮ-ਦੀਨ' ਕੋਲੋਂ ਸਿੱਖੀ ਤੇ ਫਿਰ ਪੰਜਾਬੀ ਜ਼ੁਬਾਨ ਨੂੰ ਹੀ ਆਪਣੇ ਇਜ਼ਹਾਰ ਦਾ ਵਸੀਲਾ ਬਣਾਇਆ।

ਮੈਂ ਕਹਾਣੀਕਾਰ ਬਣਨ ਤੋਂ ਪਹਿਲਾਂ ਸ਼ਾਇਰੀ ਦੇ ਕਾਗ ਨੂੰ ਚੂਰੀ ਖੁਵਾਣ ਦੀ ਬੜੀ ਕੋਸ਼ਿਸ਼ ਕੀਤੀ। ਪਰ ਜਦ ਉਹ ਮੇਰੇ ਜ਼ਿਹਨ ਤੇ ਦਿਲ ਦੇ ਕਾਬਕ (ਖਾਨੇ) ਵਿਚ ਕਿਸੇ ਤਰ੍ਹਾਂ ਵੀ ਰਹਿਣ ਨੂੰ ਤਿਆਰ ਨਹੀਂ ਹੋਇਆ ਤਾਂ ਫ਼ਿਰ ਮੈਂ ਕਹਾਣੀ ਦੀ ਰਾਣੀ ਉਤੇ ਡੋਰੇ ਪਾਉਣੇ ਸ਼ੁਰੂ ਕੀਤੇ। ਰਾਣੀ ਤੇ ਅਜ ਤੀਕਰ ਵੀ ਵੱਸ ਵਿਚ ਨਹੀਂ ਆਈ ਪਰ ਡੋਰੇ ਪਾਣ ਦਾ ਸਿਲਸਿਲਾ ਜਾਰੀ ਏ। ਮੈਨੂੰ ਪੜ੍ਹਣ ਤੇ ਸੁਣਨ ਵਾਲਿਓ! ਮੇਰੇ ਕਹਾਣੀਕਾਰ ਬਣਨ ਦੀ ਕਹਾਣੀ ਸੁਣੋ। ਮੈਂ ਜਦ ਅਦਬੀ ਅਖਾੜੇ ਵਿਚ ਨਵਾਂ ਨਵਾਂ ਉਤਰਿਆ ਤਾਂ ਇਸ ਅਖਾੜੇ ਦੇ ਮਸ਼ਹੂਰ ਪਹਿਲਵਾਨ ਮੈਨੂੰ ਆਪਣਾ ਪੱਠਾ ਬਨਾਉਣ ਲਈ ਅਪਣੇ ਅਪਣੇ ਦਾਅ-ਪੇਚ ਸਿਖਾਉਣ ਲੱਗੇ।... ਸ਼ੋਲੋਖੋਫ਼ ਨੇ ਕੋਲ ਬਹਾਲ ਕੇ ਕਈ ਕਲਾਜੰਗੀ ਦਾਅ ਸਮਝਾਏ। ਉਹ ਕਹਿਣ ਲੱਗਾ, "ਪੁੱਤਰ! ਜੇ ਤੂੰ ਆਮ ਲੋਕਾਂ ਦੇ ਅਖਾੜੇ 'ਚ ਕੁਸ਼ਤੀ ਲੜੇਂਗਾ, ਉਨ੍ਹਾਂ ਜਿਹਾ ਲੰਗੋਟ ਪਾਵੇਂਗਾ। ਉਨ੍ਹਾਂ ਵਾਂਗਰ ਜੀਵਨ ਗੁਜਾਰੇਂਗਾ। ਉਨ੍ਹਾਂ ਦੀਆਂ ਖੁਸ਼ੀਆਂ ਤੇ ਦੁੱਖਾਂ ਵਿਚ ਸ਼ਾਮਲ ਹੋਵੇਂਗਾ ਤਾਂ ਤੂੰ ਅਦਬੀ ਅਖਾੜੇ ਦਾ ਇਕ ਚੰਗਾ ਪਹਿਲਵਾਨ ਬਣ ਸਕੇਂਗਾ। ਤੇਰੀ ਤਖ਼ਲੀਕ ਪੜ੍ਹਣ ਵਾਲਿਆਂ ਦੇ ਦਿਲਾਂ ਨੂੰ ਛੂਹੇਗੀ। ਲੋਕ ਤੈਨੂੰ ਖ਼ਾਲਿਦ ਹੁਸੈਨ ਪੱਠਾ ਸ਼ੋਲੋਖੋਫ਼ ਕਹਿਣਗੇ।" ਜੇਮਜ਼ਲਿਨ ਨੇ ਕਿਹਾ ਬਈ ਕਹਾਣੀ... ਕਿਸੇ ਇਕ ਵਾਕਿਆ, ਕਿਸੇ ਇਕ ਕਿਰਦਾਰ ਜਾਂ ਕਿਸੇ ਇਕ ਜਜ਼ਬੇ ਨੂੰ ਪੇਸ਼ ਕਰਨ ਦਾ ਨਾਂ ਏ... ਲਾਰੰਸ ਨੇ ਦੱਸਿਆ ਬਈ ਅਜੇਹੀਆਂ ਕਹਾਣੀਆਂ ਲਿਖੋ ਜਿਸ ਨਾਲ਼ ਇਨਸਾਨ ਦੇ ਜਿਣਸੀ ਜਜ਼ਬੇ ਨੂੰ ਸਕੂਨ ਮਿਲੇ। ਫਰਾਇਡ ਹੁਰਾਂ ਨੇ ਕਿਹਾ ਕਿ ਅਫ਼ਸਾਨੇ 'ਚ ਜਿਣਸ,

ਇਨਸਾਨੀ ਵਜੂਦ ਤੇ ਨਫ਼ਸਿਆਤ ਦੀ ਗੱਲ ਕਰੋ। ਮਾਰਕਸ ਨੇ ਇਕਤਸਾਦੀ (ਆਰਥਿਕ) ਲੋੜਾਂ ਤੇ ਕਾਬੂ ਪਾਣ ਦੇ ਨੁਸਖੇ ਦੱਸੇ। ਮੋਪਾਂਸਾ, ਸਾਰਤਰ, ਚੈਖੋਵ, ਸੋਮਰਸਟਮਾਮ, ਕ੍ਰਿਸ਼ਨਚੰਦਰ, ਮੰਟੋ ਤੇ ਹੋਰ ਕਿੰਨੇ ਵੀ ਰੁਸਤਮ ਕਹਾਣੀਕਾਰਾਂ, ਦਾਨਿਸ਼ਵਰਾਂ, ਫਿਲਾਸਫਰਾਂ, ਸ਼ਾਇਰਾਂ ਤੇ ਅਲੋਚਕਾਂ (ਕੁਪਰਨ, ਪੁਸ਼ਕਨ, ਪ੍ਰੇਮਚੰਦ, ਟੈਗੋਰ, ਸ਼ਰਤਚੰਦਰ) ਨੇ ਮੇਰਾ ਦਿਮਾਗ਼ ਚੱਟਿਆ। ਪਰ ਕਹਿੰਦੇ ਨੇ ਕਿ ਬੁੱਢੇ ਤੋਤੇ ਕਦੇ ਨਹੀਂ ਪੜ੍ਹਦੇ। ਇਸ ਲਈ ਉਨ੍ਹਾਂ ਦਾਨਿਸ਼ਵਰਾਂ ਦੀਆਂ ਗੱਲਾਂ ਸਿਰ ਮੱਥੇ 'ਤੇ ਪਰ ਪਰਨਾਲਾ ਉਥੇ ਹੀ ਰਿਹਾ। ਕਿਉਂ ਜੇ ਜੰਮਦਿਆਂ ਹੀ ਮੈਨੂੰ ਮੇਰੇ ਮੁਰਸ਼ਦ ਬਾਬਾ ਬੁਲ੍ਹੇਸ਼ਾਹ ਨੇ ਪੜ੍ਹਾਇਆ ਸੀ— ਇਲਮੋਂ ਬਸ ਕਰੀਂ ਓ ਯਾਰ, ਇੱਕੋ ਅਲਫ਼ ਤੇਰੇ ਦਰਕਾਰ।

ਉਨ੍ਹਾਂ ਮੈਨੂੰ ਮੱਤ ਦਿੱਤੀ ਬਈ ਇਸ 'ਅਲਫ਼' ਦਾ ਇਲਮ ਦਿਲੋਂ ਫੁੱਟਦਾ ਏ। ਇਹ 'ਅਲਫ਼' ਜਦ ਰਚਨਾ ਦਾ ਰੂਪ ਧਾਰ ਲੈਂਦਾ ਏ ਤਾਂ ਰੂਹ ਦੀ ਖ਼ੁਰਾਕ ਬਣ ਜਾਂਦਾ ਏ। ਇਸ 'ਅਲਫ਼' ਦੇ ਸਰੂਰ ਵਿਚ ਲਿਖੀ ਕਹਾਣੀ ਸਮਾਜ ਦਾ ਅੰਗ-ਸੰਗ ਬਣ ਜਾਂਦੀ ਏ। ਵਕਤ ਤੇ ਮਾਹੌਲ ਦੇ ਮਜ਼ਾਜ ਨਾਲ਼ ਜੁੜ ਜਾਂਦੀ ਏ। ਬਾਬਾ ਬੁੱਲ੍ਹੇਸ਼ਾਹ ਸਾਈਂ ਨੇ ਫ਼ਰਮਾਇਆ ਸੀ ਜਿਸ ਅਦੀਬ ਤੇ ਸ਼ਾਇਰ ਅੰਦਰ ਇਹ 'ਅਲਫ਼' ਨਹੀਂ ਵਸਦਾ, ਉਹ ਸੱਚਾ ਫ਼ਨਕਾਰ ਹੋ ਹੀ ਨਹੀਂ ਸਕਦਾ। ਬਸ ਫਿਰ ਮੈਂ 'ਅਲਫ਼' ਤੋਂ ਅੱਗੇ ਕੁੱਝ ਨਹੀਂ ਪੜ੍ਹਿਆ। ਤੁਸੀਂ ਕਹਿ ਲਵੋ ਕਿ ਮਨ ਹਰਾਮੀ ਤੇ ਹੁਜਤਾਂ ਹਜ਼ਾਰ। ਪਰ ਮੇਰਾ ਯਕੀਨ ਏ ਬਈ ਅਦੀਬ ਤੇ ਸ਼ਾਇਰ ਜਾਂ ਫ਼ਨਕਾਰ ਬਣਨ ਲਈ ਇਨਸਾਨ ਦੇ ਅੰਦਰ ਇਸ 'ਅਲਫ਼' ਦਾ ਹੋਣਾ ਬਹੁਤ ਜ਼ਰੂਰੀ ਹੈ। ਮੇਰੇ ਅੰਦਰਲੇ ਅਲਫ਼ ਨੂੰ ਖ਼ਲੀਲ ਜ਼ਿਬਰਾਨ ਦੀ ਇਹ ਗੱਲ ਵੀ ਸੋਹਣੀ ਚੰਗੀ ਲੱਗੀ ਏ ਬਈ ਸੱਚਾ ਅਦੀਬ ਤੇ ਸ਼ਾਇਰ ਇਕ ਪੈਗੰਬਰ ਹੁੰਦਾ ਏ। ਉਹਦਾ ਮਨ ਇਕ ਆਜ਼ਾਦ ਪੰਛੀ ਵਾਂਗਰ ਹੁੰਦਾ ਏ ਅਤੇ ਦੁਨੀਆਂ ਦੀ ਕੋਈ ਤਾਕਤ ਇਸ ਪੰਛੀ ਨੂੰ ਕੈਦ ਨਹੀਂ ਕਰ ਸਕਦੀ।

ਦੋਸਤੋ! ਕਹਾਣੀ ਦੀ ਉਮਰ ਬੜੀ ਲੰਮੀ ਏ। ਇਸ ਧਰਤੀ ਤੇ ਪਹਿਲੀ ਹਕੀਕੀ ਕਹਾਣੀ ਆਦਮ ਤੇ ਹੱਵਾ ਦੀ ਕਹਾਣੀ ਏ। ਬਾਕੀ ਜਿੰਨੀਆਂ ਵੀ ਕਹਾਣੀਆਂ ਇਥੇ ਤਖ਼ਲੀਕ ਕੀਤੀਆਂ ਗਈਆਂ ਜਾਂ ਅੱਗੇ ਲਿਖੀਆਂ ਜਾਣਗੀਆਂ, ਉਹ ਸਭ ਧਰਤੀ ਉਤੇ ਲਿਖੀ ਗਈ ਪਹਿਲੀ ਕਹਾਣੀ ਦੀਆਂ ਹੀ ਸ਼ਾਖਾਂ ਨੇ। ਮੇਰਾ 'ਅਲਫ਼' ਕਹਾਣੀ ਲਿਖਦਿਆਂ ਮੈਨੂੰ ਮਜ਼ਬੂਰ ਕਰਦਾ ਏ ਬਈ ਅੱਖੀਂ ਵੇਖੀ ਤੇ ਆਪਵਰਤੀ ਕਹਾਣੀ ਲਿਖਾਂ। ਕਿਉਂ ਜੋ ਮੇਰੀ ਤਖ਼ਲੀਕ ਦਾ ਖ਼ਮੀਰ ਸਮਾਜ ਦੇ ਆਟੇ ਨਾਲ਼ ਹੀ ਗੁੱਝਿਆ ਹੁੰਦਾ ਏ। ਇਸ ਅਲਫ਼ ਦੀ ਖ਼ੁਮਾਰੀ 'ਚ ਡੁੱਬ ਕੇ ਮੈਂ ਜਿਹੜੀ ਪਹਿਲੀ ਪੰਜਾਬੀ ਕਹਾਣੀ 'ਠੰਡੀ ਕਾਂਗੜੀ' ਲਿਖੀ ਉਹ ਅੰਮ੍ਰਿਤਾ ਪ੍ਰੀਤਮ ਨੇ 'ਨਾਗਮਣੀ' 'ਚ ਛਾਪ ਕੇ ਮੈਨੂੰ ਪੰਜਾਬੀ ਦੁਨੀਆਂ ਨਾਲ਼ ਮੁਤਾਰਫ਼ (ਜਾਣ-ਪਛਾਣ) ਕਰਾਇਆ। ਮੈਂ ਅੰਮ੍ਰਿਤਾ ਪ੍ਰੀਤਮ ਜੀ ਦਾ ਸ਼ੁਕਰਗੁਜ਼ਾਰ ਹਾਂ ਬਈ ਉਹਨਾਂ ਮੇਰੀਆਂ ਕਈ ਹੋਰ ਕਹਾਣੀਆਂ

ਤੇ ਇੰਟਰਵਿਊ ਨਾਗਮਣੀ ਵਿਚ ਛਾਪ ਕੇ ਮੈਨੂੰ ਸ਼ੁਹਰਤ ਬਖ਼ਸ਼ੀ। ਮੈਂ ਅਦਬ ਬਰਾਏ ਜ਼ਿੰਦਗੀ ਦਾ ਕਾਇਲ ਹਾਂ। ਗਲੋਬਲ ਸਮਾਜ 'ਚ ਵਾਪਰ ਰਹੀਆਂ ਘਟਨਾਵਾਂ ਤੋਂ ਮੁਤਾਸਿਰ ਹੋ ਕੇ ਲਿਖਦਾ ਹਾਂ। ਮੇਰੇ ਅੰਦਰ ਜਦ 'ਅਲਫ਼' ਜਾਗਦਾ ਹੈ ਤਾਂ ਮੇਰੀ ਸੋਚ ਦੇ ਘੋੜੇ ਚਾਰ ਚੁਫੇਰੇ ਦੌੜਣ ਲੱਗਦੇ ਨੇ। ਪਰ ਜਦ 'ਅਲਫ਼' ਸੁੱਤਾ ਹੋਵੇ ਤਾਂ ਕੁੱਝ ਨਹੀਂ ਜੇ ਲਿਖ ਹੁੰਦਾ। ਇਕ ਜਮੂਦ ਆ ਜਾਂਦਾ ਏ। ਦਿਨ, ਮਹੀਨੇ, ਸਾਲ ਗੁਜ਼ਰ ਜਾਂਦੇ'ਨੇ, ਕਲਮ ਨਿਮਾਣੀ ਬਿਲਕੁਲ ਨਹੀਂ ਚਲਦੀ। ਅਦਬ ਆਪਣੇ ਜ਼ਮਾਨੇ ਦੇ ਸਿਆਸੀ, ਸਮਾਜੀ ਤੇ ਸਾਇੰਸੀ ਅਸਰਾਤ ਦਾ ਜਾਇਜ਼ਾ ਲੈਣ ਦਾ ਨਾਂ ਏ। ਮੈਂ ਵੀ ਆਪਣੀਆਂ ਕਹਾਣੀਆਂ ਰਾਹੀਂ ਅਜੋਕੇ ਵੇਲੇ ਦੀ ਗੱਲ ਕਰਨ ਦੀ ਕੋਸ਼ਿਸ਼ ਕੀਤੀ ਏ। ਆਪਣੇ ਮਾਹੌਲ ਦੇ ਅੰਦਰ ਝਾਕਣ ਦਾ ਯਤਨ ਕੀਤਾ ਏ। ਅਫ਼ਸਾਨੇ ਬਾਰੇ ਰਾਜਿੰਦਰ ਸਿੰਘ ਬੇਦੀ ਨੇ ਕਿਹਾ ਸੀ ਬਈ ਅਫ਼ਸਾਨਾ ਸ਼ਾਇਰੀ ਦੇ ਬਹੁਤ ਨੇੜੇ ਹੈ ਅਤੇ ਨਿੱਕੀ ਕਹਾਣੀ ਲੰਮੀ ਬਹਿਰ ਦੀ ਇਕ ਖ਼ੂਬਸੂਰਤ ਨਜ਼ਮ ਹੁੰਦੀ ਏ। ਮੈਂ ਵੀ ਆਪਣੀਆਂ ਨਿੱਕੀਆਂ ਕਹਾਣੀਆਂ ਨੂੰ ਲੰਮੀ ਬਹਿਰ ਦੀਆਂ ਨਜ਼ਮਾਂ ਬਨਾਉਣ ਦੀ ਕੋਸ਼ਿਸ਼ ਕੀਤੀ ਏ ਤੇ ਮੈਂ ਇਹ ਅਫ਼ਸਾਨਵੀ ਨਜ਼ਮਾਂ ਆਪਣੇ ਪੜ੍ਹਯਾਰਾਂ (ਪਾਠਕਾਂ) ਦੀ ਨਜ਼ਰ ਕਰ ਰਿਹਾ ਹਾਂ।

- ਖ਼ਾਲਿਦ ਹੁਸੈਨ



# ਬਲਦੀ ਬਰਫ਼ ਦਾ ਸੇਕ

ਉਹ ਸੂਰਜਬੰਸੀ ਸਲਰਸੰਜ਼ ਦਾ ਪੁੱਤਰ ਸੀ। ਸੱਧਰਾਂ ਤੇ ਸਲਾਰ ਦਾ ਸੂਰਜ। ਉਹਨੇ ਜੰਮਦਿਆਂ ਸਾਰ ਹੀ ਕੂੜ ਸੰਸਾਰ ਨੂੰ ਵੇਖ ਕੇ ਮਾਂ ਸੱਧਰਾਂ ਦਾ ਦੁੱਧ ਪੀਣ ਤੋਂ ਇਨਕਾਰ ਕਰ ਦਿੱਤਾ ਸੀ ਪਰ ਲੱਲੇਸ਼ਵਰੀ ਦੀ ਗੋਦੀ ਵਿਚ ਬਹਿ ਕੇ ਉਹਨੂੰ ਸਕੂਨ ਮਿਲਿਆ ਸੀ। ਲੱਲੇਸ਼ਵਰੀ ਉਹਦੀ ਦੁੱਧ-ਮਾਂ ਸੀ ਜਿਨ੍ਹੇ ਉਸਨੂੰ ਆਪਣੀ ਛਾਤੀ ਦਾ ਦੁੱਧ ਪਿਲਾਇਆ ਸੀ ਤੇ ਉਸ ਵਿਚ ਮੁਹੱਬਤ ਤੇ ਇਨਸਾਨੀਅਤ ਦੀ ਮਿਸ਼ਰੀ ਘੋਲ ਪਿਲਾਈ ਸੀ।

ਉਹ ਇਕ ਅਜਿਹਾ ਚੋਰ ਸੀ ਜਿਸਨੂੰ ਉਹਦੇ ਭਰਾਵਾਂ ਚੋਰੀ ਕਰਨੀ ਸਿਖਾਨੀ ਚਾਹੀ ਸੀ ਪਰ ਉਹ ਦੁਨੀਆਂ ਦੀਆਂ ਸਾਰੀਆਂ ਸ਼ੈਆਂ ਨੂੰ ਛੱਡ ਕੇ ਮੁਹੱਬਤ ਦਾ ਆਟਾ ਚੋਰੀ ਕਰਕੇ ਲੈ ਗਿਆ। ਅਤੇ ਛੱਜ ਤੇ ਛਾਨਣੇ ਵਿਚ ਛੱਟ-ਛਾਣ ਕੇ ਇਰਫਾਨ ਦੇ ਤਵੇ ਤੇ ਰੋਟੀਆਂ ਬਨਾਉਣ ਲੱਗਾ ਤੇ ਖਲਕਤ ਨੂੰ ਖਵਾਣ ਲੱਗਾ। ਉਹ ਇਕ ਅਜੇਹਾ ਫਿਰਤੂ ਸੀ, ਜੀਹਦੀ ਆਵਾਰਾਗਰਦੀ ਤੋਂ ਤੰਗ ਆ ਕੇ ਮਾਂ ਸੱਧਰਾਂ ਨੇ ਉਹਨੂੰ ਵਿਆਹ ਦੀਆਂ ਬੇੜੀਆਂ ਪੁਆਈਆਂ ਸਨ। ਪਰ ਉਹ ਸਭ ਕੁੱਝ ਛੱਡ ਛਡਾ ਕੇ ਰੱਬੀ ਗਿਆਨ ਦੀ ਤਲਾਸ਼ ਵਿਚ ਇਕ ਗਾਰ ਅੰਦਰ ਜਾ ਕੇ ਬਹਿ ਗਿਆ ਤੇ ਬਾਰਾਂ ਵਰ੍ਹਿਆਂ ਤੀਕਰ ਕਰਮ ਗਿਆਨ ਦੇ ਚਰਖੇ ਤੇ ਆਪਣੇ ਅਮਲਾਂ ਦਾ ਸੂਤ ਕੱਤਦਾ ਰਿਹਾ। ਯੌਵਨ ਨਾਰ ਉਹਨੂੰ ਆਪਣੇ ਹੁਸਨ ਦਾ ਗੁਲਕੰਦ ਖੁਆਉਣ ਤੇ ਵਾਸ਼ਨਾ ਦੇ ਜਾਲ ਵਿਚ ਫਸਾਉਣ ਲਈ ਉਸ ਗੁਫ਼ਾ ਅੰਦਰ ਗਈ ਸੀ। ਪਰ ਝੱਲੀ ਯਾਵਨ ਫ਼ਕੀਰੀ ਚੋਲਾ ਪਾ ਕੇ ਬਾਹਰ ਨਿਕਲੀ ਸੀ।

ਉਹਦਾ ਨਾਂ ਨੂਰ ਸੀ। ਉਹ ਮੁਹੱਬਤ ਤੇ ਮਾਰਫ਼ਤ ਦੀ ਚੌਂਕੀ 'ਤੇ ਬਹਿ ਕੇ ਲੋਕਾਂ ਦੇ ਦਿਲਾਂ ਨੂੰ ਆਪਣੀਆਂ ਨੂਰੀ ਰਿਸ਼ਮਾਂ ਨਾਲ਼ ਰੌਸ਼ਨਾਈ ਬਖਸ਼ਦਾ ਸੀ। ਉਸ ਦੀ ਮੁਹੱਬਤੀ ਅੱਖ ਐਬ ਨਹੀਂ ਸੀ ਵੇਖਦੀ। ਉਹ ਮੁਹੱਬਤ ਦਾ ਨੂਰੀ ਕਲਮਾ ਪੜ੍ਹਦਾ ਰਹਿੰਦਾ ਤੇ ਲੋਕਾਈ ਨੂੰ ਕਹਿੰਦਾ ਰਹਿੰਦਾ ਬਈ ਰੱਬ ਹੀ ਸਾਰੀ ਖਲਕਤ ਦਾ ਖਾਲਕ ਏ ਤੇ ਮਾਲਕ ਏ। ਇਸ ਲਈ ਰੱਬ ਨੂੰ ਆਪਣੀ ਜ਼ਾਤੀ ਜਾਗੀਰ ਨਹੀਂ ਬਣਾਉ ਅਤੇ ਰੱਬ ਦੇ ਨਾਂ ਤੇ ਧਰਤੀ ਉਤੇ ਫਸਾਦ ਨਾ ਮਚਾਉ। ਉਹਦਾ ਕਹਿਣਾ ਸੀ ਬਈ ਆਪਣੇ ਅੰਦਰ ਪਾਕੀ ਤੇ ਨੇਕੀ ਦੀ ਬੂਟੀ ਉਗਾਉ ਤਾਂ ਜੋ ਪਿਆਰ ਸਮੁੰਦਰ ਦਿਲ ਦੇ ਅੰਦਰ ਧਮਾਲ ਮਚਾਵੇ ਤੇ ਰੱਬ ਸੱਚੇ ਦਾ ਵਸਾਲ ਕਰਾਵੇ। ਉਹ ਆਖਦਾ ਬਈ ਆਪਣੇ ਦਿਲਾਂ ਉਤੇ ਮੁਹੱਬਤ ਤੇ ਨੇਕੀ ਦਾ ਝਾੜੂ ਫੇਰਦੇ ਰਹੋ। ਦਿਲਾਂ ਦੇ ਮੱਕੇ ਤੇ ਸ਼ਿਵਾਲੇ ਨੂੰ

ਗੰਗਾ ਜਲ ਤੇ ਜ਼ਮਜ਼ਮ ਨਾਲ਼ ਧੋਂਦੇ ਰਹੋ ਤਾਂ ਜੋ ਨਫ਼ਰਤ ਤੇ ਬੁਰਾਈ ਤੁਹਾਡੇ ਕੋਲੋਂ ਕੋਹਾਂ ਦੂਰ ਰਹੇ। ਉਹ ਮੱਤ ਦਿੰਦਾ ਬਈ ਆਪਣੇ ਮਨ ਉਤੇ ਕਾਬੂ ਰੱਖੋ। ਨਫ਼ਸ ਦੇ ਕੁੱਤੇ ਨੂੰ ਗ਼ੈਰਤ ਤੇ ਇੱਜ਼ਤ ਵੇਚ ਕੇ ਨਾ ਪਾਲੋ। ਸਗੋਂ ਉਹਨੂੰ ਭੁੱਖਿਆਂ ਮਾਰੋ। ਉਹ ਬੰਦਾ ਰੱਬ ਦਾ ਸੀ ਤੇ ਖ਼ਾਦਮ ਸਭਦਾ ਸੀ। ਉਹ ਕਾਮਲ ਸੂਫ਼ੀ ਦਰਵੇਸ਼ ਸੀ ਜਿਹੜਾ ਮਸੀਤੀ ਬਹਿ ਕੇ ਸੰਖ ਵਜਾਂਵਦਾ ਤੇ ਮੰਦਰੀਂ ਬਹਿ ਕੇ ਨਮਾਜ਼ ਗੁਜ਼ਾਰਦਾ। ਉਹ ਆਪਣੀ ਮਾਂ ਲੱਲੇਸ਼ਵਰੀ ਦੀ ਬੁੱਕਲ ਵਿਚ ਮਾਰਫ਼ਤ ਦੀਆਂ ਖੇਡਾਂ ਖੇਡਦਾ ਰਹਿੰਦਾ। ਦੋਹਾਂ ਨੇ ਮਿਲਕੇ ਆਪਣੇ ਵਾਕਾਂ ਤੇ ਸ਼ਲੋਕਾਂ ਰਾਹੀਂ ਅਮਨ, ਸ਼ਾਂਤੀ, ਦੋਸਤੀ ਤੇ ਏਕਤਾ ਦੀ ਜੋਤ ਜਗਾਈ ਸੀ। ਉਹ ਲੋਕਾਂ ਦੇ ਦਿਲਾਂ ਤੇ ਰਾਜ ਕਰਦਾ ਸੀ ਤੇ ਕੋਈ ਉਹਨੂੰ ਪਿਆਰ ਨਾਲ਼ ਨੁੰਦ ਰਿਸ਼ੀ ਕਹਿੰਦੇ ਸਨ ਕਿਉਂ ਜੇ ਉਹ ਰਾਂਝਾ ਸਭ ਦਾ ਸਾਂਝਾ ਸੀ।

ਉਹਦੀ ਇੱਜ਼ਤ, ਅਕੀਦਤ ਤੇ ਸ਼ੁਹਰਤ ਉਥੇ ਦੇ ਰਾਖਸ਼ਸ ਨੂੰ ਕੰਡਿਆਂ ਵਾਂਗਰ ਚੁੱਭਦੀ ਸੀ। ਉਹ ਉਸ ਨਾਲ਼ ਡਾਢੀ ਨਫ਼ਰਤ ਕਰਦਾ ਸੀ। ਕ੍ਰੋਧ ਤੇ ਦੁਸ਼ਮਣੀ ਦੀ ਅੱਗ ਉਸ ਰਾਖਸ਼ਸ ਅੰਦਰ ਭਾਂਬੜ ਮਚਾ ਰਹੀ ਸੀ। ਉਹ ਨੂਰ ਦੀ ਰੌਸ਼ਨਾਈ ਮਿਟਾਉਣਾ ਚਾਹੁੰਦਾ ਸੀ। ਉਹ ਗੰਗਾ ਜਲ ਤੇ ਜ਼ਮਜ਼ਮ ਨੂੰ ਲੜਾਣਾ ਚਾਹੁੰਦਾ ਸੀ। ਉਸਦਾ ਨਾਂ ਹਾਕਮ ਸੀ। ਧਰਤੀ ਤੇ ਰਾਜ ਕਰਨ ਵਾਲਾ ਹਾਕਮ। ਲੋਕਾਂ ਨੂੰ ਗੁਲਾਮ ਬਨਾਉਣ ਵਾਲਾ ਹਾਕਮ। ਆਪਣੇ ਸਾਮਰਾਜ ਦੇ ਨਸ਼ੇ ਵਿਚ ਚੂਰ ਰਹਿਣ ਵਾਲਾ ਹਾਕਮ। ਉਨ੍ਹਾਂ ਦੋਹਾਂ ਦਾ ਅਕਸਰ ਟਾਕਰਾ ਰਹਿੰਦਾ। ਇਕ ਪਾਸੇ ਅਮੀਰੀ ਦੀ ਮਗ਼ਰੂਰੀ ਸੀ ਤੇ ਦੂਜੇ ਪਾਸੇ ਫ਼ਕੀਰੀ ਦੀ ਸਬੂਰੀ ਸੀ। ਨੂਰ ਦਾ ਕਹਿਣਾ ਸੀ ਕਿ ਹਾਕਮ ਲੋਕਾਂ ਦੇ ਦਿਲਾਂ ਤੇ ਹਕੂਮਤ ਕਰੇ। ਉਨ੍ਹਾਂ ਦੇ ਜਿਸਮਾਂ 'ਤੇ ਨਹੀਂ। ਉਹ ਹਾਕਮ ਨੂੰ ਸਮਝਾਂਵਦਾ ਬਈ ਇਨਸਾਨ ਦਾ ਸ਼ਿਕਾਰ, ਪਿਆਰ ਤੇ ਅਹਿਸਾਨ ਨਾਲ਼ ਕਰ, ਜ਼ੁਲਮ ਨਾਲ਼ ਨਹੀਂ। ਕਿਉਂ ਜੋ ਜ਼ੁਲਮ ਇਕ ਬਿਮਾਰੀ ਏ ਅਤੇ ਰਹਿਮ ਉਹਦੀ ਦਵਾਈ ਏ।

ਨੂਰ ਹਾਕਮ ਨੂੰ ਨਸੀਹਤ ਕਰਦਾ ਸੀ ਕਿ ਉਹ ਆਪਣੀ ਆਤਮਕਥਾ ਵਿੱਚੋਂ 'ਮੈਂ' ਦਾ ਸ਼ਬਦ ਬਾਹਰ ਕੱਢ ਦੇ, ਨਹੀਂ ਤਾਂ ਹਸਦ ਤੇ ਨਫ਼ਰਤ ਦੀ ਅੱਗ ਵਿਚ ਸੜਕੇ ਸਵਾਹ ਹੋ ਜਾਏਂਗਾ। ਉਹ ਹਾਕਮ ਨੂੰ ਸਬਕ ਦਿੰਦਾ ਕਿ ਇਹ 'ਮੈਂ' ਤਬਾਹੀ ਤੇ ਬਰਬਾਦੀ ਲਿਆਂਦੀ ਏ। ਗੁੜ ਨਾਲ਼ੋਂ ਮਿੱਠੀ ਹਯਾਤੀ ਵਿਚ ਜ਼ਹਿਰ ਘੋਲ ਦਿੰਦੀ ਏ। ਲੋਕਾਂ ਨੂੰ ਤੇਜ਼ਾਬ ਵਿਚ ਨੁਹਾਉਂਦੀ ਏ। ਇਹ ਸ਼ਬਦ ਹਸਤੀ ਤੇ ਮਸਤੀ ਦਾ ਵੈਰੀ ਏ। ਪਰ ਉਸ ਰਾਖਸ਼ਸ ਨੇ ਨੂਰ ਦੀ ਇਕ ਨਾ ਸੁਣੀ। ਉਹਦਾ ਕਹਿਣਾ ਸੀ ਕਿ ਉਹਦੀ ਆਤਮਕਥਾ ਵਿਚ ਸਭ ਤੋਂ ਅਹਿਮ ਪਾਤਰ ਤਾਂ 'ਮੈਂ' ਹੀ ਹੈ। ਉਹਨੂੰ ਆਪਣੇ ਅੰਦਰੋਂ ਕਿੰਜ ਬਾਹਰ ਕੱਢਿਆ ਜਾ ਸਕਦਾ ਏ। ਹਾਕਮ ਨੇ ਨੂਰ ਨੂੰ ਮਨਸੂਰ ਝੱਲਾ ਸਮਝਿਆ ਤੇ ਉਹਦੀਆਂ ਗੱਲਾਂ ਤੋਂ ਖਿੱਝ ਖਾਣ ਲੱਗਾ। ਉਹ ਉਹਦੀ ਬਾਤਾਂ ਸੁਣ ਸੁਣ ਕੇ ਤੰਗ ਆ ਗਿਆ ਸੀ। ਨੂਰ ਦੇ ਪ੍ਰਵਚਨ ਸੁਣ ਕੇ ਹਾਕਮ ਦਾ ਖ਼ੂਨ ਖੌਲਣ ਲੱਗਾ ਸੀ। ਤੇ ਅਖੀਰ ਉਹਨੇ ਉਸ ਫ਼ਕੀਰ ਸਾਈਂ ਨੂੰ ਸਬਕ ਸਿਖਾਣ ਦਾ ਫ਼ੈਸਲਾ ਕਰ ਲਿਆ। ਉਸ ਨਾਲ਼ ਜੰਗ ਲੜਕੇ ਹਸਤੀ ਤੋਂ ਮਿਟਾਣ ਦਾ ਫ਼ੈਸਲਾ। ਉਹਨੂੰ ਸੂਲੀ ਤੇ ਟੰਗਣ ਦਾ

ਫ਼ੈਸਲਾ। ਭਲਾ ਹਾਕਮ ਤੇ ਉਹਦਾ ਸਾਮਰਾਜ ਆਪਣੇ ਬਾਗ਼ੀ ਨੂੰ ਕਿੰਜ ਬਰਦਾਸ਼ਤ ਕਰ ਸਕਦਾ ਸੀ। ਹਾਕਮ ਨੇ ਆਪਣੀ ਆਤਮਕਥਾ ਦੇ ਮੁਖ ਪਾਤਰ "ਮੈਂ" ਨੂੰ ਆਪਣੇ ਨਾਲ਼ ਮਿਲਾਇਆ ਤੇ ਇਕ ਵੱਡਾ ਲਸ਼ਕਰ ਤਿਆਰ ਕੀਤਾ ਅਤੇ ਰਣਭੂਮੀ ਵਿਚ ਉਸਨੂੰ ਲਲਕਾਰਿਆ।

ਹਾਕਮ ਨਾਲ਼ ਗਰੂਰ, ਤਕੱਬਰ, ਆਕੜ, ਘੁਮੰਡ, ਨਫ਼ਰਤ, ਅਦਾਵਤ, ਦਹਿਸ਼ਤ ਤੇ ਤਾਕਤ ਵਰਗੇ ਸ਼ਸਤਰ ਸਨ। ਨੂਰ ਨਾਲ਼ ਫ਼ਕੀਰੀ, ਸਬੂਰੀ, ਦਰਵੇਸ਼ੀ, ਨਿਮਰਤਾ, ਹਲੀਮੀ, ਮੁਹੱਬਤ, ਸ਼ਫ਼ਕਤ, ਤਰੀਕਤ ਤੇ ਮਾਰਫ਼ਤ ਵਰਗੇ ਸੰਗੀ ਸਾਥੀ ਸਨ। ਹਾਕਮ ਕੋਲ ਹੰਕਾਰ ਸੀ। ਤੇ ਨੂਰ ਕੋਲ ਅਕਲ ਤੇ ਸੂਝ ਦੀ ਤਲਵਾਰ ਸੀ। ਉਹ ਰੂਹਾਨੀਅਤ ਦਾ ਪਰਚਮ ਲੈ ਕੇ ਸ਼ੈਤਾਨੀ ਤਾਕਤ ਵਲ ਵਧਿਆ। ਬੜੀ ਜ਼ੋਰਦਾਰ ਲੜਾਈ ਹੋਈ। ਲੋਕਾਂ ਵੇਖਿਆ ਕਿ ਹਾਕਮ ਦੇ ਸਾਰੇ ਸ਼ਸਤਰ ਟੁੱਟ ਗਏ। ਉਸ ਦੇ ਹਥਿਆਰ ਉਹਦੇ ਯਾਰ ਨਹੀਂ ਬਣੇ। ਫ਼ਕੀਰੀ ਜੰਗ ਜਿੱਤ ਗਈ। 'ਮੈਂ' ਦੇ ਗੋਡੇ ਭੱਜ ਗਏ। ਹਾਕਮ ਦੇ ਘੁਮੰਡ ਦੀ ਕੰਡ ਟੁੱਟ ਗਈ। ਪਰ ਹਾਕਮ ਨੇ ਹਾਰ ਨਹੀਂ ਮੰਨੀ। ਉਹਦਾ ਕਹਿਣਾ ਸੀ ਕਿ ਸਰਦਾਰੀ ਹਰਦੀ ਨਹੀਂ। ਸਾਮਰਾਜ ਖ਼ਤਮ ਨਹੀਂ ਹੋ ਸਕਦਾ।

ਹਾਕਮ ਨੇ ਆਪਣੇ ਚਾਲੇ ਬਦਲੇ। ਰਾਜਨੀਤੀ ਦੇ ਸ਼ਿਵਾਲੇ ਬਦਲੇ। ਉਹ ਹੌਲੀ ਹੌਲੀ ਮੁੜ ਆਪਣੀ ਫੌਜ਼ ਤਿਆਰ ਕਰਨ ਲੱਗਾ। ਉਹਨੇ ਅਧਰਮੀ ਸਵਾਮੀਆਂ ਤੇ ਜਨੂੰਨੀ ਮੌਲਾਣਿਆਂ ਨੂੰ ਆਪਣੇ ਨਾਲ਼ ਮਿਲਾਇਆ। ਉਹਨਾਂ ਅੱਗੇ ਦੌਲਤ ਦੀਆਂ ਢੇਰੀਆਂ ਲਗਾਈਆਂ ਤੇ ਉਹਨਾਂ ਦੇ ਹੱਥਾਂ ਵਿਚ ਧਰਮ-ਜ਼ੰਜੀਰਾਂ ਫੜਾਈਆਂ ਤਾਂ ਜੋ ਮਾਸੂਮ ਬਾਲਾਂ ਦੇ ਦਿਲ-ਦਿਮਾਗ਼ਾਂ ਨੂੰ ਕੈਦ ਕੀਤਾ ਜਾਏ। ਸ਼ਬਦਾਂ ਦੀ ਜਾਦੂਗਰੀ ਨਾਲ਼ ਅਯਾਣ ਉਮਰ ਬਾਲਾਂ ਨੂੰ ਅਗਿਆਨੀ ਬਣਾਇਆ ਜਾਏ। ਅਮਨ, ਸ਼ਾਂਤੀ ਤੇ ਏਕਤਾ ਦੇ ਅਰਥ ਬੇਅਰਥ ਕਰ ਦਿੱਤੇ ਜਾਣ। ਫਿਰ ਕੁੱਝ ਚਿਰ ਮਗਰੋਂ ਜਨੂੰਨ ਤੇ ਕੱਟੜਵਾਦ ਦੀ ਪਨੀਰੀ ਨੇ ਆਪਣੀ ਜੜ੍ਹ ਪਕੜ ਲਈ। ਧਰਮ ਜਨੂੰਨ ਦੀ ਫਸਲ ਫੈਲਣ ਲੱਗੀ। ਕਾਮ, ਕ੍ਰੋਧ ਤੇ ਲੋਭ ਆਪਣੇ ਆਕਾਰ ਵਧਾਉਣ ਲੱਗੇ। ਹਨੇਰੀ ਝੁੱਲਣ ਲੱਗੀ। ਸੁਨਾਮੀ ਲਹਿਰਾਂ ਉੱਠਣ ਲੱਗੀਆਂ। ਧਰਤੀ ਕੰਬਣ ਲੱਗੀ। ਚਾਰ-ਚੁਫੇਰੇ ਸੂਲਾਂ ਹੀ ਸੂਲਾਂ ਉੱਗ ਪਈਆਂ। ਧਰਮ ਤੇ ਰਾਜਨੀਤੀ ਨੇ ਦਿਲਾਂ ਵਿਚ ਨਫ਼ਰਤ ਦਾ ਜ਼ਹਿਰ ਭਰ ਦਿੱਤਾ। ਫ਼ਕੀਰੀ ਤੇ ਦਰਵੇਸ਼ੀ ਦਮ ਤੋੜਨ ਲੱਗੀ। ਸਾਧੂ ਸੰਤਾਂ ਦੇ ਤਕੀਏ ਉਜੜਨ ਲੱਗੇ। ਲੋਕ 'ਈਸ਼ਵਰ, ਅੱਲਾਹ ਤੇਰੇ ਨਾਮ' ਨੂੰ ਛੱਡ ਕੇ ਬਾਰੂਦ ਦੀ ਪੂਜਾ ਕਰਨ ਲੱਗੇ। ਵੇਦ ਗ੍ਰੰਥ, ਪੁਰਾਣ ਤੇ ਇਲਹਾਮੀ ਕਿਤਾਬਾਂ ਦਫ਼ਨ ਕਰ ਦਿੱਤੀਆਂ ਗਈਆਂ। ਨਵੇਂ ਗ੍ਰੰਥ ਲਿਖੇ ਜਾਣ ਲੱਗੇ। ਜਹਾਦ ਤੇ ਫਸਾਦ ਦਾ ਫਲਸਫ਼ਾ ਪ੍ਰਵਾਨ ਚੜ੍ਹਨ ਲੱਗਾ। ਘਰਾਂ, ਸੜਕਾਂ ਤੇ ਰਸਤਿਆਂ ਵਿਚ ਬੰਬ ਬੀਜੇ ਗਏ। ਮਕਰ ਤੇ ਫਰੇਬ ਦੀਆਂ ਦੁਕਾਨਾਂ ਮਸੀਤਾਂ ਤੇ ਮੰਦਰਾਂ ਵਿਚ ਸਜਾਈਆਂ ਗਈਆਂ।

ਹੁਣ ਹਾਕਮ ਖੁਸ਼ ਸੀ। ਉਹਦਾ ਸਾਮਰਾਜ ਖੁਸ਼ ਸੀ। ਉਸਨੇ ਪੂਰੀ ਤਿਆਰੀ ਨਾਲ਼ ਮੁੜ ਜੰਗ ਸ਼ੁਰੂ ਕੀਤੀ। ਰਣਭੂਮੀ ਰੱਤ ਨਾਲ਼ ਲਾਲੋ-ਲਾਲ ਹੋ ਗਈ। ਮੁਹੱਬਤ, ਏਕਤਾ, ਅਮਨ, ਸ਼ਾਂਤੀ, ਰੂਹਾਨੀਅਤ ਤੇ ਮਾਰਫ਼ਤ ਸਭ ਹਾਰ ਗਏ। ਫ਼ਕੀਰੀ ਤੇ

ਸਬੂਰੀ ਦੀ ਗਿੱਚੀ ਮਰੋੜ ਦਿੱਤੀ ਗਈ। ਸ਼ਰਾਫ਼ਤ, ਸਦਾਕਤ ਤੇ ਬਰਕਤ ਦਾ ਜਨਾਜ਼ਾ ਕੱਢ ਦਿੱਤਾ ਗਿਆ। ਲੋਕਾਈ ਸਾਮਰਾਜ ਦੀ ਤਾਕਤ ਅੱਗੇ ਝੁਕ ਗਈ। ਜ਼ਿੰਦਗੀ ਦੇ ਪੈਰਾਂ ਵਿਚ ਛਾਲੇ ਪੈ ਗਏ। ਵਹਿਸ਼ਤ ਤੇ ਦਹਿਸ਼ਤ ਨੇ ਰੂਹਾਂ ਦੇ ਜੁੱਸੇ ਲੀਰੋ-ਲੀਰ ਕਰ ਦਿੱਤੇ। ਹਰ ਪਾਸੇ ਜਨੂਨੀ ਘਾਹ ਦੇ ਸੰਘਣੇ ਜੰਗਲ ਬਣ ਗਏ। ਵਸਤਰ ਤੇ ਸ਼ਸਤਰ ਰੱਤ ਰੰਗੇ ਹੋ ਗਏ। ਸਾਂਝ ਤੇ ਪਿਆਰ ਦੇ ਰਿਸ਼ਤੇ ਅੱਗ ਤੇ ਲਹੂ ਵਿਚ ਲਿੱਬੜ ਗਏ।

ਵੇਲਾ ਅਜੇਹਾ ਆਇਆ ਕਿ ਭਰਾਵਾਂ ਵੰਡ ਪਾ ਲਈ। ਸੱਚ ਤੇ ਸਿਦਕ ਦੀ ਦੌਲਤ, ਧਰਮ ਤੇ ਸਿਆਸਤ ਦੇ ਮਰਤਬਾਨਾਂ ਅੰਦਰ ਕੈਦ ਕਰ ਦਿੱਤੀ ਗਈ। ਫਿਰ ਪੱਗਾਂ ਮਿੱਟੀ ਵਿਚ ਰੁਲੀਆਂ। ਸ਼ਗਨਾਂ ਸੜੀਆਂ, ਧੀਆਂ-ਭੈਣਾਂ ਚੁਰਾਹੇ ਨੰਗੀਆਂ ਹੋਈਆਂ। ਫਿਰ ਲੋਕਾਂ ਲੁੱਚਿਆਂ ਦੀ ਸਰਕਾਰੀ ਵੇਖੀ। ਕੰਨ-ਪਾਟਿਆਂ ਦੀ ਜੈਕਾਰੀ ਵੇਖੀ। ਸ਼ਰੀਫਾਂ ਦੀ ਲਾਚਾਰੀ ਵੇਖੀ। ਇਲਮਾਂ ਤੇ ਅਕਲਾਂ ਵਾਲੇ ਘਾਹ ਦੇ ਭਾਅ ਤੋਲੇ ਗਏ। ਮਿੱਟੀ ਵਿਚ ਮਧੋਲੇ ਗਏ। ਖਲਕਤ ਦੀ ਤਬਾਹੀ ਕੁੱਝ ਡਰ ਤੇ ਖੌਫ਼ ਨੇ ਕੀਤੀ ਤੇ ਕੁੱਝ ਕਲਾਸ਼ਨਕੋਫ਼ ਨੇ ਕੀਤੀ। ਝੂਠ ਪਟਾਰੀ ਖੁੱਲ੍ਹੀ ਵੇਖੀ। ਹੱਕ ਦੀ ਸ਼ਰਬਤ ਡੁੱਲ੍ਹੀ ਵੇਖੀ। ਧਰਤੀ ਬਾਂਝ ਹੋ ਗਈ। ਵਹਿਸ਼ੀ ਜਨੌਰਾਂ ਸੁਆਣੀ ਦੀ ਕੁੱਖ ਨੂੰ ਮਾਲ-ਗਨੀਮਤ ਸਮਝਿਆ। ਬੱਚੇਦਾਨੀਆਂ ਲਹੂ-ਲੁਹਾਨ ਹੋਈਆਂ। ਉਹਨਾਂ ਬੱਚੇ ਪਾਲਣੇ ਛੱਡ ਦਿੱਤੇ। ਬੱਚਿਆਂ ਦੇ ਪੰਘੂੜੇ ਟੁੱਟ ਗਏ। ਲੋਰੀਆਂ ਜੰਮ ਗਈਆਂ। ਚੀਖਾਂ ਦੀ ਆਵਾਜ਼ ਗੁੰਮ ਹੋ ਗਈ। ਅੱਖਾਂ ਦੇ ਅੱਥਰੂ ਸੁਕ ਗਏ। ਸੱਧਰਾਂ ਦੇ ਰੋਗਨੀ ਠੂਠੇ ਭੱਜ ਗਏ। ਤਾਕਤ ਤੇ ਦਹਿਸ਼ਤ ਨੇ ਏਨੇ ਦੁੱਖ ਖਿਲਾਰੇ ਕਿ ਘਰਾਂ ਦੀਆਂ ਛੱਤਾਂ ਨੇ ਵੀ ਕਿਸੇ ਨੂੰ ਛਾਂ ਨਹੀਂ ਦਿੱਤੀ। ਵੇਹੜੇ ਸੁੰਨਮਸੁੰਨੇ ਹੋ ਗਏ। ਸਿਆਸਤ ਤੇ ਧਰਮ ਦਾ ਵੇਲਨਾ ਇਸ ਅਭਾਗਨ ਧਰਤੀ ਤੇ ਅਜੇਹਾ ਚੱਲਿਆ ਕਿ ਰੱਬ ਸ਼ਰਮਸਾਰ ਹੋ ਗਿਆ। ਵਿਸਰੀਆਂ ਪਰੀਤਾਂ ਵੇਖ ਕੇ ਲੋਕਾਂ ਹਾੜ੍ਹੇ ਮਾਰੇ। ਨਫ਼ਲ ਗੁਜ਼ਾਰੇ। ਯੱਗ ਤੇ ਹਵਨ ਕਰਾਏ। ਪਰ ਰੱਬ ਨਾ ਬਹੁੜਿਆ। ਸਾਰੀਆਂ ਇਬਾਰਤਾਂ ਤੇ ਪ੍ਰਾਰਥਨਾਵਾਂ ਅੰਨੀਆਂ ਹੋ ਗਈਆਂ। ਬਾਰੂਦ ਨੇ ਜ਼ਿੰਦਗੀ ਤੇ ਮੌਤ ਵਿਚਕਾਰ ਦਾ ਫ਼ਾਸਲਾ ਮਿਟਾ ਦਿੱਤਾ। ਬਦਕਾਰੀ ਤੇ ਬਦਚਲਨੀ ਆਮ ਹੋ ਗਈ। ਬੇਸ਼ਰਮੀ ਤੇ ਬੇਹਯਾਈ ਸੜਕਾਂ ਤੇ ਨੱਚਣ ਲੱਗੀ। ਲੋਕ ਘਰਾਂ ਨੂੰ ਛੱਡ ਕੇ ਚਲੇ ਗਏ। ਉਹਨਾਂ ਘਰਾਂ ਨੂੰ ਜਿਥੇ ਉਨ੍ਹਾਂ ਦਾ ਮਾਜ਼ੀ ਰਹਿੰਦਾ ਸੀ। ਘਰਾਂ ਨੇ ਆਪਣੇ ਵਸਨੀਕਾਂ ਨੂੰ ਤਰਲੇ ਪਾਏ ਕਿ ਉਹ ਆਪਣੇ ਮਾਜ਼ੀ ਨੂੰ ਛੱਡ ਕੇ ਨਾ ਜਾਣ। ਉਸ ਮਾਜ਼ੀ ਨੂੰ ਜਿਸ ਤੇ ਉਹਨਾਂ ਨੂੰ ਮਾਣ ਸੀ। ਜਿਹੜਾ ਉਹਨਾਂ ਦੀ ਪਛਾਣ ਸੀ। ਪਰ ਉਹ ਮੌਤ ਤੇ ਦਹਿਸ਼ਤ ਨੂੰ ਅੱਖਾਂ ਸਾਮ੍ਹਣੇ ਵੇਖ ਕੇ ਭੱਜ ਗਏ। ਕਾਫ਼ਲਿਆਂ ਦੀ ਸੂਰਤ ਵਿਚ। ਉਹਨਾਂ ਪਰਾਈ ਧਰਤੀ ਤੇ ਡੇਰੇ ਜਮਾ ਲਏ। ਉਨ੍ਹਾਂ ਦੀ ਪਛਾਣ ਪਰਾਈ ਰਹਿਤਲ ਵਿਚ ਗੁੰਮ ਹੋਣ ਲੱਗੀ।

ਸਭਿਆਚਾਰਕ ਇਨਕਲਾਬ ਇੰਜ ਹੀ ਆਉਂਦੇ ਨੇ। ਬਾਰਸ਼ ਦੇ ਕਤਰੇ ਚਸ਼ਮੇ ਪੀ ਲੈਂਦੇ ਨੇ। ਚਸ਼ਮੇ ਨਦੀਆਂ ਵਿਚ ਮਿਲ ਜਾਂਦੇ ਹਨ। ਨਦੀਆਂ ਦਰਿਆਵਾਂ ਵਿਚ ਤੇ ਦਰਿਆ ਆਪਣੇ ਆਪ ਨੂੰ ਸਾਗਰ ਦੇ ਹਵਾਲੇ ਕਰ ਦਿੰਦੇ ਨੇ। ਇਹ ਕਾਦਰ ਦੀ ਕੁਦਰਤ ਏ। ਉਹਨਾਂ ਦੇ ਜਾਣ ਮਗਰੋਂ ਤਾਕਤ ਤੇ ਦਹਿਸ਼ਤ ਦਾ ਜਨੂੰਨ ਹੋਰ

ਗੂੜ੍ਹਾ ਹੋਇਆ। ਲੋਕਾਈ ਮਜ਼ਹਬੀ ਜਨੂੰਨ ਤੇ ਕੱਟੜਵਾਦ ਦੀ ਗੁਲਾਮ ਬਣ ਗਈ। ਅਕਲ ਦੇ ਅੰਨ੍ਹਿਆਂ ਇਕ ਦੂਜੇ ਦੀ ਬਲੀ ਚੜ੍ਹਾਈ। ਪਾਪੀ ਸਿਰਫ਼ ਪਾਪ ਦੇ ਹੋਏ, ਨਾ ਮਾਈ ਦੇ ਨਾ ਬਾਪ ਦੇ ਹੋਏ। ਘਰਾਂ ਵਿਚ ਨਿੱਤ ਦਿਹਾੜੇ ਫੂਹੜੀਆਂ ਵਿਛੀਆਂ, ਬਾਰੂਦ ਦੀ ਖੇਡ ਵਿਚ ਕੁੱਲੀਆਂ ਸੜੀਆਂ। ਮੰਦਰ, ਮਸੀਤ ਤੇ ਦਰਗਾਹਾਂ ਸੜੀਆਂ। ਸੰਤ ਫ਼ਕੀਰਾਂ ਦੇ ਹੁਜਰੇ ਸੜੇ... ਤੇ ਇਕ ਦਿਨ ਬਾਰੂਦ ਦੀ ਇਸ ਖੇਡ ਵਿਚ ਨੁੰਦ ਰਿਸ਼ੀ ਦਾ ਮਜ਼ਾਰ ਵੀ ਸੜ ਗਿਆ। ਉਸ ਦਾ ਵਸਦਾ ਚਰਾਰ ਵੀ ਸੜ ਗਿਆ। ਅੱਗ ਤੇ ਧੂੰਏਂ ਨਾਲ਼ ਸਾਰੀ ਧਰਤੀ ਕਾਲੀ ਹੋ ਗਈ। ਖ਼ੈਰ ਤੇ ਬਰਕਤ ਸਵਾਲੀ ਹੋ ਗਈ। ਚੁੱਪ ਦੇ ਸੰਨਾਟੇ ਨੇ ਸਤੀਸਰ ਨੂੰ ਘੇਰ ਲਿਆ। ਖ਼ੁਸ਼ੀਆਂ-ਹਾਸੇ ਰੁੱਸ ਗਏ। ਗੁੜ-ਪਤਾਸੇ ਮੁੱਕ ਗਏ। ਰਹਿਮਤ ਦੇ ਦਰਿਆ ਸੁੱਕ ਗਏ। ਦਿਨ ਮਾਤਮ ਵਿਚ ਡੁੱਬ ਗਏ ਤੇ ਰਾਤਾਂ ਦਰਦ ਦੇ ਅਜ਼ਾਬ ਵਿਚ। ਹਰ ਘਰ ਦਾ ਸੋਗ, ਹਰ ਦਿਲ ਦਾ ਰੋਗ ਬਣ ਗਿਆ। ਤਾਕਤ ਤੇ ਦਹਿਸ਼ਤ ਨੇ ਰੱਜ ਕੇ ਆਪਣੀ ਭੁੱਖ ਮਿਟਾਈ। ਲਹੂ ਦੀਆਂ ਗਾਗਰਾਂ ਨੇ ਰਾਖਸ਼ਸਾਂ ਦੀ ਪਿਆਸ ਬੁਝਾਈ।

ਫਿਰ ਇੰਜ ਹੋਇਆ ਕਿ ਦੋ ਪ੍ਰਛਾਵੇਂ ਮਜ਼ਾਰ ਦੀ ਕਾਲੀ ਸਵਾਹ ਵਿੱਚੋਂ ਬਾਹਰ ਨਿਕਲੇ ਤੇ ਚਰਾਰ ਦੇ ਅਸਮਾਨ ਵਿਚ ਅਲੋਪ ਹੋ ਗਏ। ਲੋਕਾਂ ਦੀਆਂ ਅੱਖਾਂ ਉਨ੍ਹਾਂ ਪਰਛਾਵਿਆਂ ਨੂੰ ਅਲੋਪ ਹੁੰਦਿਆਂ ਵੇਖ ਕੇ ਪੱਥਰ ਹੋ ਗਈਆਂ। ਪ੍ਰਛਾਵਿਆਂ ਨੂੰ ਗਾਇਬ ਹੁੰਦਿਆਂ ਵੇਖ ਕੇ ਸਾਧ-ਸੰਤਾਂ ਦੀਆਂ ਸਮਾਧੀਆਂ ਕੁਰਲਾਈਆਂ। ਸੂਫ਼ੀ ਦਰਵੇਸ਼ਾਂ ਦੀਆਂ ਕਬਰਾਂ ਕੰਬੀਆਂ। ਇਉਂ ਮਹਿਸੂਸ ਹੋਇਆ ਜਿਵੇਂ ਨੁੰਦ ਰਿਸ਼ੀ ਆਪਣੀ ਮਾਂ ਲੱਲੇਸ਼ਵਰੀ ਨੂੰ ਨਾਲ਼ ਲੈ ਕੇ ਇਸ ਅਭਾਗਨ ਧਰਤੀ ਨੂੰ ਛੱਡ ਕੇ ਕਿਤੇ ਚਲਾ ਗਿਆ ਏ। ਸ਼ਾਇਦ ਆਪਣੇ ਪੁਰਖਿਆਂ ਦੇ ਦੇਸ਼ ਵਿਚ। ਸੂਫੀ ਸੰਤਾਂ ਦੀ ਦੁਨੀਆਂ ਵਿਚ ਹਲਚਲ ਮਚ ਗਈ। ਤਾਰਾਂ ਖੜਕ ਗਈਆਂ। ਸੰਤ ਆਪਣੇ ਮੱਠਾਂ 'ਚੋਂ ਤੇ ਸੂਫ਼ੀ ਦਰਵੇਸ਼ ਖੰਡਰ ਹੋਈਆਂ ਖਾਨਗਾਹਾਂ ਤੇ ਹੁਜਰਿਆਂ 'ਚੋਂ ਬਾਹਰ ਨਿਕਲ ਆਏ। ਉਹਨਾਂ ਸਾਰਿਆਂ ਮਰਗਨ ਦੇ ਮੈਦਾਨ ਵਿਚ ਮਜਲਸ ਕੀਤੀ ਤੇ ਫ਼ੈਸਲਾ ਲਿਆ ਬਈ ਮਾਂ-ਪੁੱਤਰ ਨੂੰ ਵਾਪਸ ਲਿਆਇਆ ਜਾਵੇ ਤਾਂ ਜੋ ਜ਼ੁਲਮ ਦੇ ਖ਼ਿਲਾਫ ਇਕ ਜੁੱਟ ਹੋ ਕੇ ਲੜਾਈ ਲੜੀ ਜਾਵੇ ਅਤੇ ਸਤੀਸਰ ਨੂੰ ਆਜ਼ਾਦ ਕਰਾਇਆ ਜਾਵੇ। ਤਾਕਤ ਤੇ ਦਹਿਸ਼ਤ ਦੇ ਕਹਿਰ ਤੋਂ, ਜਨੂੰਨ ਤੇ ਕੱਟੜਵਾਦ ਤੋਂ। ਮਾਸੂਮ ਬਾਲਾਂ ਤੇ ਜਵਾਨ ਮੁੰਡਿਆਂ ਨੂੰ ਜਨੂੰਨੀ ਮੌਲਾਨਿਆਂ ਤੇ ਤੰਗ ਨਜ਼ਰ ਪਾਂਡਿਆਂ ਦੀ ਕੈਦ 'ਚੋਂ ਛੁੜਾਇਆ ਜਾਵੇ ਤੇ ਉਨ੍ਹਾਂ ਦੇ ਅੰਦਰ ਦੀ ਪਲੀਤੀ ਧੋਤੀ ਜਾਵੇ। ਨਿਆਣਿਆਂ ਨੂੰ ਮੁੜ ਰੂਹਾਨੀ ਪਾਠਸ਼ਾਲਾਵਾਂ ਵਿਚ ਲਿਆਇਆ ਜਾਵੇ ਤੇ ਉਹਨਾਂ ਨੂੰ ਸ਼ੱਕਰ, ਗੁੜ, ਨਵਾਤ ਦਾ ਸ਼ਰਬਤ ਪਿਲਾ ਕੇ ਉਨ੍ਹਾਂ ਦੇ ਦਿਲ-ਦਿਮਾਗ਼ਾਂ 'ਚੋਂ ਨਫ਼ਰਤ ਦਾ ਜ਼ਹਿਰ ਬਾਹਰ ਕੱਢਿਆ ਜਾਵੇ।

ਬੱਚਿਆਂ ਨੂੰ ਦੱਸਿਆ ਜਾਵੇ ਕਿ ਮੁਹੱਬਤ ਹੀ ਇਨਸਾਨੀਅਤ ਤੇ ਮਨੁੱਖਤਾ ਦਾ ਦੂਜਾ ਨਾਂ ਏ। ਮੁਹੱਬਤ ਪੱਥਰ ਨੂੰ ਮੋਮ ਬਣਾ ਦਿੰਦਾ ਏ। ਮੁਹੱਬਤ ਸਿਰਫ਼ ਮੁਹੱਬਤ ਨੂੰ ਜਨਮ ਦਿੰਦੀ ਏ। ਨਫ਼ਰਤ ਸਿਰਫ਼ ਹੈਵਾਨ ਪੈਦਾ ਕਰਦੀ ਏ। ਮੁੰਡਿਆਂ ਨੂੰ ਸਮਝਾਇਆ

ਜਾਏ ਕਿ ਗੱਲ ਗੱਲਾਂ ਨਾਲ਼ ਮੁਕਦੀ ਏ, ਛੱਲਾਂ ਨਾਲ਼ ਨਹੀਂ। ਦਲੀਲ ਨਾਲ਼ ਹੀ ਸਬੀਲ ਨਿਕਲਦੀ ਏ। ਗੁਮਰਾਹ ਬੱਚਿਆਂ ਨੂੰ ਆਪਣੀ ਸੱਭਿਅਤਾ ਪਰੰਪਰਾ ਤੇ ਰਹਿਤਲ ਦਰਸਾਈ ਜਾਏ। ਉਹਨਾਂ ਦੇ ਪੋਟੇ ਇਹ ਗੱਲ ਪਾਈ ਜਾਵੇ ਕਿ ਪਾਣੀ ਵਿਚ ਮਧਾਣੀ ਮਾਰ ਕੇ ਮੱਖਣ ਨਹੀਂ ਕੱਢਿਆ ਜਾ ਸਕਦਾ। ਚਿਨਾਰਾਂ ਤੇ ਦਿਆਰਾਂ ਨੂੰ ਕੱਟ ਕੇ ਠੰਡੀ ਛਾਂ ਨਹੀਂ ਮਿਲ ਸਕਦੀ। ਜੇ ਮਨ ਖਰਾਬ ਹੋਵੇ ਤਾਂ ਮੱਥਿਆਂ ਤੇ ਮਹਿਰਾਬ ਸਜਾਉਣ ਨਾਲ਼ ਗੱਲ ਨਹੀਂ ਬਣਦੀ। ਰਿਸ਼ੀ-ਮੁਨੀਆਂ ਨੇ ਫ਼ੈਸਲਾ ਕੀਤਾ ਬਈ ਲੋਕਾਈ ਨੂੰ ਤਾਕਤ ਦੀ ਸਰਦਾਰੀ ਤੇ ਦਹਿਸ਼ਤ ਦੀ ਬਿਮਾਰੀ ਕੋਲੋਂ ਆਜ਼ਾਦ ਕਰਾਇਆ ਜਾਵੇ। ਪੂਰੀ ਸਾਬਤ ਕਦਮੀ ਤੇ ਬੇਖੌਫ਼ੀ ਨਾਲ਼ ਆਪਣੇ ਵਸੇਬ ਤੇ ਆਪਣੀ ਰਹਿਤਲ ਦੀ ਬੇੜੀ ਨੂੰ ਡੁੱਬਣ ਤੋਂ ਬਚਾਇਆ ਜਾਏ ਤੇ 'ਮੈਂ' ਦਾ ਸਿਰ ਕੱਪ ਉਤਾਰਿਆ ਜਾਵੇ ਤੇ ਨਿਜਾਤ ਦੇ ਰੱਥ ਤੇ ਸਵਾਰ ਹੋ ਕੇ ਦਿਲਾਂ ਦੀਆਂ ਧੜਕਣਾਂ ਨੂੰ ਸਕੂਨ ਬਖਸ਼ਿਆ ਜਾਏ ਤਾਂ ਜੋ ਮਨੁੱਖਤਾ ਦੀਆਂ ਵੇਲਾਂ ਹਰੀਆਂ ਹੋਣ।

... ਤੇ ਇਸ ਲੜਾਈ ਦੀ ਅਗਵਾਈ ਸਤੀਸਰ ਦਾ ਚਾਨਣ ਮੁਨਾਰਾ ਨੁੰਦ ਰਿਸ਼ੀ ਹੀ ਕਰ ਸਕਦਾ ਏ। ਮਜਲਸ ਨੇ ਫ਼ੈਸਲਾ ਕੀਤਾ ਕਿ ਮੁਰਸ਼ਦ ਨੂੰ ਮਨਾਉਣ ਤੇ ਉਹਨੂੰ ਇੱਜ਼ਤ ਤੇ ਇਹਤਰਾਮ ਨਾਲ਼ ਵਾਪਸ ਲਿਆਉਣ ਲਈ ਹਰੀ ਪਰਬਤ ਦੇ ਚੰਦਰਬੰਸੀ ਹਮਜ਼ਾ ਮਖਦੂਮ ਤੇ ਉਹਨਾਂ ਦੀ ਭੈਣ ਚਕਰੇਸ਼ਵਰੀ ਤੋਂ ਇਲਾਵਾ ਨੁੰਦ ਰਿਸ਼ੀ ਦੇ ਚਾਰ ਮੁਰੀਦਾਂ, ਐਸ਼ ਮੁਕਾਮ ਦੇ ਰਿਸ਼ੀ ਜ਼ੈਨਾ ਸਿੰਘ ਜ਼ੈਨ ਸ਼ਾਹ, ਬਮਜ਼ੂਹ ਦੇ ਬੰਮ ਸਾਧ ਬਾਮਦੀਨ, ਤਰਸਰ ਦੇ ਰਿਸ਼ੀ ਵੁਤਰ ਨਸਰਦੀਨ ਤੇ ਵਾੜਵਨ ਦੇ ਰਿਸ਼ੀ ਲਦੀ ਰੈਣਾ ਲਤੀਫ ਦੀਨ ਨੂੰ ਘੱਲਿਆ ਜਾਏ। ਰਿਸ਼ੀ ਮੁੰਨੀਆਂ ਦਾ ਇਹ ਕਾਫ਼ਲਾ ਮਰਗਨ ਤੋਂ ਹੇਠਾਂ ਉਤਰਿਆ ਤੇ ਆਪਣੇ ਮਕਸਦ ਨੂੰ ਹਾਸਲ ਕਰਨ ਲਈ ਤੁਰ ਪਿਆ। ਭੰਡਾਰਕੋਟ ਕੋਲ ਚੰਦਰਭਾਗਾ ਦੇ ਦੰਦੇ ਖੜ੍ਹੇ ਗੋਵਰਧਨ ਸਰ ਦੇ ਵਾਲੀ ਪਿਉ-ਪੁੱਤਰ ਸ਼ਾਹ ਫਰੀਦੁਦੀਨ ਤੇ ਸ਼ਾਹ ਅਸਰਾਰ-ਉਦ-ਦੀਨ ਹੋਰਾਂ ਉਹਨਾਂ ਦਾ ਸਵਾਗਤ ਕੀਤਾ ਅਤੇ ਬੜੇ ਆਦਰ ਨਾਲ਼ ਉਨ੍ਹਾਂ ਨੂੰ ਚੌਗਾਨ ਦੇ ਮੈਦਾਨ ਵਿਚ ਲਿਆਏ। ਮਾਰਫ਼ਤ ਤੇ ਵਹਿਦਤ ਦੇ ਜਾਮ ਪੀਤੇ ਗਏ। ਰੂਹਾਨੀਅਤ ਦੇ ਦਸਤਰਖਾਨ ਤੇ ਦੁੱਖਾਂ-ਦੀ ਰੋਟੀ, ਸੂਲਾਂ ਦੇ ਸਾਲਨ ਨਾਲ਼ ਖਾਧੀ ਗਈ ਤੇ ਲੋਕਾਈ ਲਈ ਖ਼ੈਰ ਤੇ ਬਰਕਤ ਦੀ ਦੁਆ ਮੰਗੀ ਗਈ। ਮਗਰੋਂ ਸਤੀਸਰ ਦੀ ਤਬਾਹੀ ਤੇ ਲੋਕਾਂ ਦੀ ਬਰਬਾਦੀ ਤੇ ਲਾਚਾਰੀ ਬਾਰੇ ਗੱਲ-ਕੱਥ ਹੋਈ।

ਰਿਸ਼ੀ ਮੁੰਨੀਆਂ ਦੱਸਿਆ, "ਉਨ੍ਹਾਂ ਦਾ ਮੁਰਸ਼ਦ ਆਪਣੇ ਸਰੀਰ ਤੇ ਸਤਰੰਗੀ ਚੋਲੇ ਪਾਈ ਫਿਰਦਾ ਸੀ ਪਰ ਉਹ ਸਾਰੇ ਚੋਲੇ ਅੱਗ ਦੇ ਭਾਂਬੜਾਂ ਵਿਚ ਸਾੜ ਦਿੱਤੇ ਗਏ। ਰਾਖ਼ਸ਼ਸਾਂ ਨੁੰਦ ਰਿਸ਼ੀ ਨੂੰ ਆਪਣੇ ਵਲੋਂ ਨੰਗਾ ਕਰ ਦਿੱਤਾ ਸੀ ਪਰ ਉਹ ਨੰਗਾ ਨਹੀਂ ਸੀ ਹੋਇਆ। ਉਸਦੇ ਸਰੀਰ ਉਤੇ ਪਾਕੀ ਤੇ ਕਲੰਦਰੀ ਦਾ ਲਿਬਾਸ ਸੀ ਜੋ ਕੋਈ ਵੀ ਨਹੀਂ ਉਤਾਰ ਸਕਿਆ। ਤਾਕਤ ਤੇ ਦਹਿਸ਼ਤ, ਸਤੀਸਰ ਦੀ ਸ਼ਨਾਖਤ ਨੂੰ ਖ਼ਤਮ ਕਰਨਾ ਚਾਹੁੰਦੀ ਏ। ਪਰ ਅਸੀਂ ਇੰਜ ਨਹੀਂ ਹੋਣ ਦਿਆਂਗੇ। ਸਾਨੂੰ ਸੂਲੀ ਤੇ ਟੰਗਿਆ ਜਾ ਸਕਦਾ ਏ। ਸਾਡਾ ਸਿਰ ਧੜ ਤੋਂ ਵੱਖ ਕੀਤਾ ਜਾ ਸਕਦਾ ਏ ਪਰ ਸੱਚ ਤੇ ਹੱਕ ਨੂੰ

ਝੁਕਾਇਆ ਨਹੀਂ ਜਾ ਸਕਦਾ। ਅਸੀਂ ਜ਼ਾਹਰੀ ਧਰਮਾਂ ਤੇ ਦਸਤੂਰਾਂ ਦੇ ਪਾਬੰਦ ਨਹੀਂ। ਅਸੀਂ ਮਸਤ ਮੌਲਾ ਹੋਨੇ ਆਂ। ਸਾਡੇ ਕੋਲ ਫ਼ਕੀਰੀ ਦਾ ਚੋਲਾ ਏ। ਦਰਵੇਸ਼ੀ ਦੀ ਦੌਲਤ ਏ। ਸੂਫ਼ੀਆਂ ਦੀ ਰਮਜ਼ ਏ ਤੇ ਰੱਬੀ ਇਸ਼ਕ ਦੀ ਮਸਤੀ ਏ। ਅਸੀਂ ਮਨ ਦੀ ਮਾਲਾ ਦੇ ਮਣਕਿਆਂ ਤੇ ਰੱਬੀ ਇਸ਼ਕ ਦਾ ਵਿਰਦ ਕਰਨੇ ਹਾਂ। ਸਾਡੇ ਤਨ ਤੇ ਮਨ ਉਜਵਲ ਨੇ। ਸਾਡੇ ਅੰਦਰ ਅਮਨ ਤੇ ਸ਼ਾਂਤੀ ਦੇ ਦੀਵੇ ਜਗਦੇ ਨੇ। ਅਸੀਂ ਕਿੰਜ 'ਮੈਂ' ਕੋਲੋਂ ਹਾਰ ਖਾ ਸਕਦੇ ਹਾਂ। ਅਸੀਂ ਕਸ਼ਪ-ਪੀਰ ਦੇ ਜਾਏ ਹਾਂ। ਅਸੀਂ ਰਾਖਸ਼ਸਾਂ ਦੇ ਖ਼ਿਲਾਫ਼ ਜੰਗ ਜਿੱਤਾਂਗੇ। ਅਸੀਂ ਸ਼ੈਤਾਨੀ ਤਾਕਤਾਂ ਨੂੰ ਖ਼ਤਮ ਕਰਕੇ ਦਮ ਲਵਾਂਗੇ। ਇਸ ਲਈ ਅਸੀਂ ਆਪਣੇ ਮੁਰਸ਼ਦ ਦੀ ਤਲਾਸ਼ ਵਿਚ ਤੁਹਾਡੀ ਅਮਲਦਾਰੀ ਵਿਚ ਆਏ ਹਾਂ। ਸਾਨੂੰ ਸਾਡਾ ਮੁਰਸ਼ਦ ਲੱਭ ਦਿਉ। ਅਸੀਂ ਦਰਦ ਵਿਛੋੜੇ ਨਾਲ਼ ਬੇਹਾਲ ਹੋਏ ਹਾਂ। ਸਾਡਾ ਮਿੱਤਰ ਪਿਆਰਾ ਢੂੰਡ ਦਿਉ। ਉਹ ਸ਼ਾਇਦ ਆਪਣੇ ਪੁਰਖਾਂ ਦੇ ਦੇਸ਼ ਕਾਠਵਾੜ ਵਿਚ ਹੀ ਧੂਣੀ ਰਮਾ ਕੇ ਬੈਠਿਆ ਹੋਇਆ ਹੈ। ਬਜ਼ੁਰਗੋ ਸਾਡੀ ਮਦਦ ਕਰੋ।"

ਰਿਸ਼ੀਆਂ-ਮੁਨੀਆਂ ਦੀ ਗੱਲ ਸੁਣ ਕੇ ਸ਼ਾਹ ਫਰੀਦ ਤੇ ਸ਼ਾਹ ਅਸਰਾਰ ਹੈਰਾਨ ਹੋ ਗਏ ਤੇ ਕਹਿਣ ਲੱਗੇ, "ਭਲਾ ਨੁੰਦ ਰਿਸ਼ੀ ਆਪਣੀ ਦੁੱਧ-ਮਾਂ ਨੂੰ ਲੈ ਕੇ ਇਥੇ ਕਿਉਂ ਆਏਗਾ? ਉਹਦੇ ਕੋਲ ਤਾਂ ਸਤੀਸਰ ਦੀ ਬਾਦਸ਼ਾਹੀ ਏ। ਉਹ ਲੋਕਾਈ ਦੇ ਦਿਲਾਂ 'ਤੇ ਰਾਜ ਕਰਦਾ ਏ। ਉਹ ਇਥੇ ਕੀ ਲੈਣ ਆਏਗਾ। ਤੁਸੀਂ ਨੁੰਦ ਰਿਸ਼ੀ ਨੂੰ ਨਿਸ਼ਾਤਦੇ ਉਹਨਾਂ ਪੱਥਰਾਂ ਵਿਚ ਜਾ ਕੇ ਢੂੰਡੋ ਜਿਥੇ ਵਾਸੂਗੁਪਤ ਨੂੰ ਸ਼ਿਵ ਫਲਸਫ਼ੇ ਦਾ ਗਿਆਨ ਮਿਲਿਆ ਸੀ। ਖੀਰ ਭਵਾਨੀ ਦੇ ਚਿਨਾਰਾਂ ਅਤੇ ਮਾਰਤੰਡ ਦੇ ਮੰਦਰਾਂ ਵਿਚ ਢੂੰਡੋ। ਡੱਲ, ਗੰਗਬਲ ਤੇ ਮਾਨਸਬਲ, ਵੂੱਲਰ ਤੇ ਕੋਸਰਸਰ ਦੇ ਪਾਣੀਆਂ ਵਿਚ ਲੱਭੋ। ਮਟਨ ਭਵਨ ਤੇ ਸ਼ਾਰਦਾ ਪੀਠ ਵਿਚ ਵੇਖੋ। ਵੈਰੀਨਾਗ ਤੇ ਨਾਗਬਲ ਦੇ ਨਾਗਾਂ ਨੂੰ ਪੁੱਛੋ। ਬੁਲਬਲ ਸ਼ਾਹਦੀ ਕੰਬਲੀ ਵਿਚ ਝਾਕੋ। ਸ਼ਾਹ ਹਮਦਾਨ ਦੇ ਕਲਸ਼ ਨੂੰ ਪੁੱਛੋ। ਖੇਤਾਂ-ਖਲਿਆਣਾਂ ਤੇ ਕੇਸਰ-ਕਿਆਰੀਆਂ ਵਿਚ ਜਾਵੋ। ਆਪਣੀ ਮਾਂ ਬੋਲੀ ਤੇ ਰਹਿਤਲ ਵਿਚ ਲੱਭੋ। ਲੋਕ ਗੀਤਾਂ, ਨੂਰੀ ਵਾਕਾਂ ਤੇ ਸ਼ਲੋਕਾਂ ਵਿਚ ਲੱਭੋ। ਆਪਣੀ ਕਾਇਨਾਤ ਵਿਚ ਫੈਲ ਜਾਵੋ। ਦਿਲਾਂ ਦੀਆਂ ਧੜਕਣਾਂ ਵਿਚ ਵੇਖੋ। ਤੁਸੀਂ ਉਹਨੂੰ ਆਪਣੇ ਸਾਹਾਂ ਦੇ ਸੇਕ ਵਿਚ ਮਹਿਸੂਸ ਕਰੋ। ਸੇਬਾਂ ਤੇ ਬਾਦਾਮਾਂ ਦੇ ਬਾਗ਼ਾਂ ਵਿਚ ਜਾਵੋ। ਚੀੜਾਂ ਤੇ ਦਿਆਰਾਂ ਦੇ ਜੰਗਲਾਂ ਵਿਚ ਢੂੰਡੋ। ਫੁੱਲਾਂ ਦੇ ਗੁਲਦਸਤਿਆਂ ਨੂੰ ਸੁੰਘੋ। ਬਰਫ ਪੋਸ਼ ਪਹਾੜੀਆਂ ਦੀ ਖ਼ੂਬਸੂਰਤੀ ਵਿਚ ਲੱਭੋ। ਤੁਹਾਡਾ ਮੁਰਸ਼ਦ ਤੁਹਾਨੂੰ ਜ਼ਰੂਰ ਮਿਲੇਗਾ।

ਕਾਠਵਾੜ ਦੇ ਰਾਜਿਆਂ ਦੀ ਗੱਲ ਸੁਣ ਕੇ ਸਾਰੇ ਰਿਸ਼ੀ-ਮੁਨੀ ਵਾਪਸ ਮੁੜੇ। ਮਰਗਨ ਦੇ ਮੈਦਾਨ ਵਿਚ ਸਾਰੀ ਖਲਕਤ ਉਹਨਾਂ ਦੇ ਸਵਾਗਤ ਵਿਚ ਖੜ੍ਹੀ ਸੀ। ਹੱਕ-ਸੱਚ, ਸਾਂਝ, ਮੁਹੱਬਤ, ਅਮਨ ਤੇ ਸ਼ਾਂਤੀ, ਸ਼ਰਧਾ ਤੇ ਦੋਸਤੀ ਅਤੇ ਖ਼ੈਰ ਤੇ ਬਰਕਤ ਦੇ ਦੀਵੇ ਬਾਲੀ, ਅਕੀਦਤ ਤੇ ਇਹਤਰਾਮ ਨਾਲ਼ ਮੁਸ਼ਕਬੇਦ ਦੀਆਂ ਟਾਹਣੀਆਂ ਫੜ੍ਹੀ ਤੇ ਉਹਨਾਂ ਵਿਚਕਾਰ ਸਤੀਸਰ ਦਾ ਤਾਜ਼ਦਾਰ ਨੁੰਦ ਰਿਸ਼ੀ ਰੂਹਾਨੀਅਤ ਦਾ ਪਰਚਮ ਚੁੱਕੀ ਲੋਕਾਂ ਨੂੰ ਮੁਖ਼ਾਤਬ ਸੀ।

"ਤੁਸੀਂ ਆਪਣੀ ਰਹਿਤਲ ਨੂੰ ਭੁੱਲ ਚੁੱਕੇ ਸੋ। ਤੁਸਾਂ ਨਫ਼ਰਤ ਤੇ ਹਸਦ ਦਾ ਮੈਲਾ ਚੋਲਾ ਪਾ ਲਿਆ ਸੀ। ਤੁਹਾਡੀਆਂ ਰੂਹਾਂ ਨੂੰ ਲਾਲਚ, ਤਮ੍ਹਾਂ, ਤਕੱਬਰ ਤੇ ਅਹੰਕਾਰ ਦਾ ਰੋਗ ਲੱਗ ਗਿਆ ਸੀ। ਤੁਹਾਨੂੰ ਰੱਬ ਭੁੱਲ ਗਿਆ ਸੀ। ਤੁਹਾਡੇ ਈਮਾਨ ਦੀ ਗਰਮੀ ਠੰਡੀ ਪੈ ਗਈ ਸੀ। ਤੁਹਾਡੇ ਮਨ ਦੀ ਗੰਦਗੀ ਨਾਲ਼ ਪੂਰੀ ਧਰਤੀ ਤੇ ਬਦਬੂ ਫੈਲ ਗਈ ਸੀ। ਤੁਸਾਂ ਜੋ ਬੀਜਿਆ ਸੋ ਹੀ ਕੱਟਿਆ। ਤੁਸਾਂ ਆਪਣੇ ਮੱਥਿਆਂ ਤੇ ਤਿਲਕ ਤੇ ਮਹਿਰਾਬ ਸਜਾਈ ਸੀ ਪਰ ਤੁਹਾਡਾ ਅੰਦਰ ਖਰਾਬ ਸੀ। ਤੁਹਾਡੇ ਦਿਲ ਦੀ ਸਫਾਈ ਲਈ ਅਜਿਹੇ ਲਲਾਰੀ ਦੀ ਲੋੜ ਸੀ ਜਿਹੜਾ ਤੁਹਾਡੇ ਕਾਲੇ ਲੀੜੇ ਚਿੱਟੇ ਕਰ ਦਿੰਦਾ। ਤੁਸੀਂ ਮਾਰਫ਼ਤ ਦੇ ਗੀਤ ਭੁੱਲ ਗਏ ਸੋ। ਤੁਸਾਂ ਰੱਬੀ ਇਸ਼ਕ ਦਾ ਸਿਮਰਨ ਛੱਡ ਦਿਤਾ ਸੀ। ਇਸ ਕਰ ਕੇ ਤੁਸੀਂ ਮੁਸੀਬਤ ਤੇ ਜ਼ਿੱਲਤ ਦੀ ਦਲਦਲ ਵਿਚ ਫ਼ਸ ਗਏ। ਕੀ ਮੈਂ ਤੁਹਾਨੂੰ ਨਹੀਂ ਸੀ ਕਿਹਾ ਕਿ ਜੇ ਤੁਸੀਂ ਜੀਣਾ ਚਾਹੁੰਦੇ ਹੋ ਤਾਂ ਤੁਹਾਨੂੰ ਬਦਲਾਂ ਦੀ ਗਰਜ ਤੇ ਬਿਜਲੀ ਦੀ ਕੜਕ ਨੂੰ ਸਹਿਣਾ ਪਵੇਗਾ। ਸਿਖਰ ਦੁਪਹਿਰੇ ਫੈਲੇ ਅੰਧਕਾਰ ਦੀ ਚੱਕੀ ਦੇ ਪਾਟਾਂ 'ਚੋਂ ਲੰਘਣਾ ਪਵੇਗਾ। ਜੀਵਨ ਦੇ ਪਰਬਤ ਦਾ ਭਾਰ ਆਪਣੇ ਮੋਢਿਆਂ ਤੇ ਚੁੱਕਣਾ ਪਵੇਗਾ। ਹੱਥਾਂ ਦੀਆਂ ਤਲੀਆਂ ਤੇ ਅੱਗ ਦੇ ਅੰਗਿਆਰਾਂ ਨੂੰ ਵੀ ਬਰਦਾਸ਼ਤ ਕਰਨਾ ਪਵੇਗਾ ਤੇ ਇੱਕੋ ਬੁਰਕੀ ਵਿਚ ਮਣਾਂ ਜ਼ਹਿਰ ਵੀ ਨਿਗਲਣਾ ਪਵੇਗਾ।"

"…. ਫ਼ਿਰ ਤੁਸੀਂ ਕਿਵੇਂ ਤਾਕਤ ਤੇ ਦਹਿਸ਼ਤ ਦੀ ਕੜਿੱਕੀ ਵਿਚ ਕੈਦ ਹੋ ਗਏ। ਤੁਸੀਂ ਕਿਉਂ ਜ਼ੁਲਮ ਅੱਗੇ ਸਿਜਦੇ ਕਰ ਦਿੱਤੇ। ਪਰ ਹੁਣ ਤੁਹਾਡੇ ਦਿਲਾਂ ਤੇ ਦਿਮਾਗ਼ਾਂ ਤੋਂ ਅਧਰਮੀ ਪਾਖੰਡੀਆਂ ਦੇ ਜਾਦੂ ਦਾ ਨਸ਼ਾ ਉਤਰ ਚੁੱਕਿਆ ਏ। ਤੁਸਾਂ ਚੋਖੀਆਂ ਮੁਸੀਬਤਾਂ ਵੇਖ ਲਈਆਂ ਨੇ। ਮੌਤ ਦਾ ਤਾਂਡਵ ਵੇਖ ਲਿਆ ਏ। ਤੁਸੀਂ ਨਰਕ ਦੇ ਚੁੱਲ੍ਹੇ ਵਿਚ ਲਕੜੀ ਵਾਂਗ ਬਲੇ ਹੋ। ਅਜ਼ਾਬ ਦੇ ਦਿਨ ਤੇ ਡਰ ਦੀਆਂ ਰਾਤਾਂ ਹੰਢਾ ਚੁੱਕੇ ਹੋ। ਤੁਸੀਂ ਹੁਣ ਅੱਗ ਦਾ ਦਰਿਆ ਲੰਘ ਆਏ ਹੋ। ਤੁਸਾਂ ਤਾਕਤ ਤੇ ਦਹਿਸ਼ਤ ਦੇ ਸਾਮਰਾਜ ਨੂੰ ਰੱਦ ਕਰ ਦਿੱਤਾ ਏ। ਇਸ ਲਈ ਚਲੋ, ਅੱਗੇ ਵਧੋ। "ਮੈਂ" ਦੇ ਖ਼ਿਲਾਫ਼ ਇਕ ਜੁੱਟ ਹੋ ਕੇ ਲੜਾਈ ਲੜੋ। ਜ਼ੁਲਮ ਦੇ ਜਵਾਲਾਮੁਖੀ ਨੂੰ ਠੰਢਿਆਂ ਕਰ ਦੇਵੋ। ਸਤੀਸਰ ਨੂੰ ਨਫ਼ਰਤ, ਅਦਾਵਤ, ਪਾਖੰਡ ਤੇ ਘੁਮੰਡ ਦੀ ਲਾਅਨਤ ਤੋਂ ਆਜ਼ਾਦ ਕਰਾਉ। ਆਪਣੀ ਰਹਿਤਲ ਨੂੰ ਬਚਾਓ। ਆਪਣੀ ਪਰੰਪਰਾ ਨੂੰ ਜ਼ਿੰਦਾ ਰੱਖਣ ਲਈ ਜਨੂੰਨ ਤੇ ਕਟੱੜਵਾਦ ਨੂੰ ਦਫ਼ਨ ਕਰ ਦਿਉ।"

ਤੇ ਫਿਰ ਪੂਰੀ ਕੌਮ ਰੂਹਾਨੀਅਤ ਦੇ ਪਰਚਮ ਹੇਠਾਂ ਮਤੀ ਗਾਵਰਨ ਵਲ ਚੱਲ ਪਈ ਤਾਂ ਜੇ ਸਤੀਸਰ ਦਾ ਸਾਰਾ ਗੰਦਾ ਪਾਣੀ ਖਾਦਨਯਾਰ ਵੱਲੋਂ ਬਾਹਰ ਕੱਢ ਦਿੱਤਾ ਜਾਏ।

---

1. *ਨੁੰਦ ਰਿਸ਼ੀ* — *ਚੌਧਵੀਂ ਸਦੀ ਵਿਚ ਕਸ਼ਮੀਰ ਦਾ ਪ੍ਰਸਿੱਧ ਸੂਫ਼ੀ ਕਵੀ ਤੇ ਦਰਵੇਸ਼। ਪੂਰਾ ਨਾਂ ਸ਼ੇਖ ਨੂਰ-ਉ-ਦੀਨ ਵਲੀ।*
2. *ਸਲੱਰਸੰਨਜ਼* — *ਕਿਸ਼ਤਵਾੜ ਦਾ ਹਿੰਦੂ ਰਾਜਪੂਤ ਰਾਜਾ, ਜਿਹੜਾ*

| | |
|---|---|
| | *ਮੁਸਲਮਾਨ ਬਣਿਆ ਤੇ ਕਸ਼ਮੀਰ ਵਿਚ ਆਬਾਦ ਹੋ ਗਿਆ। ਨੁੰਦ ਰਿਸ਼ੀ ਦਾ ਪਿਤਾ।* |
| 3. *ਲੱਲੇਸ਼ਵਰੀ ਜਾਂ ਲੱਲਦੈਦ* | *1324 ਈ ਵਿਚ ਕਸ਼ਮੀਰ ਵਿਖੇ ਪੈਦਾ ਹੋਈ। ਕਸ਼ਮੀਰ ਦੀ ਸੂਫ਼ੀ ਕਵਿਤ੍ਰੀ ਤੇ ਰੂਹਾਨੀ ਸ਼ਖ਼ਸੀਅਤ ਤੇ ਸ਼ਿਵਮਤ ਦੀ ਪ੍ਰਚਾਰਕ।* |
| 4. *ਹਮਜ਼ਾ ਮਖ਼ਦੂਮ* | *ਹਿੰਦੂ ਰਾਜਪੂਤ ਦਾ ਜਾਇਆ, ਜਿਹੜਾ ਕਸ਼ਮੀਰ ਦਾ ਮਸ਼ਹੂਰ ਸੂਫ਼ੀ ਦਰਵੇਸ਼ ਬਣਿਆ। ਇਸ ਦਾ ਮਜ਼ਾਰ ਹਰੀ ਪਰਬਤ ਦੀ ਪਹਾੜੀ ਦੀ ਢਲਾਨ ਵਿਚ ਹੈ।* |
| 5. *ਚਕਰੇਸ਼ਵਰੀ* | *ਕਸ਼ਮੀਰੀ ਪੰਡਤਾਂ ਦੀ ਮਸ਼ਹੂਰ ਦੇਵੀ ਜਿਸ ਦਾ ਮੰਦਰ ਹਰੀ ਪਰਬਤ ਦੀ ਟੀਸੀ ਤੇ ਹੈ।* |
| 6. *ਸਤੀ-ਸਰ* | *ਕਸ਼ਮੀਰ ਦਾ ਪ੍ਰਾਚੀਨ ਨਾਂ* |
| 7. *ਕਸ਼ੱਪ ਪੀਰ ਜਾਂ ਕਸ਼ਪਰਿਸ਼ੀ* | *ਜਿਸ ਨੇ ਕਸ਼ਮੀਰ ਦੀ ਝੀਲ ਦਾ ਪਾਣੀ ਖ਼ਾਕਨਿਯਾਰ (ਬਾਰਾਮੂਲਾ ਵਿਖੇ ਇਕ ਪਿੰਡ) ਤੋਂ ਬਾਹਰ ਕੱਢਿਆ ਸੀ ਤੇ ਕਸ਼ਮੀਰ ਖ਼ੂਬਸੂਰਤ ਵਾਦੀ ਵਜੋਂ ਉਭਰੀ ਸੀ ਤੇ ਉਥੇ ਲੋਕਾਈ ਨੂੰ ਆਬਾਦ ਕੀਤਾ ਸੀ।* |
| 8. *ਚੰਦਰ ਭਾਗਾ* | *ਝਨਾਬ ਨਦੀ ਦਾ ਪੁਰਾਣਾ ਨਾਂ* |
| 9. *ਭੰਡਾਰ ਕੋਟ* | *ਕਿਸ਼ਤਵਾੜ ਦੇ ਨੇੜੇ ਇਕ ਪਿੰਡ ਜਿਥੇ ਝਨਾਬ ਦਰਿਆ ਵਿਚ ਮੜਵਾ ਅਤੇ ਛਾਤਰੂ ਦੇ ਨਾਲੇ ਮਿਲਦੇ ਨੇ। ਇਸ ਥਾਂ ਵਿਚ ਇਕ ਗੁਫ਼ਾ ਹੈ, ਜਿਥੇ ਨੁੰਦ ਰਿਸ਼ੀ ਨੇ ਇਬਾਦਤ ਕੀਤੀ ਸੀ।* |
| 10. *ਮਰਗਨ* | *ਪੀਰ ਪੰਚਾਲ ਪਹਾੜੀ ਸਿਲਸਿਲੇ ਦਾ ਉਹ ਪਹਾੜ ਜਿੱਥੋਂ ਇਕ ਪਾਸੇ ਵਾਡਵਨ (ਜੰਮੂ ਪਰਾਂਤ ਵਿਚ) ਤੇ ਇਕ ਦੂਜੇ ਪਾਸੇ ਕਸ਼ਮੀਰ ਪ੍ਰਾਂਤ ਦੇ ਪਿੰਡ ਮਤੀਗਾਵਰਨ ਪੈਂਦੇ ਹਨ।* |
| 11. *ਗੋਰਵਰਧਨ ਸਰ ਤੇ ਕਾਠਵਾੜ* | *ਕਿਸ਼ਤਵਾੜ ਦੇ ਪ੍ਰਾਚੀਨ ਨਾਂ* |
| 12. *ਸ਼ਾਹ ਫ਼ਰੀਦ ਤੇ ਸ਼ਾਹ ਅਸਰਾਰ* | *ਕਿਸ਼ਤਵਾੜ ਦੇ ਸੂਫ਼ੀ ਤੇ ਵਲੀ ਅੱਲਾ।* |
| 13. *ਨੁੰਦ ਰਿਸ਼ੀ ਦੇ ਚਾਰ ਯਾਰ* | *ਜ਼ੈਨਾ ਸਿੰਘ, ਬਮਸਾਧ, ਵੁੱਤਰ ਤੇ ਲੱਦੀ ਰੈਨਾ ਸਾਰੇ ਹਿੰਦੂ ਸਨ ਤੇ ਇਸਲਾਮ ਅਤੇ ਸੂਫ਼ੀਅਤ ਕਬੂਲਣ ਮਗਰੋਂ ਜ਼ੈਨ ਸ਼ਾਹ, ਬਾਮਦੀਨ, ਨਸਰਦੀਨ ਤੇ ਲਤੀਫ਼ ਦੀਨ ਬਣੇ।* |
| 14. *ਸ਼ਾਰਦਾ ਪੀਠ* | *ਕਸ਼ਮੀਰ ਦੀ ਪ੍ਰਾਚੀਨ ਯੂਨੀਵਰਸਿਟੀ* |
| 15. *ਖੀਰ ਭਵਾਨੀ, ਮਾਰਤੰਡ, ਮਟਨ ਭਵਨ* | *ਕਸ਼ਮੀਰੀ ਪੰਡਤਾਂ ਦੇ ਧਰਮ ਸਥਾਨ* |

## ਕਵਾਰ ਰੰਦਲ

ਕੱਲ੍ਹ ਰਾਤ ਜਿਹੜੀ ਹਨੇਰੀ ਝੁੱਲੀ, ਜਿਹੜਾ ਝੱਖੜ ਝੁੱਲਿਆ, ਜਿਹੜੀ ਬਿਜਲੀ ਡਿੱਗੀ, ਉਸ ਵਿਚ ਤੁਹਾਨੂੰ ਪਤਾ ਏ ਪਈ ਕਿਸ ਕਿਸ ਦਾ ਘਰ ਉੱਜੜ ਗਿਆ। ਨਹੀਂ ਪਤਾ? ਭਲਾ ਤੁਹਾਨੂੰ ਕਿੰਜ ਪਤਾ ਹੋਵੇਗਾ ਇਥੇ ਕੌਣ ਕਿਸੇ ਦੀ ਸਾਰ ਰੱਖਦਾ ਏ। ਇਥੇ ਤਾਂ ਸਾਰੇ ਅਪਣੇ ਅਪਣੇ ਰੰਗ ਮਹਿਲੀਂ ਮਸਤ ਰਹਿੰਦੇ ਨੇ। ਖ਼ੈਰ! ਆਓ ਮੈਂ ਤੁਹਾਨੂੰ ਦੱਸਾਂ ਕਿ ਕੱਲ੍ਹ ਰਾਤ ਦੇ ਤੂਫ਼ਾਨ ਵਿਚ ਜੁਲਾਹਿਆਂ ਦੀ ਠੱਠੀ ਦੇ ਕਿਸ ਕਿਸ ਘਰ ਉਤੇ ਬਿਜਲੀ ਡਿੱਗੀ। ਕਿਸ ਕਿਸ ਕੁੱਲੀ ਦੀਆਂ ਕੰਧਾਂ ਕੰਬੀਆਂ। ਕਿਹੜੇ ਕਿਹੜੇ ਮਕਾਨਾਂ ਦੀਆਂ ਦੀਵਾਰਾਂ ਢੱਠੀਆਂ, ਮਲਬੇ ਹੇਠ ਕੌਣ ਕੌਣ ਦੱਬ ਕੇ ਮਰ ਗਿਆ-.... ਸਾਈਂ ਮੰਗਲਾ! ਆਹੋ ਜਿਹੜਾ ਤਾਵੀਜ਼-ਧਾਗਾ ਦੇਣ ਦਾ ਧੰਦਾ ਕਰਦਾ ਸੀ ਤੇ ਅੱਲਾਹੂ ਦੀਆਂ ਫੂਕਾਂ ਮਾਰਦਾ ਸੀ। ਉਹਦਾ ਤਕੀਆ ਸੜ ਗਿਆ ਤੇ ਉਹ ਚੰਡੂ ਦੇ ਸੂਟੇ (ਨਸ਼ੇ) ਵਿਚ ਹੀ ਹਮੇਸ਼ਾਂ ਲਈ ਅੱਲਾ ਹੂ ਹੋ ਗਿਆ। ਆਸ਼ਾਂ ਨਾਇਣ ਦਾ ਕੋਠਾ, ਸ਼ੀਦੇ ਠਠਿਆਰ ਦੀ ਕੁੱਲੀ, ਮਿਲਖੀ ਰਾਮ ਦੀ ਦੁਕਾਨ, ਗੁਲਾਮ ਪਾਂਡੀ ਦਾ ਖੋਖਾ... ਸਭ ਸਵਾਹ ਢੇਰੀ ਹੋ ਗਿਆ... ਅਤੇ ਬਿਜਲੀ ਜਾਮੀ ਤਰਖਾਣ ਦੇ ਮਕਾਨ ਤੇ ਵੀ ਡਿੱਗੀ, ਜਿਸਦੇ ਇਕ ਕਮਰੇ ਵਿਚ ਗੁੱਲਾਂ ਸੁੱਤੀ ਪਈ ਸੀ।— ਗੁੱਲਾਂ— ਜਾਮੀ ਤਰਖਾਣ ਦੀ ਨਿੱਕੀ ਨੂੰਹ। ਨਸੀਰੇ ਦੀ ਵਹੁਟੀ। ਜਾਜੀ ਦੀ ਭਰਜਾਈ। ਪਰ ਬਿਜਲੀ ਡਿੱਗਣ ਨਾਲ਼ ਜਾਮੀ ਤਰਖਾਣ ਦਾ ਮਕਾਨ ਸੜਿਆ ਨਹੀਂ, ਢੱਠਾ ਵੀ ਨਹੀਂ... ਸਿਰਫ਼ ਓਹੀ ਕਮਰਾ ਕੰਬਿਆ, ਜਿਸ ਵਿਚ ਵਿਛੀ ਇਕ ਮੰਜੀ 'ਤੇ ਗੁੱਲਾਂ ਮਸਤ ਨੀਂਦਰੇ ਸੁੱਤੀ ਪਈ ਸੀ। ਕਿਉਂ ਜੋ ਬਿਜਲੀ ਸਿੱਧੀ ਗੁੱਲਾਂ ਉਤੇ ਹੀ ਡਿੱਗੀ ਸੀ। ਗੁੱਲਾਂ ਤੇ ਪੈਣ ਵਾਲੀ ਬਿਜਲੀ ਨਾਲ਼ ਮੰਜੀ ਦੀਆਂ ਚੂਲਾਂ ਹਿੱਲੀਆਂ। ਵਿਹੜੇ ਲੱਗਾ ਢੱਲਣ ਦਾ ਬੂਟਾ ਚੀਕਿਆ ਪਰ ਹਰ ਪਾਸੇ ਹਨੇਰੀ ਤੇ ਝੱਖੜ ਨਾਲ਼ ਧੂੰਦ ਖਿਲਰੀ ਹੋਈ ਸੀ। ਉਹਦੀਆਂ ਸ਼ਾਂ-ਸ਼ਾਂ ਕਰਦੀਆਂ ਚੀਕਾਂ ਕਿਸੇ ਨਹੀਂ ਸੁਣੀਆਂ। ਗੋਲੀ ਜੋਗੀ ਬਿਜਲੀ ਅਪਣਾ ਕੰਮ ਕਰ ਗਈ। ਗੁੱਲਾਂ ਦਾ ਸਾਰਾ ਸਰੀਰ ਝੁਲਸ ਗਿਆ।

ਗੁੱਲਾਂ ਇਕ ਯਤੀਮ ਕੁੜੀ ਸੀ। ਉਸਦੇ ਮਾਪੇ, ਭੈਣ-ਭਰਾ ਸਭ ਫ਼ਿਰਕੂ ਰੌਲਿਆਂ ਵਿਚ ਮਰ ਖੱਪ ਗਏ ਸਨ। ਕਿਸੇ ਦੂਰ ਦੇ ਮਾਮੇ ਦੇ ਘਰ ਪਲੀ ਗੁੱਲਾਂ— ਲੂਣ, ਮਿਰਚ, ਅਚਾਰ ਦੇ ਨਾਲ਼ ਬੇਹੀਆਂ-ਸੁੱਕੀਆਂ ਰੋਟੀਆਂ ਖਾਣ ਅਤੇ ਝਿੜਕਾਂ ਤੇ ਫਿਟਕਾਰਾਂ ਦੀ ਲੱਸੀ ਪੀਣ ਦੇ ਬਾਵਜੂਦ ਜੰਗਲੀ ਫੁੱਲ ਵਾਂਗੂੰ ਖ਼ੂਬ ਖਿੜੀ ਤੇ ਰੱਜ ਕੇ ਨਿਖਰੀ। ਜਦ ਉਹਦਾ ਜੋਬਨ ਮੈਲੇ ਕੱਪੜਿਆਂ ਵਿਚ ਵੀ ਫੁੱਟ ਫੁੱਟ ਕੇ ਬਾਹਰ

ਨਿਕਲਣ ਲੱਗਾ ਤੇ ਉਹਦੀ ਜਵਾਨੀ ਧਰਤੀ 'ਤੇ ਚਾਨਣ ਖਿਲੇਰਣ ਲੱਗੀ ਤਾਂ ਉਹਦੇ ਮਾਮੇ ਨੇ ਜਾਮੀ ਤਰਖਾਣ ਦੇ ਨਿੱਕੇ ਗਦਰੇ ਨਸੀਰੇ ਨਾਲ਼ ਦੇਸੀ ਚਾਹ ਤੇ ਅਰਬੀ ਖਜੂਰਾਂ ਉਤੇ ਗੁੱਲਾਂ ਦਾ ਸਾਕ ਜੋੜ ਦਿੱਤਾ। ਗੁੱਲਾਂ ਵਹੁਟੀ ਬਣ ਕੇ ਜੁਲਾਹਿਆਂ ਦੀ ਠੱਠੀ ਵਿਚ ਆ ਗਈ। ਉਹ ਨਵੇਂ ਘਰ ਤੇ ਨਵੇਂ ਮਾਹੌਲ ਵਿਚ ਆ ਕੇ ਖੁਸ਼ ਸੀ। ਉਹਨੇ ਸੱਸ-ਸਹੁਰੇ ਨੂੰ ਹੀ ਮਾਪੇ ਮੰਨ ਲਿਆ ਤੇ ਉਹਨਾਂ ਦੀ ਸੇਵਾ ਕਰਨ ਲੱਗੀ। ਨਸੀਰੇ ਦੇ ਮਾਂ-ਪਿਉ ਨੇ ਵੀ ਗੁੱਲਾਂ ਨੂੰ ਧੀਆਂ ਵਾਂਗਰ ਰੱਖਿਆ। ਗੁੱਲਾਂ ਪਿਆਰ ਦੇ ਨਿੱਘ ਵਿਚ ਜੀਣ ਲੱਗੀ। ਪਰ ਇਸ ਪਿਆਰ ਦੇ ਕੋਸੇ ਕੋਸੇ ਸੇਕ ਨੂੰ ਕਦੇ ਕਦੇ ਨਸੀਰਾ ਸ਼ਰੀਬਾ ਹੋ ਕੇ ਠੰਢਿਆਂ ਕਰ ਦਿੰਦਾ। ਜੁਲਾਹਿਆਂ ਦੀ ਠੱਠੀ ਵਿਚ ਦੇਸੀ ਸ਼ਰਾਬ ਦੀ ਸਰਕਾਰੀ ਦੁਕਾਨ ਤੋਂ ਵੱਖ ਆਂਢ-ਗੁਆਂਢ ਵਿਚ ਨਾਜਾਇਜ਼ ਸ਼ਰਾਬ ਦੀਆਂ ਕਈ ਭੱਟੀਆਂ ਹੋਣ ਕਾਰਨ ਉਂਜ ਤਾਂ ਸਾਰਾ ਪਿੰਡ ਹੀ ਸ਼ਰਾਬ ਦਾ ਸ਼ੌਂਕੀ ਸੀ ਪਰ ਨਸੀਰਾ ਜਿੰਨਾ ਖੁੱਲ ਕੇ ਰੰਦਾ ਫੇਰਦਾ ਓਨੀ ਹੀ ਖੁਲ੍ਹ ਕੇ ਸ਼ਰਾਬ ਵੀ ਪੀਂਦਾ ਸੀ ਤੇ ਨਾਲ਼ੇ ਗੁੱਲਾਂ ਦੇ ਟੋਕਣ ਤੇ ਉਸ ਨਾਲ਼ ਲੜਨ ਲੱਗਦਾ। ਨਸ਼ੀਲੇ ਗੁੱਸੇ ਵਿਚ ਗਾਲ੍ਹਾਂ ਦੇ ਛੱਜ ਦੇ ਛੱਜ ਖਾਲੀ ਕਰ ਛੱਡਦਾ ਤੇ ਘਰ ਦੇ ਨਿੱਘੇ ਮਾਹੌਲ 'ਚ ਫਿੱਕ ਪਾ ਦਿੰਦਾ। ਫਿਰ ਸੁਹਾਗ ਦਾ ਸੂਹਾ ਜੋੜਾ ਫੱਟਣ ਦੇ ਨਾਲ਼ ਨਾਲ਼ ਉਹ ਇੱਟ ਦਾ ਜਵਾਬ ਪੱਥਰ ਨਾਲ਼ ਦੇਣ ਲੱਗੀ। ਇੰਜ ਗਾਲ੍ਹਾਂ ਦੇ ਬਟੇਰ ਲੜਦੇ ਰਹਿੰਦੇ। ਕਦੇ ਕਦੇ ਦੋਨਾਂ ਦੇ ਹੱਥ-ਪੈਰ ਵੀ ਇਕ ਦੂਜੇ ਤੇ ਚੱਲਣ ਲੱਗਦੇ। ਲੱਤਾਂ, ਚੰਡਾਂ ਤੇ ਘਸੁੰਨ ਖਾ ਕੇ ਗੁੱਲਾਂ ਰੋਣ ਲੱਗਦੀ, ਚੀਕਣ ਲੱਗਦੀ ਤੇ ਨਸੀਰੇ ਨੂੰ ਝੋਲੀ ਅੱਡ ਅੱਡ ਕੇ ਬਦਦੁਆਵਾਂ ਕੱਢਦੀ। ਬੇਬੇ ਨਸੀਰੇ ਨੂੰ ਫੜਦੀ। ਕਦੇ ਉਹਨੂੰ ਗਾਲ੍ਹਾਂ ਕੱਢਦੀ ਤੇ ਕਦੇ ਆਪਣੀ ਕੁੱਖ ਨੂੰ ਬੁਰਾ ਭਲਾ ਕਹਿੰਦੀ। ਆਂਢ-ਗੁਆਂਢ ਵਾਲੇ ਬਨੇਰਿਆਂ 'ਤੇ ਚੜ੍ਹ ਕੇ ਤਮਾਸ਼ਾ ਦੇਖਦੇ। ਆਖ਼ਰ ਗੁੱਲਾਂ ਦਾ ਜੇਠ ਜਾਜੀ ਨਸੀਰੇ ਦੀ ਮੱਤ ਠਿਕਾਣੇ ਲਗਾਂਦਾ ਤੇ ਘਰ ਦੀ ਅਸ਼ਾਂਤੀ ਨੂੰ ਸ਼ਾਂਤ ਕਰ ਦਿੰਦਾ। ਫਿਰ ਗੁੱਲਾਂ ਦੀ ਖੌਰੇ ਕਿਹੜੀ ਬਦਦੁਆ ਨਸੀਰੇ 'ਤੇ ਸਿੱਧੀ ਪਈ ਕਿ ਉਹ ਸਰਾਫਾਂ ਦੇ ਘਰ ਦੀਆਂ ਅਲਮਾਰੀਆਂ ਬਨਾਉਣ ਲਈ ਆਰੇ ਤੇ ਲੱਕੜੀ ਚਰਾਨ ਕੀ ਗਿਆ ਕਿ ਚਲਦੀ ਮਸ਼ੀਨ ਦਾ ਪਟਾ ਟੁੱਟਿਆ ਤੇ ਉਹਦੀਆਂ ਵੀ ਲਰਾਂ ਕਰ ਗਿਆ। ਨਸੀਰੇ ਦੀ ਲਾਸ਼ ਨੂੰ ਦੇਖਕੇ ਗੁੱਲਾਂ ਨੇ ਜਿਹੜੀ ਚੀਕ ਮਾਰੀ ਸੀ, ਉਸ ਨਾਲ਼ ਸਾਰੀ ਠੱਠੀ ਦਾ ਦਿਲ ਦਹਿਲ ਗਿਆ ਸੀ। ਉਹ ਛਾਤੀ ਤੇ ਦੁਹੱਥੜ ਮਾਰ ਮਾਰ ਕੇ ਵੈਣ ਕਰਨ ਲੱਗੀ। ਉਹਨੇ ਆਪਣੇ ਸਾਰੇ ਵਾਲ ਪੁੱਟ ਛੱਡੇ। ਉਹ ਆਪਣੇ ਤਿੰਨਾਂ ਸਾਲਾਂ ਦੇ ਗੁਲਜ਼ਾਰੇ ਤੇ ਇਕ ਸਾਲ ਦੇ ਯੂਸਫ਼ੇ ਨੂੰ ਘੁੱਟ ਘੁੱਟ ਕੇ ਜੱਫੀਆਂ ਪਾਂਦੀ ਤੇ ਉਨ੍ਹਾਂ ਦੀ ਯਤੀਮੀ ਦਾ ਮਰਸੀਆ ਪੜ੍ਹਦੀ ਜਾਂਦੀ।

ਲਾਸ਼ ਨੂੰ ਗੁਸਲ ਦੇਣ, ਕਫ਼ਨ ਪਾਣ ਤੇ ਜਨਾਜ਼ਾ ਪੜ੍ਹਣ ਤੱਕ ਉਹ ਕਈ ਵਾਰੀ ਬੇਹੋਸ਼ ਹੋਈ ਤੇ ਕਈ ਵਾਰੀ ਉਹਨੂੰ ਦੰਦਲ ਪਈ। ਸੁਆਣੀਆਂ ਉਹਨੂੰ ਦਮ-ਦਿਲਾਸਾ ਦਿੰਦੀਆਂ ਤੇ ਆਪ ਵੀ ਰੋਂਦੀਆਂ ਜਾਂਦੀਆਂ। ਨਸੀਰਾ ਮਸਾਂ ਅਠਾਈਆਂ ਵਰ੍ਹਿਆਂ ਦਾ ਹੀ ਹੋਇਆ ਸੀ ਕਿ ਹਜ਼ਰਤ ਇਜ਼ਰਾਈਲ ਨੇ ਉਹਦੀ ਰੂਹ ਕਬਜ਼ ਕਰ ਲਈ ਸੀ। ਨਸੀਰੇ ਦੀ ਬੇਵਕਤ ਮੌਤ ਕਾਰਨ ਉਹਦੇ ਜਨਾਜ਼ੇ ਵਿਚ ਸਾਰੀ ਠੱਠੀ

ਸ਼ਾਮਲ ਹੋਈ। ਕਲਮਾ ਸ਼ਹਾਦਤ ਦੀਆਂ ਆਵਾਜ਼ਾਂ ਨਾਲ਼ ਜਨਾਜ਼ਾ ਨਿਕਲਿਆ ਅਤੇ ਦੁਆ-ਏ-ਮਗਫ਼ਰਤ ਨਾਲ਼ ਨਸੀਰੇ ਨੂੰ ਕਬਰ ਵਿਚ ਦਫ਼ਨਾ ਕੇ ਲੋਕੀਂ ਘਰ ਅਪੜੇ।

ਨਸੀਰੇ ਦੇ ਕੁੱਲ ਕਰਨ ਦੇ ਪੰਜਵੇਂ ਦਿਨ ਉਹਦੀ ਬੇਬੇ ਵਿਚਾਰੀ ਵੀ ਅੱਲਾ ਨੂੰ ਪਿਆਰੀ ਹੋ ਗਈ ਤੇ ਇੰਜ ਘਰ ਦੀ ਹਕੂਮਤ ਪੂਰੀ ਤਰ੍ਹਾਂ ਜਾਜੀ ਦੇ ਹੱਥ ਆ ਗਈ। ਗੁੱਲਾਂ ਕੁੱਝ ਚਿਰ ਲਈ ਜਿਵੇਂ ਜੰਮ ਜਿਹੀ ਗਈ। ਘਰ ਦੀਆਂ ਚੀਜ਼ਾਂ, ਮਕਾਨ ਦੇ ਕਮਰੇ, ਕਮਰਿਆਂ ਦੀਆਂ ਦੀਵਾਰਾਂ, ਵਿਹੜੇ ਲੱਗਾ ਢਲਣ ਦਾ ਰੁੱਖ, ਸਭ ਉਹਨੂੰ ਆਪਣੇ ਵਾਂਗੂ ਈ ਉਦਾਸ ਦਿਸਦੇ। ਕਈ ਵਾਰੀ ਉਹਦੀਆਂ ਅੱਖਾਂ ਸਾਹਮਣੇ ਨਸੀਰੇ ਦਾ ਮੁਹਾਂਦਰਾ ਨੱਚਣ ਲੱਗਦਾ, ਜਿਹੜਾ ਉਸ ਨਾਲ਼ ਗੱਲਾਂ ਕਰਦਾ, ਉਹਨੂੰ ਗਾਲ੍ਹਾਂ ਕੱਢਦਾ, ਉਹਨੂੰ ਆਪਣੇ ਨਸੀਰੇ ਦਾ ਸ਼ਰਾਬੀਪਨ, ਗਾਲ੍ਹਾਂ, ਚੰਡਾਂ, ਘਸੁੰਨ— ਸਾਰੇ ਰੂਪ ਚੰਗੇ ਲੱਗਣ ਲੱਗਦੇ। ਉਹ ਚਾਹੁੰਦੀ ਕਿ ਨਸੀਰਾ ਉਹਦੇ ਸਰੀਰ ਨੂੰ ਝਰੂੰਡੇ ਪਰ ਇਕ ਅੱਖ ਦਾ ਪਲਕਾਰਾ ਉਹਨੂੰ ਉਹਦੀ ਅਸਲ ਹਾਲਤ ਵਿਚ ਲੈ ਆਉਂਦਾ। ਇਸ ਹਯਾਤੀ ਦੇ ਰੌਲੇ-ਰੱਪੇ ਵਿਚ ਉਹ ਬਾਹਰੋਂ ਤਾਂ ਸਾਬਤ ਦਿਸਦੀ ਸੀ ਪਰ ਅੰਦਰੋਂ ਕਿਰਚੀ-ਕਿਰਚੀ ਹੋਈ ਪਈ ਸੀ। ਉਹ ਬੱਚਿਆਂ ਨੂੰ ਕੀ ਖੁਆਏ। ਉਨ੍ਹਾਂ ਨੂੰ ਕਿਥੇ ਲੈ ਕੇ ਜਾਵੇ। ਜਵਾਨੀ ਦੇ ਰੰਡੇਪੇ ਨੂੰ ਕਿੰਜ ਕੱਟੇ। ਇਹ ਸੋਚ ਸੋਚ ਕੇ ਉਹਦੇ ਚਿਹਰੇ ਦੀਆਂ ਲਕੀਰਾਂ ਵਿਚ ਗੁੰਝਲ ਪੈ ਗਏ। ਗੁੱਲਾਂ ਫ਼ਿਕਰਾਂ ਦੇ ਜੰਗਲ ਵਿਚ ਗੁਆਚ ਗਈ। ਉਹਦੀ ਆਤਮਾ ਪ੍ਰੇਸ਼ਾਨ ਹੋ ਗਈ। ਅਜੇਹੀ ਹਾਲਤ ਵਿਚ ਜਾਜੀ ਨੇ ਉਸ ਨਾਲ਼ ਤਸੱਲੀ ਦੇਣ ਵਾਲਾ ਰਾਗ ਅਲਾਪਿਆ।

"... ਗੁੱਲ੍ਹਾਂ! ਤੂੰ ਫ਼ਿਕਰ ਨਾ ਕਰ, ਨਸੀਰੇ ਦੇ ਬੱਚੇ ਮੇਰੇ ਬੱਚੇ ਨੇ। ਇਹ ਘਰ ਤੁਹਾਡਾ ਵੀ ਓਨਾ ਈ ਏ ਜਿੰਨਾ ਕਿ ਮੇਰਾ। ਮੈਂ ਕਮਾਵਾਂਗਾ। ਪਹਿਲਾਂ ਤੁਸੀਂ ਖਾਵੋਗੇ ਮਗਰੋਂ ਅਸੀਂ ਖਾਵਾਂਗੇ।"

ਜਾਜੀ ਦੇ ਇਸ ਹਮਦਰਦੀ ਵਾਲੇ ਰਾਗ ਵਿਚ ਕਈ ਸੁਰ ਮਿਲੇ ਹੋਏ ਸਨ ਪਰ ਗੁੱਲਾਂ ਘਰ ਛੱਡ ਕੇ ਜਾਂਦੀ ਵੀ ਕਿੱਥੇ? ਉਹ ਖੱਜਲ-ਖਵਾਰ ਨਹੀਂ ਸੀ ਹੋਣਾ ਚਾਹੁੰਦੀ। ਇਸ ਦੁਨੀਆਂ ਦੀ ਭੀੜ ਵਿਚ ਉਸ ਦਾ ਕੋਈ ਅੱਗਾ ਸੀ ਨਾ ਪਿੱਛਾ। ਜਿਸਦਾ ਉਹਨੂੰ ਕੋਈ ਸਹਾਰਾ ਹੁੰਦਾ। ਇਸ ਲਈ ਉਹ ਸਬਰ-ਸ਼ੁਕਰ ਕਰ ਕੇ ਬਹਿ ਗਈ... ਪਰ ਉਹਨੂੰ ਛੇਤੀ ਹੀ ਅਹਿਸਾਸ ਹੋ ਗਿਆ ਕਿ ਇਸ ਘਰ ਵਿਚ ਉਹਦੀ ਹੈਸੀਅਤ ਆਟੇ ਦੇ ਛਾਣ-ਬੂਰੇ ਤੋਂ ਵੱਧ ਨਹੀਂ।

ਜਾਜੀ ਦੀ ਜੋਰੂ ਹਮੀਦਾ ਅਧਰੰਗ ਦੀ ਮਾਰੀ ਚੋਖੇ ਚਿਰ ਤੋਂ ਮੰਜੀ ਤੇ ਪਈ ਹੋਈ ਸੀ ਪਰ ਉਸ ਦੀ ਜੀਭ ਨੂੰ ਤਾਂ ਅਧਰੰਗ ਨਹੀਂ ਸੀ ਹੋਇਆ। ਉਹ ਮੰਜੀ ਉਤੇ ਲੇਟੀ ਹੋਈ ਵੀ ਅੱਗ ਫੂਕਦੀ ਰਹਿੰਦੀ। ਸੱਚ ਪੁਛੋ ਤਾਂ ਉਹਦੀ ਜੀਭ ਤਾਲੂ ਨਾਲ਼ ਲਗਦੀ ਹੀ ਨਹੀਂ ਸੀ। ਜਾਜੀ ਦੀ ਧੀਅ ਨੀਵਾਂ ਵੀ ਕਦੇ ਕਦੇ ਚਾਚੀ ਨਾਲ਼ ਚਵੱਲ ਪੁਣਾ ਲਾ ਬਹਿੰਦੀ। ਇੰਜ ਮਿੱਟੀ ਦੇ ਭਾਂਡੇ ਟੁੱਟਦੇ ਭੱਜਦੇ ਰਹਿੰਦੇ। ਪਰ ਜਦ ਢੱਲਣ ਦੇ ਰੁੱਖ ਹੇਠ ਛਾਂ ਨਹੀਂ ਰਹੀ ਤੇ ਢੱਲੇ ਖਾਣ ਵਿਚ ਉਕਾ ਈ ਸਵਾਦ ਨਹੀਂ ਰਿਹਾ ਤਾਂ ਗੁੱਲਾਂ ਨੇ ਆਪਣਾ ਚੁੱਲ੍ਹਾ ਵਖਰਾ ਕਰ ਲਿਆ। ਉਹ ਸੀਣ-ਪਰੋਣ ਦਾ ਕੰਮ ਜਾਣਦੀ

ਸੀ। ਇਸ ਤੋਂ ਛੁੱਟ ਕੁੱਝ ਵੱਡੇ ਘਰਾਂ ਵਿਚ ਕੱਪੜੇ-ਲੀੜੇ ਧੋਣ ਦਾ ਕੰਮ ਕਰਕੇ ਗੁਲਜ਼ਾਰੇ ਤੇ ਯੂਸਫ਼ੇ ਨੂੰ ਪਾਲਣ ਦੇ ਨਾਲ਼ ਨਾਲ਼ ਆਪਣੇ ਢਿੱਡ ਦਾ ਦੋਜ਼ਖ਼ ਵੀ ਭਰਨ ਲੱਗੀ।

ਹਮੀਦਾ ਦੇ ਅਧਰੰਗ ਨੇ ਜਾਜੀ ਦੀ ਸਾਰੀ ਸ਼ਰਾਫ਼ਤ ਭੰਗ ਕੀਤੀ ਹੋਈ ਸੀ। ਉਹ ਵੇਲੇ ਕੁਵੇਲੇ ਮਾਨਸਿਕ ਲੋੜ ਮੁਤਾਬਕ ਤੀਰ-ਤੁਕੇ ਦੀ ਖੇਡ ਵੀ ਖੇਡ ਲੈਂਦਾ ਸੀ। ਪਰ ਜਦ ਦਾ ਨਸੀਰਾ ਨੇਕ ਹੁਰਾਂ ਦੇ ਹੱਥੋਂ ਪਾਕ-ਸ਼ਰਾਬ ਪੀਣ ਤੇ ਹੋਰ ਅਯਾਸ਼ੀ ਲੁੱਟਣ ਬਹਿਸ਼ਤਾਂ ਵਿਚ ਚਲਾ ਗਿਆ ਸੀ ਤਦ ਤੋਂ ਜਾਜੀ ਦਾ ਅਥਰਾ ਮਨ ਗੁੱਲਾਂ ਸੰਗ ਤੂੰਬਾ ਵਜਾਣ ਲਈ ਅੜੀਆਂ ਕਰਦਾ ਰਹਿੰਦਾ ਸੀ। ਉਹ ਗੁੱਲਾਂ ਦੇ ਚਰਖੇ ਤੇ ਆਪਣਾ ਸੂਤ ਕੱਤਣਾ ਚਾਹੁੰਦਾ ਸੀ। ਸ਼ਰ੍ਹਾ ਜਾਂ ਕਾਨੂੰਨ ਵਾਲਿਆਂ ਦੇ ਇਤਰਾਜ਼ ਕਰਨ ਤੇ ਉਹ ਗੁੱਲਾਂ ਨਾਲ਼ ਨਿਕਾਹ ਕਰਾਉਣ ਨੂੰ ਵੀ ਤਿਆਰ ਸੀ।

ਜਾਜੀ ਕਈ ਵਾਰੀ ਅੱਖਾਂ ਵਿਚ ਖ਼ੁਮਾਰੀ ਰੰਗ ਭਰ ਕੇ ਤੇ ਸੁੱਕੇ ਬੁਲ੍ਹਾਂ ਤੇ ਥਿੰਦੀ ਜੀਭ ਫੇਰ ਕੇ ਗੁੱਲਾਂ ਨੂੰ ਆਪਣੀ ਗੱਲ ਸਮਝਾਣ ਦੀ ਕੋਸ਼ਿਸ਼ ਕਰਦਾ। ਗੁੱਲਾਂ ਅੱਖਾਂ ਤੇ ਬੁਲ੍ਹਾਂ ਦੀ ਭਾਸ਼ਾ ਪੜ੍ਹ ਕੇ ਚੁੱਪ ਰਹਿੰਦੀ। ਪਰ ਜਦ ਇਕ ਦਿਨ ਜਾਜੀ ਨੇ ਸ਼ਰਾਬ ਦੇ ਨਸ਼ੇ ਵਿਚ ਗੁੱਲਾਂ ਦਾ ਹੱਥ ਫੜ ਲਿਆ ਤੇ ਆਪਣੇ ਦਿਲ ਦੀ ਗੱਲ ਸਾਫ਼ ਕਹਿ ਦਿੱਤੀ ਤਾਂ ਗੁੱਲਾਂ ਨੇ ਘਰ ਵਿਚ ਭੂਚਾਲ ਲੈ ਆਂਦਾ। ਗੁਆਂਢੀ ਇਕ ਵਾਰੀ ਫਿਰ ਆਪਣਿਆਂ ਆਪਣਿਆਂ ਕੋਠਿਆਂ 'ਤੇ ਚੜ੍ਹ ਕੇ ਤਮਾਸ਼ਾ ਦੇਖਣ ਲੱਗ ਪਏ ਸਨ। ਉਹ ਮੁਹੱਲੇ ਵਾਲਿਆਂ ਨੂੰ ਸੁਣਾ ਰਹੀ ਸੀ, "ਜੇਠ ਪਿਉ ਬਜਾਇ ਹੁੰਦਾ ਏ। ਮੈਂ ਇਸ ਦੀ ਧੀਅ ਵਾਂਗ ਹਾਂ। ਇਹਨੇ ਇਹ ਗੱਲ ਕਹਿਣ ਦੀ ਹਿੰਮਤ ਕਿੰਜ ਕੀਤੀ। ਏਸ ਨੂੰ ਅਜੇਹੀ ਗੱਲ ਕਰਦਿਆਂ ਸ਼ਰਮ ਵੀ ਨਹੀਂ ਆਈ। ਜੇ ਬਹੁਤਾ ਚਾਅ ਚੜ੍ਹਿਆ ਹੋਇਆ ਸੂ ਤਾਂ ਆਪਣੀ ਨੀਫਾਂ ਨਾਲ਼ ਨਿਕਾਹ ਕਰ ਲਵੇ। ਨਿੱਕੇ ਭਰਾ ਦੀ ਬੀਵੀ ਉਤੇ ਬੁਰੀ ਨਜ਼ਰ ਰੱਖਦਾ ਏ। ਯਾ ਰੱਬਾ! ਇਹਨੂੰ ਵੀ ਕਿਸੇ ਆਰੇ ਵਿਚ ਚੀਰ... ਗੱਡੀ ਹੇਠ ਲਿਆ।" ਗੁੱਲਾਂ ਨੂੰ ਹੰਗਾਮਾ ਕਰਦਿਆਂ ਵੇਖ ਕੇ ਜਾਜੀ ਅਡੋਲ ਹੀ ਘਰੋਂ ਖਿਸਕ ਗਿਆ ਸੀ। ਮਗਰੋਂ ਸਾਰਿਆਂ ਦੇ ਸਮਝਾਣ ਤੇ ਬੁਝਾਉਣ ਤੇ ਗੁੱਲਾਂ ਕਿਤੇ ਚੁੱਪ ਹੋਈ ਸੀ। ਇੰਜ ਘਰ ਦਾ ਮਾਹੌਲ ਤਾਂ ਸ਼ਾਂਤ ਹੋ ਗਿਆ ਸੀ ਪਰ ਸਾਰੀ ਠੱਠੀ ਨੂੰ ਏਸ ਗੱਲ ਦਾ ਪਤਾ ਚੱਲ ਗਿਆ ਸੀ ਕਿ ਜਾਜੀ ਗੁੱਲਾਂ ਨਾਲ਼ ਨਿਕਾਹ ਕਰਨਾ ਚਾਹੁੰਦਾ ਏ। ਮੁਹੱਲੇ ਦੀਆਂ ਕਈ ਸੁਆਣੀਆਂ ਨੇ ਗੁੱਲਾਂ ਨੂੰ ਸਮਝਾਇਆ ਕਿ ਉਹ ਜਾਜੀ ਦੀ ਗੱਲ ਮੰਨ ਜਾਏ ਤਾਂ ਜੋ ਘਰ ਦੀ ਇੱਜ਼ਤ ਘਰ ਵਿਚ ਹੀ ਰਵੇ ਪਰ ਗੁੱਲਾਂ ਆਪਣੇ ਸਰੀਰ ਨੂੰ ਮੁੜ ਧੁਖਦੇ ਤੰਦੂਰ ਵਿਚ ਸੁੱਟਣ ਲਈ ਤਿਆਰ ਨਹੀਂ ਸੀ। ਉਹ ਸਿਰਫ਼ ਯੂਸਫੇ ਤੇ ਗੁਲਜ਼ਾਰੇ ਲਈ ਜੀ ਰਹੀ ਸੀ। ਨਹੀਂ ਤਾਂ ਉਹਦੀਆਂ ਆਸਾਂ ਤੇ ਰੀਝਾਂ ਦਾ ਵਸਦਾ ਸ਼ਹਿਰ ਕਦੋਂ ਦਾ ਖੋਲਾ ਹੋ ਗਿਆ ਸੀ। ਉਹਦੇ ਦਿਲ ਵਿਚ ਸੱਧਰਾਂ ਦੇ ਘੁੰਗਰੂ ਵੱਜਣੇ ਕਦੋਂ ਦੇ ਬੰਦ ਹੋ ਚੁੱਕੇ ਸਨ। ਦੁਨੀਆਂ ਦੀ ਹਰ ਸ਼ੈਅ ਉਹਦੇ ਲਈ ਬੇਕਾਰ ਹੋ ਚੁੱਕੀ ਸੀ। ਜਾਜੀ ਨੂੰ ਇਹ ਯਕੀਨ ਹੋਣ ਤੇ ਕਿ ਉਸ ਦੀਆਂ ਖਵਾਹਿਸ਼ਾਂ ਦੇ ਬੱਦਲ ਜਿੰਨਾ ਮਰਜ਼ੀ ਮੀਂਹ ਵਰਸਾਣ, ਗੁੱਲਾਂ ਦੇ ਠੰਡੇ ਪਿੰਡੇ ਵਿਚ ਵਾਸ਼ਨਾ ਦੇ ਫੁੱਲ ਨਹੀਂ ਉੱਗ ਸਕਦੇ।

ਉਹ ਸ਼ਿਕਰੇ-ਬਾਜ਼ ਵਾਂਗੂ ਆਪਣੇ ਪੰਜੇ ਤੇਜ਼ ਕਰਨ ਲੱਗਾ। ਏਸ ਲਈ ਕਿ ਮੌਕਾ ਮਿਲਦਿਆਂ ਹੀ ਉਹ ਢੱਲਣ ਦੇ ਰੁੱਖ ਤੇ ਬੈਠੀ ਕਬੂਤਰੀ ਦਾ ਸ਼ਿਕਾਰ ਕਰ ਸਕੇ।

... ਤੇ ਕੱਲ੍ਹ ਸ਼ਾਹ ਕਾਲੀ ਰਾਤ ਨੂੰ ਤੇਜ਼ ਹਨੇਰੀ ਤੇ ਝੱਖੜ ਵਿਚ ਜਿਹੜੀ ਬਿਜਲੀ ਡਿੱਗੀ ਸੀ- ਉਹ ਇਨਸਾਨੀ ਬਿਜਲੀ ਜਾਜੀ ਦੇ ਰੂਪ ਵਿਚ ਸਿੱਧੀ ਗੁੱਲਾਂ ਉਤੇ ਹੀ ਡਿੱਗੀ ਸੀ। ਜਿਸ ਨਾਲ਼ ਗੁੱਲਾਂ ਦਾ ਸਾਰਾ ਸਰੀਰ ਝੁਲਸ ਗਿਆ... ਗੁੱਲਾਂ— ਜਿਹੜੀ ਮੀਆਂ ਮਿੱਠੂ ਵਾਂਗ ਆਪਣੇ ਆਪ ਨੂੰ ਏਸ ਘਰ ਦੇ ਪਿੰਜਰੇ ਵਿਚ ਮਹਿਫੂਜ਼ ਸਮਝਦੀ ਸੀ। ਉਹਨੂੰ ਪਿੰਜਰੇ ਵਿਚ ਹੀ ਬਿੱਲਾ ਪੈ ਗਿਆ। ਚੌਂਕੀਦਾਰ ਹੀ ਮਕਾਨ ਨੂੰ ਸੰਨ੍ਹ ਲਾ ਗਿਆ। ਕਈ ਦਿਨਾਂ ਤਕ ਗੁੱਲ੍ਹਾਂ ਚੁਲ੍ਹੇ ਦੀ ਲੱਕੜੀ ਵਾਂਗ ਧੁੱਖਦੀ ਰਹੀ। ਸੜਦੀ ਰਹੀ ਬਲਦੀ ਰਹੀ ਤੇ ਅਖੀਰ ਉਸਨੇ ਜਾਜੀ ਨਾਲ਼ ਬਦਲਾ ਲੈਣ ਦਾ ਫ਼ੈਸਲਾ ਕਰ ਲਿਆ। ਉਹਦੇ ਕੁਤਰੇ ਖੰਭ ਮੁੜ ਉੱਗ ਪਏ ਤੇ ਉਹ ਪਿੰਜਰੇ ਦੀਆਂ ਸੀਖਾਂ ਵਿੱਚੋਂ ਬਾਹਰ ਨਿਕਲ ਆਈ।... ਅਤੇ ਆਪਣੇ ਮਨ ਵਿਚ ਉੱਗੀ ਕਵਾਰ ਗੰਦਲ ਜਾਜੀ ਨੂੰ ਖਵਾਣ ਲਈ ਤਿਆਰ ਹੋ ਗਈ।

ਜਾਜੀ ਦੀ ਕੁੜੀ ਨੀਫਾਂ ਸ਼ਰ੍ਹਾ ਮੁਹੰਮਦੀ ਮੁਤਾਬਕ ਜਵਾਨ ਹੋ ਚੁੱਕੀ ਸੀ। ਉਹਦੇ ਸਰੀਰ ਤੇ ਉਹ ਸਾਰੇ ਤੇਜ਼ ਹਥਿਆਰ ਸੱਜ ਚੁੱਕੇ ਸਨ ਜਿਸ ਨਾਲ਼ ਕੋਈ ਵੀ ਮਨੁੱਖ ਫੱਟੜ ਹੋ ਸਕਦਾ ਏ। ਇਸ ਲਈ ਜਾਜੀ ਨੇ ਸ਼ੀਦੇ ਠਠਿਆਰ ਦੇ ਮੁੰਡੇ ਜੀਰੇ ਦਰਜ਼ੀ ਨਾਲ਼ ਉਹਦਾ ਵਿਆਹ ਕਰਾ ਦਿੱਤਾ ਅਤੇ ਆਪਣੇ ਵਲੋਂ ਸਿਰ ਦਾ ਭਾਰ ਹਲਕਾ ਕਰ ਛੱਡਿਆ। ਗੁੱਲਾਂ ਅਤੇ ਨੀਫਾਂ ਵਿਚ ਬਸ ਓਨਾ ਹੀ ਫ਼ਰਕ ਸੀ। ਜਿੰਨਾ ਇਕ ਕਲੀ ਅਤੇ ਫੁੱਲ ਵਿਚ ਹੁੰਦਾ ਏ ਤੇ ਜੀਰਾ— ਪੰਜੀਆਂ ਵਰ੍ਹਿਆਂ ਦਾ ਜਵਾਨ ਗੱਭਰੂ— ਇਕ ਉਬਲਦਾ ਦਰਿਆ- ਕਲੀ ਕੋਲੋਂ ਸਾਂਭਿਆ ਨਹੀਂ ਗਿਆ। ਨੀਫਾਂ ਦਾ ਕੋਈ ਵੀ ਹਥਿਆਰ ਜੀਰੇ ਨੂੰ ਫੱਟੜ ਨਹੀਂ ਕਰ ਸਕਿਆ। ਵਿਆਹ ਦੇ ਬਾਅਦ ਜੀਰਾ ਸਹੁਰਿਆਂ ਦੇ ਘਰ ਆਣ-ਜਾਣ ਲੱਗਾ।

ਗੁੱਲਾਂ ਜੀਰੇ ਨੂੰ ਦੇਖ ਕੇ ਬਹੁਤ ਖੁਸ਼ ਹੁੰਦੀ। ਉਹ ਹੌਲੀ ਹੌਲੀ ਨੀਫਾਂ ਦੀ ਗੁੱਡੀ ਕੱਟਣ ਲਈ ਆਪਣੀ ਡੋਰ ਨੂੰ ਮਾਂਜਾ ਚੜ੍ਹਾਣ ਲੱਗੀ। ਤੇ ਇਕ ਦਿਨ ਜਦ ਉਹਦੀ ਕਮੀਜ਼ ਵਿੱਚੋਂ ਝਾਕਦੀ ਨਾਇਲਨ ਦੀ ਅੰਗੀ ਨੇ ਨੀਫਾਂ ਦੀ ਗੁੱਡੀ ਨੂੰ ਗਾਟੀ ਮਾਰੀ ਤਾਂ ਗੁੱਡੀ ਲੋਟਪੋਟ ਹੋ ਕੇ ਸਿੱਧੀ ਗੁੱਲਾਂ ਦੇ ਕਦਮਾਂ ਉਤੇ ਆ ਡਿੱਗੀ। ਲੌਂਗ ਦੇ ਲਿਸ਼ਕਾਰੇ ਤੇ ਅੱਖਾਂ ਦੇ ਚਮਕਾਰੇ ਨੇ ਜੀਰੇ ਦੇ ਸਾਰੇ ਸਰੀਰ ਵਿਚ ਲਾਟੂ ਜਗਾ ਦਿੱਤੇ। ਬਸ ਉਹ ਚੰਦਰੇ ਲਾਟੂ ਗੁੱਲਾਂ ਨੇ ਬੁੱਝਣ ਨਹੀਂ ਦਿੱਤੇ। ਤੇ ਇੰਝ ਉਬਲਦਾ ਦਰਿਆ.... ਸਾਰੇ ਦਾ ਸਾਰਾ ਗੁੱਲਾਂ ਨੇ ਹਜ਼ਮ ਕਰ ਲਿਆ। ਨੀਫਾਂ ਵਿਚਾਰੀ ਨੂੰ ਗੁੱਲਾਂ ਨੇ ਦਰਿਆ 'ਚੋਂ ਇਕ ਬੁੱਕ ਪਾਣੀ ਵੀ ਨਹੀਂ ਪੀਣ ਦਿੱਤਾ।... ਕਹਿੰਦੇ ਨੇ ਕਿ ਸੁਆਣੀ ਲਈ ਦਿਨ ਲੋਹੇ ਦਾ ਛੱਲਾ ਹੁੰਦਾ ਏ ਤੇ ਰਾਤ ਸੋਨੇ ਤੇ ਚਾਂਦੀ ਦੀ ਝੁੰਮਰ। ਪਰ ਨੇਫਾਂ ਦੇ ਆਲ੍ਹਣੇ ਤੇ ਕਬਜ਼ਾ ਕਰਨ ਮਗਰੋਂ ਗੁੱਲਾਂ ਲਈ ਦਿਨ ਵੀ ਸੋਨੇ ਦੀ ਝਾਂਜਰ ਸੀ ਤੇ ਰਾਤ ਵੀ। ਜੀਰਾ ਉਹਦੇ ਲਈ ਚੇਤਰ ਦੀ ਚਾਨਣੀ ਬਣ ਗਿਆ ਤੇ ਉਹ ਚਾਨਣੀ ਵਿਚ ਰੱਜ ਕੇ ਗੁਸਲ ਕਰਨ ਲੱਗੀ। ਉਹ ਦੋਵੇਂ ਗੁਲੂ ਦੇ ਵਾੜੇ ਤੇ ਸ਼ੀਤਲਾ ਮੰਦਰ ਜਾਂਦੇ ਤੇ ਖੱਟਮਿੱਠੀਆਂ ਅੰਬੀਆਂ ਤੇ ਬੇਰ ਖਾਂਦੇ। ਤਵੀ ਤੇ ਝਨਾਂ ਦੇ ਠੰਡੇ ਪਾਣੀ ਵਿਚ ਨਹਾਂਦੇ,

ਬਾਗ਼ੋ ਬਾਗ਼, ਮਰਾਲੀਆਂ ਤੇ ਨਾਗਬਣੀ ਦੀਆਂ ਹਵਾਵਾਂ ਵਿਚ ਲਹਿਰਾਂਦੇ ਅਤੇ ਕਦੇ ਕਦੇ ਦਿਲ ਉਤੇ ਜੰਮੀ ਗੁਨਾਹ ਦੀ ਗਰਦ ਦਾ ਅਹਿਸਾਸ ਜਾਗਣ ਤੇ ਉਹ ਸਤਵਾਰੀ ਦੇ ਪੀਰ ਬਾਬੇ ਦੀ ਦਰਗਾਹ ਤੇ ਜਾ ਕੇ ਦੀਵਾ ਬਾਲਦੇ। ਝਾੜੂ ਫੇਰਦੇ ਤਾਂ ਜੋ ਗਰਦ ਸਾਫ਼ ਹੋ ਜਾਵੇ।

ਨੀਵਾਂ ਦੀ ਬੇਬੇ ਹਮੀਦਾ ਜੀਰੇ ਨੂੰ ਗੁੱਲ੍ਹਾਂ ਦੇ ਫੁੱਲਾਂ ਨਾਲ਼ ਖੇਡਦਿਆਂ ਵੱਖ ਕੇ ਬੜਾ ਤੜਫੀ। ਉਹ ਅਧਰੰਗ ਦੀ ਮਾਰੀ ਨੇਵਾਂ ਨੂੰ ਗੁਲ੍ਹਾਂ ਦੀ ਮੰਜੀ ਹੇਠ ਰੁਲਦਿਆਂ ਵੇਖ ਕੇ ਆਪਣੇ ਮੰਜੇ ਤੋਂ ਅਜੇਹੀ ਡਿੱਗੀ ਕਿ ਉਹਦੀ ਜੀਭ ਹਮੇਸ਼ਾ ਲਈ ਤਾਲੂ ਨਾਲ਼ ਜਾ ਲੱਗੀ। ਜਾਜੀ ਨੇ ਜੀਰੇ ਨੂੰ ਗੁੱਲ੍ਹਾਂ ਦੇ ਜੁੱਸੇ 'ਚੋਂ ਬਾਹਰ ਕੱਢਣ ਲਈ ਚੋਖਾ ਯਤਨ ਕੀਤਾ। ਉਹਨੂੰ ਪਿਆਰ ਨਾਲ਼ ਸਮਝਾਇਆ- ਡਰਾਇਆ- ਧਮਕਾਇਆ- ਮਾਰਿਆ- ਕੁੱਟਿਆ- ਪਰ ਜੀਰਾ- ਇਕ ਜ਼ਿੱਦੀ ਬਾਲਕ, ਫੁੱਲ ਹੱਥੋਂ ਛੱਡਣ ਲਈ ਤਿਆਰ ਨਹੀਂ ਹੋਇਆ। ਥੱਕ ਹਾਰ ਕੇ ਜਾਜੀ ਨੇ ਜੀਰੇ ਤੋਂ ਨੀਵਾਂ ਦੀ ਤਲਾਕ ਮੰਗੀ। ਜੀਰਾ ਤਿਆਰ ਸੀ ਪਰ ਗੁੱਲਾਂ ਨੇ ਜੀਰੇ ਨੂੰ ਤਲਾਕ ਦੇਣ ਨਹੀਂ ਦਿੱਤੀ।

ਜਾਜੀ ਲਈ ਸਾਰੀ ਕਾਇਨਾਤ ਬੇ ਜਾਨ ਹੋ ਗਈ। ਉਹ ਨੀਵਾਂ ਦੀਆਂ ਅੱਖਾਂ ਵਿਚ ਸੋਚਾਂ ਦੀ ਜ਼ਰਦੀ ਵੇਖ ਕੇ ਅਤੇ ਉਹਨੂੰ ਚੁੱਪ ਦੀ ਬੁੱਕਲ ਵਿਚ ਝੂਰਦਿਆਂ ਤੱਕ ਕੇ ਜਗਰਾਤਿਆਂ ਦੀ ਸੂਲੀ ਚੜ੍ਹਦਾ ਰਿਹਾ। ਉਹ ਨੀਵਾਂ ਨੂੰ ਦਰਦ ਅਵੱਲੜੇ ਜ਼ਰਦਿਆਂ ਤੇ ਭੁੱਖਿਆਂ-ਤਰਾਹਿਆਂ ਮਰਦਿਆਂ ਨਹੀਂ ਸੀ ਵੇਖ ਸਕਦਾ। ਉਹਨੇ ਫ਼ੈਸਲਾ ਕਰ ਲਿਆ ਕਿ ਉਹ ਨੀਵਾਂ ਦੇ ਮਾਰੂਥਲ ਵਿਚ ਹਰਿਆਲੀ ਲਿਆਵੇਗਾ। ਉਹ ਕਲੀ ਮਧੋਲਣ ਵਾਲਿਆਂ ਨੂੰ ਬਰਬਾਦ ਕਰ ਦੇਵੇਗਾ। ਉਸ ਨੇ ਆਪਣੇ ਅੰਦਰ ਡੱਕੇ ਹੋਏ ਲਾਵੇ ਦਾ ਢੱਕਣ ਪੁੱਟਿਆ ਤੇ ਅੱਖਾਂ ਵਿਚ ਅੰਗਿਆਰ ਲੈ ਕੇ ਗੁੱਲਾਂ ਦੇ ਸਾਹਮਣੇ ਜਾ ਖੜ੍ਹੇ ਹੋ ਗਿਆ ਤਾਂ ਜੋ ਜ਼ਹਿਰ ਵਿਚ ਲਿਬੜੀ ਹੋਈ ਕਾਲੀ ਜੀਭ ਆਪਣਾ ਡੰਗ ਮਾਰ ਸਕੇ। ਪਰ ਗੁੱਲਾਂ ਸਾਹਮਣੇ ਬਲਦੀ ਅੱਗ ਦਾ ਕੋਈ ਵੱਸ ਨਹੀਂ ਚੱਲਿਆ। ਉਹਦੀ ਤਿੱਖੀ ਮੁਸਕਾਨ ਜਾਜੀ ਦਾ ਸਾਰਾ ਸਰੀਰ ਠੰਡਾ-ਠਾਰ ਕਰ ਗਈ। ਅੱਖਾਂ ਦੇ ਅੰਗਿਆਰ ਬੁੱਝ ਗਏ ਤੇ ਦਿਲ ਦਾ ਦਰਦ ਅੱਥਰੂਆਂ ਰਾਹੀਂ ਡੁੱਲ੍ਹ ਪਿਆ। ਉਹਦਾ ਰੋਮ ਰੋਮ ਨੀਵਾ ਦੇ ਸੁੱਖ ਦੀ ਭੀਖ ਮੰਗਣ ਲੱਗਾ।

"ਮੇਰੇ ਜੁਰਮ ਦੀ ਸਜ਼ਾ ਨੀਵਾਂ ਨੂੰ ਨਾ ਦੇ, ਉਸ ਤੇ ਰਹਿਮ ਕਰ। ਉਹ ਤੇਰੀ ਵੀ ਧੀ ਏ। ਤੇ ਧੀਆਂ ਦੇ ਘਰ ਮਾਵਾਂ ਉਜਾੜਦੀਆਂ ਨਹੀਂ। ਮੈਨੂੰ ਮਾਫ਼ ਕਰਦੇ। ਬਖ਼ਸ਼ ਦੇ। ਜੀਰੇ ਨੂੰ ਆਜ਼ਾਦ ਕਰਦੇ।" ਜਾਜੀ ਨੂੰ ਕਵਾਰ ਗੰਦਲ ਖਾਂਦਿਆਂ ਦੇਖਕੇ ਗੁੱਲ੍ਹਾਂ ਬਹੁਤ ਖੁਸ਼ ਹੋਈ ਤੇ ਖੁਲ੍ਹ ਕੇ ਗੜਾਕੇ ਮਾਰਨ ਲੱਗੀ। ਉਹਦੇ ਗੜਾਕਿਆਂ ਨਾਲ਼ ਜਾਮੀ ਤਰਖਾਣ ਦਾ ਮਕਾਨ, ਮਕਾਨ ਦੇ ਵਿਹੜੇ ਲੱਗਾ ਢੱਲਣ ਦਾ ਰੁੱਖ ਤੇ ਰੁੱਖ ਉਤੇ ਬੈਠੇ ਪੰਖੀ ਕੰਬ ਗਏ।

ਜੁਲਾਹਿਆਂ ਦੀ ਠੱਠੀ ਵਿਚ ਬਿਜਲੀ ਇਕ ਵਾਰ ਫਿਰ ਡਿੱਗੀ। ਪਰ ਐਤਕੀਂ ਕੋਈ ਮਕਾਨ ਨਹੀਂ ਢੱਠਾ। ਕੋਈ ਕੁੱਲੀ ਬਿਜਲੀ ਦੀ ਜ਼ੱਦ ਵਿਚ ਨਹੀਂ ਆਈ। ਸਿਰਫ਼ ਕੜਕਦੀ ਬਿਜਲੀ ਦੀ ਚਮਕ ਵਿਚ ਜਾਜੀ ਦੇ ਵਜੂਦ ਵਿੱਚੋਂ ਧੂੰਆਂ ਨਿਕਲਦਿਆਂ ਸਭਨਾਂ ਨੇ ਵੇਖਿਆ।

# ਇਸ਼ਤਹਾਰਾਂ ਵਾਲੀ ਹਵੇਲੀ

ਇਸ ਹਵੇਲੀ ਦਾ ਨਾਮ ਇਕਰਾਮ ਮੰਜ਼ਲ ਸੀ। ਇਸ ਮੁਹੱਲੇ ਦੀਆਂ ਤਿੰਨ ਚਾਰ ਵੱਡੀਆਂ ਹਵੇਲੀਆਂ ਵਿੱਚੋਂ ਇਕ ਹਵੇਲੀ ਇਕਰਾਮ ਮੰਜ਼ਲ। ਮਿਸਤਰੀ ਇਕਰਾਮ ਖੋਖਰ ਦੀ ਹਵੇਲੀ। ਮਿਹਨਤ, ਮਜ਼ਦੂਰੀ, ਅਕਲ, ਸੂਝ ਤੇ ਦੂਰਅੰਦੇਸ਼ੀ ਦੇ ਗਾਰੇ ਨਾਲ਼ ਬਣੀ ਇਹ ਹਵੇਲੀ, ਅੱਜ ਵੀ ਮਿਸਤਰੀ ਇਕਰਾਮ ਖੋਖਰ ਦੀ ਯਾਦ ਦਿਲਾਂਦੀ ਏ। ਅੱਲ੍ਹਾ ਜੰਨਤ ਨਸੀਬ ਕਰੇ ਮਿਸਤਰੀ ਇਕਰਾਮ ਖੋਖਰ ਨੂੰ, ਆਪਣੇ ਵੇਲੇ ਦੀ ਇਕ ਮਸ਼ਹੂਰ ਸ਼ਖਸੀਅਤ ਸੀ। ਉੱਚਾ ਲੰਮਾ ਕੱਦ, ਖੁੱਲ੍ਹਾ ਸਰੀਰ, ਗੋਰਾ ਮੁਹਾਂਦਰਾ। ਮੁਬਲਾਇਲ ਤੇ ਗਰੀਸ ਨਾਲ਼ ਭਰੀ ਕਾਲੀ ਸਿਆਹ ਡਾਂਗਰੀ ਵਿਚ ਸੂਰਜ ਵਾਂਗਰ ਲਿਸ਼ਕੰਦਾ ਰਹਿੰਦਾ। ਚੌੜੇ ਹੱਥਾਂ ਵਿਚ ਬਿਮਾਰ ਗੀਅਰ-ਬਕਸ, ਗਰਾਰੀਆਂ, ਨੱਟ-ਬੋਲਟ, ਪੰਪ-ਸਿਲੰਡਰ ਸਿਹਤਯਾਬ ਹੋ ਕੇ ਖੇਡਣ ਲਗਦੇ ਤੇ ਰੋਂਦਾ ਇੰਜਣ ਹੱਸਣ ਲੱਗਦਾ। ਦਿਨ ਰਾਤ ਦੀ ਮਿਹਨਤ ਨੇ ਗੱਡੀਆਂ ਦੇ ਮਿਸਤਰੀ ਇਕਰਾਮ ਖੋਖਰ ਨੂੰ ਦਿਲਾਵਰ ਬਸ ਸਰਵਿਸ ਦਾ ਹਿੱਸੇਦਾਰ ਬਣਾ ਦਿੱਤਾ ਸੀ। ਬੜਾ ਬੀਬਾ, ਮਿਲਣਸਾਰ, ਸਮਾਜੀ ਕਦਰਾਂ ਦਾ ਪਿਆਰਾ, ਗ਼ੈਰਤ ਤੇ ਇੱਜ਼ਤ ਦਾ ਰਾਖਾ। ਹਰ ਇਕ ਦਾ ਮਾਂ-ਜਾਇਆ। ਦੁਨੀਆਦਾਰੀ ਨੂੰ ਸਮਝਣ ਵਾਲਾ। ਚੰਗੀ ਤੇ ਮੰਦੀ ਅੱਖ ਨੂੰ ਪਛਾਨਣ ਵਾਲਾ। ਤਿੰਨ ਧੀਆਂ ਹੋਈਆਂ ਪਰ ਜਵਾਨੀ ਦੀ ਮੁਹਾਠ ਉਤੇ ਕਦਮ ਰੱਖਣ ਸਾਰ ਹੀ ਇਕਰਾਮ ਖੋਖਰ ਨੇ ਉਨ੍ਹਾਂ ਨੂੰ ਵਿਆਹ ਦਿੱਤਾ। ਤਾਂ ਜੋ ਉਹਦੀ ਇੱਜ਼ਤ ਦੀ ਚਾਦਰ ਕਿਤੇ ਦਾਗ਼ੀ ਨਾ ਹੋ ਜਾਏ। ਇਕਰਾਮ ਮੰਜ਼ਲ ਵਿਚ ਦੋ ਪੁੱਤਰ ਵੀ ਨਾਜ਼ਲ ਹੋਏ। ਇਸਲਾਮ ਖੋਖਰ ਤੇ ਇਨਾਮ ਖੋਖਰ। ਪੜ੍ਹਨ-ਲਿਖਣ ਦੀਆਂ ਸਾਰੀਆਂ ਸਹੂਲਤਾਂ, ਪੈਸੇ ਧੇਲੇ ਦੀ ਕੋਈ ਕਮੀ ਨਹੀਂ। ਹਰ ਤਰ੍ਹਾਂ ਦੀਆਂ ਨਾਜ਼ਬਰਦਾਰੀਆਂ। ਪਰ ਦੋਵੇਂ ਪੰਜੂ ਐਬੀ ਸੁਲਖਣੇ ਨਿਕਲੇ। ਖੋਖਰ ਖਾਨਦਾਨ ਤੇ ਇਕਰਾਮ ਮੰਜ਼ਲ ਨੂੰ ਚੰਨ ਚਾੜ੍ਹਣ ਵਾਲੇ।

ਇਸਲਾਮ ਖੋਖਰ— ਗੁੱਝਾ ਸ਼ਰਾਬੀ, ਕੱਚਾ ਡਰਾਇਵਰ, ਹਲੀਮਾ ਦਾ ਖਾਵੰਦ। ਤਿੰਨ ਬੱਚਿਆਂ ਦਾ ਪਿਉ ਤੇ ਤਨਖਾਹ ਸਿਰਫ਼ ਪੰਝੀ ਸੌ। ਹਰ ਰਾਤ ਦੀ ਕਾਲਖ ਸ਼ਰਾਬ ਦੀ ਬੋਤਲ ਵਿਚ ਘੁਲ ਜਾਂਦੀ। ਬੋਤਲ ਇਸਲਾਮ ਖੋਖਰ ਦੇ ਸਿਰ ਵਿਚ ਨੱਚਣ ਲੱਗਦੀ। ਨੱਚਦਾ ਸਰੀਰ ਭਬਕੀਆਂ ਮਾਰਨ ਲੱਗਦਾ। ਨੱਚਦਾ ਸਰੀਰ ਗਾਵਣ ਲੱਗਦਾ ਤੇ ਹਵਾ ਵਿਚ ਉਡਾਰੀਆਂ ਮਾਰਨ ਲੱਗਦਾ। ਫਿਰ ਉਡਾਰੀਆਂ ਇਸਲਾਮ ਖੋਖਰ ਨੂੰ ਅਸਮਾਨ 'ਤੇ ਲੈ ਜਾਂਦੀਆਂ। ਅਸਮਾਨ ਗੂੰਜਣ ਲੱਗਦਾ। ਤੇ ਖੌਰੇ ਕਦੋਂ

ਗੂੰਜਦੇ ਅਸਮਾਨ ਤੋਂ ਇਸਲਾਮ ਖੋਖਰ ਇਕਰਾਮ ਮੰਜ਼ਲ ਵਿਚ ਡਿੱਗਦਾ ਤੇ ਬੇਹੋਸ਼ ਹੋ ਜਾਂਦਾ। ਸ਼ਰਾਬ ਦੀ ਇਸ ਬੋਤਲ ਵਿਚ ਹੌਲੀ ਹੌਲੀ ਹਲੀਮਾ ਵੀ ਘੁਲਦੀ ਗਈ। ਘਰ ਦਾ ਖ਼ਰਚ, ਬੱਚਿਆਂ ਦਾ ਪਾਲਣ ਤੇ ਹਲੀਮਾ ਦਾ ਜੀਵਨ, ਸੁਹਾਗਨ ਹੁੰਦਿਆਂ ਹੋਇਆਂ ਵੀ ਬੇਵਾ ਲੱਗਣ ਲੱਗਾ। ਇਸਲਾਮ ਖੋਖਰ ਉਹਦੇ ਲਈ ਜਿਉਂਦਿਆਂ ਹੀ ਮਰ ਗਿਆ ਤੇ ਆਖ਼ਰ ਇਕ ਦਿਨ ਹਲੀਮਾ ਨਿਮਾਣੀ ਨੇ ਮਰੇ ਹੋਏ ਆਦਮ ਦਾ ਜੁੱਸਾ ਉਤਾਰ ਕੇ ਪਰ੍ਹਾਂ ਸੁੱਟ ਦਿੱਤਾ ਤੇ ਆਪਣੀ ਭੁੱਖ ਦਾ ਬੋਰੀਆ ਬਿਸਤਰਾ ਚੁੱਕ ਕੇ ਹਮੇਸ਼ਾ ਲਈ ਕਾਸਮ ਦੇ ਘਰ ਜਾ ਬੈਠੀ। ਇਕਰਾਮ ਮੰਜ਼ਲ ਦੀ ਚਿੱਟੀ ਦੀਵਾਰ ਤੇ ਇਹ ਪਹਿਲਾ ਇਸ਼ਤਿਹਾਰ ਲੱਗਾ ਸੀ।

ਇਕਰਾਮ ਮੰਜ਼ਲ ਦਾ ਦੂਜਾ ਚੰਨ ਇਨਾਮ ਖੋਖਰ, ਛੇਤੀ ਹੀ ਇਸ ਛੋਟੇ ਸ਼ਹਿਰ ਦਾ ਵੱਡਾ ਚੰਨ ਬਣ ਗਿਆ। "ਹਰਾਮਜ਼ਾਦੀਏ, ਬਦਮਾਸ਼ੇ ਕੁੱਤੀਏ... ਮੈਂ ਤੇਰੀਆਂ ਹੱਡੀਆਂ ਤੋੜ ਦਿਆਂਗਾ... ਪੱਸਲੀਆਂ ਭੰਨ੍ਹ ਦਿਆਂਗਾ... ਦਫ਼ਾ ਹੋ ਜਾਓ ਸਾਰੇ ਏਥੋਂ... ਤੁਹਾਡੀ ਮਾਂ ਦੀ... ਤੁਹਾਡੀ ਭੈਣ ਦੀ...।" ਆਹੋ ਇਹ ਗਾਲ੍ਹਾਂ ਹੀ ਨੇ। ਰੱਬ ਦੇ ਬਖਸ਼ੇ ਹੋਏ ਮੂੰਹ 'ਚੋਂ ਨਿਕਲਣ ਵਾਲੀਆਂ ਗਾਲ੍ਹਾਂ। ਇਨਾਮ ਖੋਖਰ ਦੀਆਂ ਗਾਲ੍ਹਾਂ। ਬੜੀਆਂ ਭਿਆਨਕ, ਇਨਸਾਨੀ ਜ਼ਮੀਰ ਨੂੰ ਕਤਲ ਕਰਨ ਵਾਲੀਆਂ ਗਾਲ੍ਹਾਂ। ਇਹ ਗਾਲ੍ਹਾਂ ਹਰ ਰਾਤੀਂ ਇਕਰਾਮ ਮੰਜ਼ਲ ਦੀਆਂ ਕੰਧਾਂ ਚੀਰ ਕੇ ਮੇਰਾ ਪਿੱਛਾ ਕਰਦੀਆਂ ਨੇ। ਮੇਰੇ ਕੰਨ ਪਾੜਦੀਆਂ ਨੇ। ਇਹ ਗਾਲ੍ਹਾਂ ਸਾਰੀ ਸਾਰੀ ਰਾਤ ਮੈਨੂੰ ਸੌਣ ਨਹੀਂ ਦਿੰਦੀਆਂ। ਮੈਨੂੰ ਡਾਹਢਾ ਬੇਚੈਨ ਕਰਦੀਆਂ ਨੇ। ਕਿਉਂ ਜੋ ਇਕਰਾਮ ਮੰਜ਼ਲ ਦੀਆਂ ਕੰਧਾਂ ਮੇਰੇ ਕੱਚੇ ਕੋਠੇ ਨਾਲ਼ ਮਿਲਦੀਆਂ ਨੇ। ਤੇ ਮੈਂ ਆਪਣੀ ਕੋਠੜੀ ਅੰਦਰ ਬੈਠਾ ਸਭ ਕੁੱਝ ਸੁਣਦਾ ਰਹਿਨਾਂ। ਬਹੁਤ ਕੁੱਝ ਦੇਖਦਾ ਰਹਿਨਾਂ ਵਾਂ। ਮੈਂ ਇਕਰਾਮ ਮੰਜ਼ਲ ਦੀਆਂ ਬਹਾਰਾਂ ਦੇਖੀਆਂ ਨੇ। ਮੈਂ ਇਸ ਅੰਦਰ ਦੌਲਤ, ਇੱਜ਼ਤ, ਸ਼ਰਾਫ਼ਤ, ਲਿਆਕਤ ਤੇ ਗ਼ੈਰਤਦਾ ਰਾਜ ਦੇਖਿਆ ਏ। ਹੁਣ ਮੈਂ ਪਿਛਲੇ ਵੀਹਾਂ ਵਰ੍ਹਿਆਂ ਤੋਂ ਇਕਰਾਮ ਮੰਜ਼ਲ ਵਿਚ ਸ਼ਰਾਬ, ਬੇਹਯਾਈ, ਬੇਗ਼ੈਰਤੀ ਤੇ ਗਾਲ੍ਹਾਂ ਦਾ ਰਾਜ ਦੇਖ ਰਿਹਾ ਹਾਂ। ਇਨਾਮ ਖੋਖਰ— ਕੱਚਾ ਸ਼ਰਾਬੀ, ਨਿਕੰਮਾ ਮਿਸਤਰੀ, ਟਰਾਂਸਪੋਰਟ ਵਰਕਸ਼ਾਪ ਵਿਚ ਤੇਲ ਗਰੀਸਿਆ। ਉਪਰੋਂ ਵਰਕਸ਼ਾਪ ਦੇ ਕੰਮ ਦਾ ਰੱਬ ਈ ਰਾਖਾ। ਹਾਜ਼ਰੀ ਕਲਰਕ ਨੂੰ ਮਹੀਨੇ ਦੇ ਦੱਸ ਵੀਹ ਰੁਪਏ ਦੇ ਦਿਉ ਤਾਂ ਭਾਵੇਂ ਪੂਰਾ ਮਹੀਨਾ ਹੀ ਵਰਕਸ਼ਾਪ 'ਚੋਂ ਗ਼ੈਰਹਾਜ਼ਰ ਰਹੋ। ਮੁਲਾਜ਼ਮਾਂ ਦੀ ਹਾਜ਼ਰੀ ਲੱਗਦੀ ਰਹਿੰਦੀ ਏ। ਸਰਕਾਰੀ ਅਦਾਰਾ ਜੇ ਹੋਇਆ। ਇਨਾਮ ਖੋਖਰ ਨੇ ਵੀ ਹਾਜ਼ਰੀ ਕਲਰਕ ਨਾਲ਼ ਮਹੀਨਾ ਲਾਇਆ ਹੋਇਆ ਸੀ। ਉਹ ਵੀ ਕਈ ਕਈ ਦਿਨ ਵਰਕਸ਼ਾਪ 'ਚੋਂ ਗਾਇਬ ਰਹਿੰਦਾ। ਕੋਈ ਵਾਲਤੂ ਕਮਾਈ ਕਰਨ ਲਈ ਨਹੀਂ, ਸਿਰਫ਼ ਸ਼ਰਾਬ ਦੇ ਠੇਕੇ ਦਾ ਤੋਆਫ (ਪ੍ਰਕਰਮਾ) ਕਰਨ ਲਈ। ਠੱਰੇ ਦੀ ਬੋਤਲ ਪੀਣ ਲਈ। ਨਾਲੀਆਂ ਵਿਚ ਡਿੱਗਣ ਲਈ ਤੇ ਹਰ ਰਾਤ ਗਾਲ੍ਹਾਂ ਕੱਢਣ ਲਈ। ਉਸ ਲਈ ਚੰਗੀ ਜ਼ਿੰਦਗੀ ਵਾਸਤੇ ਜੂਝਣਾ ਬੇਕਾਰ ਸੀ। ਪਹਿਲਾਂ ਉਹ ਸ਼ਰਾਬ ਨੂੰ ਪੀਂਦਾ ਸੀ। ਪਰ ਆਹਿਸਤਾ ਆਹਿਸਤਾ ਸ਼ਰਾਬ

ਉਹਨੂੰ ਪੀਣ ਲੱਗੀ। ਨਾ ਘਰ ਦਾ ਖ਼ਿਆਲ, ਨਾ ਬੱਚਿਆਂ ਦੀ ਫ਼ਿਕਰ, ਨਾ ਬੀਵੀ ਦਾ ਗ਼ਮ। ਆਪਣਿਆਂ ਦੀ ਦੀਦ ਨਾ ਬੇਗ਼ਾਨਿਆਂ ਦਾ ਡਰ। ਮੁਹੱਲੇਦਾਰਾਂ, ਸਾਕ-ਸੰਬੰਧੀਆਂ ਤੇ ਹਮਸਾਇਆ ਤੋਂ ਬੇਗ਼ਮ... ਇਨਾਮ ਖੋਖਰ, ਇਕਰਾਮ ਮੰਜ਼ਲ ਵਿਚ ਚੰਘਾੜਦਾ ਰਹਿੰਦਾ। ਹਰ ਰਾਤੀਂ ਡਾਹਢੀਆਂ ਬੇਸ਼ਰਮ ਗਾਲ੍ਹਾਂ ਦੇ ਰੂਪ ਵਿਚ। ਇਨਸਾਨੀ ਜ਼ਮੀਰ ਨੂੰ ਕਤਲ ਕਰਨ ਵਾਲੀਆਂ ਗਾਲ੍ਹਾਂ।

ਇਕਰਾਮ ਮੰਜ਼ਲ ਦੀ ਦੂਜੀ ਨੂੰਹ, ਜ਼ੁਹਰਾ... ਇਨਾਮ ਖੋਖਰ ਦੇ ਘਰ ਦੀ ਕੁੱਕੜੀ, ਆਪਣਿਆਂ ਚੂਚਿਆਂ ਨੂੰ ਫਾਕਿਆਂ ਤੋਂ ਬਚਾਣ ਲਈ ਤੇ ਉਨ੍ਹਾਂ ਨੂੰ ਦਾਣੇ ਖਵਾਣ ਲਈ ਕਦੇ ਕਦੇ ਪਰਾਏ ਘਰਾਂ ਵਿਚ ਵੀ ਜਾਣ ਲੱਗੀ। ਪਰ ਉਸਨੇ ਆਪਣੇ ਆਦਮ ਦਾ ਜੁੱਸਾ ਗਲੋਂ ਨਹੀਂ ਲਾਹਿਆ। ਉਹਨੇ ਇਸ ਜੁੱਸੇ ਨੂੰ ਹੀ ਆਪਣੀ ਤਕਦੀਰ ਮੰਨ ਲਿਆ। ਆਪਣੇ ਆਦਮ ਦੇ ਜੁੱਸੇ ਹੇਠ ਲੁੱਕ ਕੇ ਰੰਗ ਬਰੰਗੇ ਲੀੜ੍ਹੇ ਪਾਣ ਵਾਲੀ ਜ਼ੁਹਰਾ ਦੀਆਂ ਗੱਲਾਂ ਹੋਣ ਲੱਗੀਆਂ। ਗੱਲਾਂ ਮੂੰਹ 'ਚੋਂ ਨਿਕਲ ਨਿਕਲ ਕੇ ਮੁਹੱਲੇ ਵਿਚ ਫੈਲਣ ਲੱਗੀਆਂ। ਗੱਲਾਂ ਦਾ ਇਕ ਇਸ਼ਤਿਹਾਰ ਬਣ ਗਿਆ ਤੇ ਇਸ਼ਤਿਹਾਰ ਇਕਰਾਮ ਮੰਜ਼ਲ ਦੀ ਦੀਵਾਰ 'ਤੇ ਚਿਪਕਾ ਦਿੱਤਾ ਗਿਆ। ਇਹ ਇਕਰਾਮ ਮੰਜ਼ਲ ਦੀ ਮੈਲੀ ਦੀਵਾਰ 'ਤੇ ਲੱਗਿਆ ਹੋਇਆ ਦੂਜਾ ਇਸ਼ਤਿਹਾਰ ਸੀ। ਪਰ ਇਸ ਇਸ਼ਤਿਹਾਰ ਦੀ ਇਬਾਰਤ ਤੋਂ ਬੇਖ਼ਬਰ ਇਨਾਮ ਖੋਖਰ ਆਪਣੇ ਰੰਗ ਵਿਚ ਮਸਤ ਸੀ। ਇਸ ਇਸ਼ਤਿਹਾਰ ਦੀ ਕਾਲੀ ਸਿਆਹੀ ਤੋਂ ਬੇਫ਼ਿਕਰ ਜ਼ੁਹਰਾ ਘਰਦੀਆਂ ਲੋੜਾਂ ਪੂਰੀਆਂ ਕਰਨ ਵਿਚ ਰੁੱਝੀ ਹੋਈ ਸੀ। ਵੇਲਾ ਬੜਾ ਤੇਜ਼ ਦੌੜ ਰਿਹਾ ਸੀ ਪਰ ਇਨਾਮ ਖੋਖਰ ਲਈ ਤਾਂ ਵੇਲਾ, ਉਸ ਦਿਨ ਤੋਂ ਰੁਕਿਆ ਹੋਇਆ ਸੀ ਜਦੋਂ ਉਹਦੇ ਮੂੰਹ ਨੇ ਸ਼ਰਾਬ ਦਾ ਸਵਾਦ ਚੱਖਿਆ ਸੀ। ਫਿਰ ਸ਼ਰਾਬ ਦੇ ਸਵਾਦ ਨੇ ਬਾਕੀ ਸਭ ਕੁੱਝ ਹਜ਼ਮ ਕਰ ਲਿਆ ਪਰ ਵੇਲਾ ਕਿਸੇ ਕੋਲੋਂ ਹਜ਼ਮ ਨਹੀਂ ਹੋ ਸਕਿਆ। ਵਕਤ ਦੌੜਦਾ ਰਿਹਾ ਤੇ ਦੌੜਦੇ ਵਕਤ ਦੇ ਨਾਲ਼ ਨਾਲ਼ ਅਯਾਣੇ ਚੂਚੇ ਸਿਆਣੇ ਹੋਣ ਲੱਗੇ। ਸਿਆਣੇ ਹੋਣ ਵਾਲੇ ਚੂਚਿਆਂ ਵਿੱਚੋਂ ਸਭ ਤੋਂ ਵੱਡੇ ਦਾ ਨਾਂ ਸੀ ਹੁਸਨਾ ਖੋਖਰ, ਇਨਾਮ ਖੋਖਰ ਦੀ ਪਲੇਠੀ ਦੀ ਧੀਅ... ਹੁਸਨਾ ਖੋਖਰ, ਸ਼ਾਮ ਦਾ ਟਿੱਕਾ ਤੇ ਸਵੇਰ ਦੀ ਦਉਣੀ। ਦਿਲਕਸ਼ ਸੁੰਦਰੀ, ਪਿਆਰ ਦਾ ਗੁਲਕੰਦ, ਖਿੜਿਆ ਮੋਤੀਆ, ਹਸਦਾ ਗੁਲਾਬ, ਹੁਸਨਾ ਖੋਖਰ! ਘੁੱਗੀ ਵਾਂਗ ਬੋਲਦੀ ਤੇ ਕੋਇਲ ਵਾਂਗ ਕੂਕਦੀ। ਸ਼ਾਦੀ ਵਿਆਹ ਦੀਆਂ ਮਹਿਫਲਾਂ ਉਹਨੂੰ ਘੁੱਟ ਘੁੱਟ ਜੱਫੀ ਪਾਂਦੀਆਂ। ਗੀਤ, ਟੱਪੇ, ਬੋਲੀਆਂ ਸਭ ਨੂੰ ਮਸਤ ਬਣਾਦੀਆਂ। ਰੂਪ ਦੇ ਮੋਤੀ ਚੁਗਣ ਵਾਲੇ ਪੰਛੀ, ਉਹਦੀਆਂ ਨੀਲੀਆਂ ਅੱਖਾਂ ਵਿਚ ਚੋਗ ਚੁਗਣ ਦੀ ਸਬੀਲ ਢੂੰਡਦੇ। ਹੁਸਨਾ ਖੋਖਰ, ਇਕ ਵਲ ਖਾਂਦੀ ਸੱਪਨੀ, ਜਿਸ ਨੂੰ ਅਵਾਰਾ ਸਪੇਰੇ ਆਪਣੀ ਆਪਣੀ ਪਟਾਰੀ ਵਿਚ ਬੰਦ ਕਰਨ ਦੀ ਫ਼ਿਕਰ ਕਰਨ ਲੱਗੇ। ਇਕਰਾਮ ਮੰਜ਼ਲ ਦੇ ਆਲ਼ੇ ਦੁਆਲ਼ੇ ਅਵਾਰਾ ਧੂੰਦ ਫੈਲਣ ਲੱਗੀ।

ਮਾਪਿਆਂ ਦੀਆਂ ਬਖਸ਼ੀਆਂ ਹੋਈਆਂ ਗੱਲ੍ਹਾਂ ਬੱਚਿਆਂ ਦੀ ਤਬਾਹੀ ਦਾ

ਕਾਰਨ ਬਣਦੀਆਂ ਨੇ। ਹੁਸਨਾ ਖੋਖਰ ਵੀ ਮਾਂ-ਪਿਉ ਦੇ ਜ਼ੰਗਾਰ ਲੱਗੇ ਹੋਏ ਸ਼ੀਸ਼ੇ ਦਾ ਪ੍ਰਛਾਵਾਂ ਸੀ। ਉਨ੍ਹਾਂ ਦੇ ਕਾਰਨਾਮਿਆਂ ਦਾ ਖੱਟਮਿੱਠਾ ਸੰਗਮ। ਉਹ ਵੀ ਆਪਣੇ ਲਈ ਤਬਾਹੀ ਦਾ ਸਾਮਾਨ ਪੈਦਾ ਕਰਨ ਲੱਗੀ। ਜੋਬਨ ਉਹਦੇ ਸਰੀਰ 'ਤੇ ਫੋੜਿਆਂ ਵਾਂਗ ਫੁੱਟ ਪਿਆ ਸੀ ਅਤੇ ਫੋੜੇ ਹੌਲੀ ਹੌਲੀ ਭੁੱਖੇ ਆਸ਼ਕਾਂ ਦੀ ਝੋਲੀ ਵਿਚ ਫਿੱਸਣ ਲੱਗੇ। ਉਹ ਖੁੱਲ੍ਹੇ ਆਮ ਆਪਣੇ ਪਿੰਡੇ ਤੇ ਜੋਕਾਂ ਲਵਾਣ ਲੱਗੀ। ਜੋਕਾਂ- ਜਿਹੜੀਆਂ ਉਸ ਦਾ ਗੰਦਾ ਲਹੂ ਚੂਸ ਲੈਂਦੀਆਂ ਸਪੋਲੀਏ ਉਹਨੂੰ ਛੱਜ ਵਿਚ ਪਾ ਕੇ ਛੱਟਣ ਲੱਗੇ ਤੇ ਛਾਣਨੀ ਵਿਚ ਪਾ ਕੇ ਰੋਲਣ ਲੱਗੇ। ਹੁਸਨਾ ਖੋਖਰ ਦੀ ਸ਼ੁਹਰਤ ਦੀਆਂ ਹੱਦਾਂ ਫੈਲਣ ਲੱਗੀਆਂ। ਇਕਰਾਮ ਮੰਜ਼ਲ ਵਿਚ ਕਈ ਗੁਲਨਾਰਾਂ ਸਹੇਲੀਆਂ ਦੇ ਰੂਪ ਵਿਚ ਆਣ ਜਾਣ ਲੱਗੀਆਂ। ਸਰੂ ਕੱਦ ਮੁਟਿਆਰਾਂ, ਫੜਕਦੀਆਂ ਰਗਾਂ, ਨੱਚਦੀਆਂ ਅੱਖਾਂ, ਸਤਰੰਗੀ ਚੂੜੀਆਂ ਦੇ ਹਾਸੇ-ਗੜਾਕੇ। ਹੁਸਨਾ ਖੋਖਰ- ਰੋਟੀ ਕਮਾਉਣ ਦਾ ਠੀਕਰਾ ਬਣ ਗਈ। ਉਹਦੀ ਨਜ਼ਰ ਦਿਨੋ ਦਿਨ ਬਾਲਗ਼ ਹੁੰਦੀ ਗਈ। ਉਹ ਵੱਡੇ ਵੱਡੇ ਹੋਟਲਾਂ ਵਿਚ ਜਾਣ ਲੱਗੀ ਤੇ ਦਿਲ ਖੋਲ੍ਹ ਕੇ ਪੈਸੇ ਲੁਟਾਣ ਲੱਗੀ। ਹੁਣ ਉਹ ਸਿਗਰਟ, ਸ਼ਰਾਬ ਤੇ ਕਬਾਬ ਦੀ ਆਦੀ ਹੋ ਗਈ ਸੀ। ਉਹਦੀ ਸੋਚ ਉਡਾਰੀ ਹੁਣ ਬਹੁਤ ਉੱਚੀ ਸੀ। ਉਹ ਦੋ ਜਿਸਮਾਂ ਦੇ ਮਿਲਾਪ ਨੂੰ ਲੱਜ਼ਤ ਹਾਸਲ ਕਰਨ ਦਾ ਫਿਤਰੀ ਤਕਾਜ਼ਾ ਸਮਝਦੀ ਸੀ। ਉਸ ਲਈ ਹੁਣ ਸਮਾਜ ਤੇ ਸਮਾਜੀ ਰਿਸ਼ਤਿਆਂ ਦੀ ਕੋਈ ਅਹਿਮੀਅਤ ਨਹੀਂ ਸੀ ਰਹੀ। ਉਹ ਅਕਸਰ ਕਹਿੰਦੀ ਬਈ ਜੇ ਦੋ ਨੌਜਵਾਨ ਸਰੀਰ ਆਪਣੀ ਮਰਜ਼ੀ ਨਾਲ਼ ਆਪਣੇ ਸਾਂਝੇ ਜਜ਼ਬੇ ਦੀ ਪੂਰਤੀ ਲਈ ਆਪੋ ਵਿਚ ਮਿਲਣ ਤਾਂ ਇਹ ਕੋਈ ਅਜੇਹਾ ਮਸਲਾ ਨਹੀਂ ਜਿਸ ਤੇ ਸਮਾਜ ਵਾਲੇ ਸ਼ੋਰ ਮਚਾਣ ਯਾ ਕਾਨੂੰਨ ਤੇ ਸ਼ਰਾਅ ਦਾ ਆਸਰਾ ਢੂੰਡਣ। ਉਹਨੇ ਆਪਣੇ ਸਰੀਰ ਨੂੰ ਨਵੀਂ ਤਹਿਜ਼ੀਬ ਦੇ ਸਾਰੇ ਗੁਣਾਂ ਨਾਲ਼ ਸਜਾ ਲਿਆ ਸੀ। ਹੁਸਨਾ ਖੋਖਰ ਇਸ ਸ਼ਹਿਰ ਦਾ ਚਮਕਦਾ ਸਿਤਾਰਾ, ਇਕਰਾਮ ਮੰਜ਼ਲ ਦੀ ਕਾਲੀ ਦੀਵਾਰ ਉਤੇ ਲੱਗਾ ਤੀਜਾ ਪਰ ਸਭ ਤੋਂ ਵੱਡਾ ਇਸ਼ਤਿਹਾਰ ਸੀ। ਜਿਸਦੀ ਇਬਾਰਤ ਪੜ੍ਹਨ ਲਈ ਕਲੰਦਰੀ ਅੱਖਾਂ ਬੇਤਾਬ ਰਹਿੰਦੀਆਂ।

ਇਕਰਾਮ ਮੰਜ਼ਲ ਦੇ ਇਕ ਕੋਨੇ ਵਿਚ ਇਕ ਗੂੰਗਾ ਕਿਰਦਾਰ ਵੀ ਰਹਿੰਦਾ ਸੀ। ਜਿਹੜਾ ਕਦੇ ਆਪਣੇ ਖ਼ਿਆਲਾਂ ਦੇ ਸ਼ੀਸ਼ੇ ਵਿਚ ਇਕਰਾਮ ਮੰਜ਼ਲ ਦੀਆਂ ਬਹਾਰਾਂ ਦੇਖਦਾ ਰਹਿੰਦਾ ਤੇ ਕਦੇ ਅੱਖਾਂ ਅੱਗੇ ਨੱਚਦੇ ਪੱਤਝੜ ਨੂੰ। ਉਸ ਗੂੰਗੇ ਕਿਰਦਾਰ ਦਾ ਨਾਂ ਬੇਬੇ ਹਾਜਰਾਂ ਸੀ। ਮਿਸਤਰੀ ਇਕਰਾਮ ਖੋਖਰ ਦੀ ਬੇਵਾ। ਇਸਲਾਮ ਖੋਖਰ ਤੇ ਇਨਾਮ ਖੋਖਰ ਦੀ ਮਾਂ। ਬੀਤੀ ਜ਼ਿੰਦਗੀ ਦੇ ਚੰਗੇ ਦਿਨਾਂ ਦੀ ਯਾਦ ਆਉਂਦੇ ਹੀ ਉਹਦੇ ਸਾਈਂ ਦਾ ਚੌਮੁਖੀਆ ਦੀਵਾ ਉਹਦੇ ਸਾਰੇ ਸਰੀਰ ਨੂੰ ਰੌਸ਼ਨ ਕਰ ਦਿੰਦਾ। ਪਰ ਹਵੇਲੀ ਦੀ ਵਿਗੜੀ ਹਾਲਤ ਦੇਖ ਕੇ ਗੂੰਗਾ ਕਿਰਦਾਰ ਚੁੱਪ-ਚੁਪੀਤੇ ਰੋਂਦਾ ਰਹਿੰਦਾ। ਇਕਰਾਮ ਖੋਖਰ ਦੀ ਮੌਤ ਮਗਰੋਂ ਬੇਬੇ ਹਾਜਰਾਂ ਦੇ ਚਿਹਰੇ ਤੇ ਕਈ ਦਰਾੜਾਂ ਪਈਆਂ। ਫਿਰ ਦਰਾੜਾਂ ਉਹਦਾ ਨਸੀਬ ਬਣ ਗਈਆਂ। ਉਸ ਦੀਆਂ ਸਾਰੀਆਂ

ਆਸਾਂ, ਉਮੀਦਾਂ, ਰੀਝਾਂ ਤੇ ਤਾਂਘਾਂ ਮਿੱਟੀ ਵਿਚ ਮਿਲ ਗਈਆਂ ਸਨ। ਇਸਲਾਮ ਖੋਖਰ ਤੇ ਇਨਾਮ ਖੋਖਰ ਬੇਬੇ ਹਾਜਰਾਂ ਦੇ ਗਲ ਦੇ ਗਿੱਲ੍ਹੜ— ਉਹਨੂੰ ਬੜੀ ਤਕਲੀਫ ਦਿੰਦੇ। ਉਹ ਦੁੱਖਾਂ ਦੀ ਭੱਠੀ ਵਿਚ ਸੜ ਸੜ ਕੋਲਾ ਬਣ ਚੁੱਕੀ ਸੀ। ਉਹਨੇ ਖੌਰੇ ਕਿੰਨੇ ਸਾਲ, ਮਹੀਨੇ ਤੇ ਦਿਨ ਹਜ਼ਮ ਕਰ ਲਏ ਸਨ ਪਰ ਕੋਲਾ ਫਿਰ ਵੀ ਸਵਾਹ ਨਹੀਂ ਸੀ ਬਣ ਰਿਹਾ। ਬੇਬੇ ਹਾਜਰਾਂ ਬੜੀਆਂ ਦੁਆਵਾਂ ਮੰਗਦੀ ਪਰ ਅਸਮਾਨ ਉਸ 'ਤੇ ਮਿਹਰਬਾਨ ਨਹੀਂ ਸੀ ਹੁੰਦਾ। ਇਕਰਾਮ ਮੰਜ਼ਲ 'ਤੇ ਲੱਗੇ ਇਸ਼ਤਿਹਾਰਾਂ ਨੂੰ ਦੇਖ ਕੇ ਉਹ ਬਹੁਤ ਦੁਖੀ ਹੁੰਦੀ। ਉਹ ਦਿਨ ਦੇ ਉਜਾਲੇ ਵਿਚ ਲੱਗਣ ਵਾਲੇ ਇਸ਼ਤਿਹਾਰਾਂ ਨੂੰ ਰਾਤ ਦੇ ਹਨੇਰੇ ਵਿਚ ਫਾੜਨ ਦੀ ਕੋਸ਼ਿਸ਼ ਕਰਦੀ। ਉਹ ਇਕਰਾਮ ਮੰਜ਼ਲ ਦੀਆਂ ਕਾਲੀਆਂ ਕੰਧਾਂ ਨੂੰ ਧੋਂਦੀ। ਇਸ਼ਤਿਹਾਰਾਂ ਦੀ ਇਬਾਰਤ ਨੂੰ ਮਿਟਾਂਦੀ। ਪਰ ਕਾਲੀਆਂ ਕੰਧਾਂ ਨੂੰ ਉਹ ਜਿੰਨਾ ਧੋਂਦੀ ਜਾਂਦੀ, ਇਸ਼ਤਿਹਾਰਾਂ ਦੇ ਲਫ਼ਜ਼ ਓਨੇ ਹੀ ਗੂੜ੍ਹੇ ਹੁੰਦੇ ਜਾਂਦੇ।

ਫਿਰ ਇਕ ਦਿਨ ਇੰਜ ਹੋਇਆ ਕਿ ਹੁਸਨਾ ਖੋਖਰ ਦੇ ਸਰੀਰ ਨੂੰ ਦੱਸ ਬਾਰਾਂ ਜੋਕਾਂ ਇੱਕਠੀਆਂ ਚੰਬੜ ਗਈਆਂ। ਉਹਦੇ ਸਰੀਰ ਦਾ ਗੰਦਾ ਲਹੂ ਚੂਸਣ ਲਈ। ਪਰ ਉਹਨਾਂ ਜੋਕਾਂ ਨੇ ਆਪਣੀ ਖੁਖਰੀ ਨਾਲ਼ ਹੁਸਨਾ ਖੋਖਰ ਦਾ ਸਾਰਾ ਜਿਸਮ ਛਿੱਲ ਛੱਡਿਆ। ਉਹ ਵਿਚਾਰੀ ਲਹੂ ਲੁਹਾਨ ਹੋ ਗਈ ਤੇ ਉਹਨੂੰ ਉਹਦੇ ਖੈਰ ਖਵਾਹਾਂ ਨੇ ਬੇਹੋਸ਼ੀ ਦੀ ਹਾਲਤ ਵਿਚ ਇਕਰਾਮ ਮੰਜ਼ਲ ਲਿਆਂਦਾ। ਹੁਸਨਾ ਖੋਖਰ ਨੂੰ ਬੇਹੋਸ਼ ਦੇਖ ਕੇ ਇਕਰਾਮ ਮੰਜ਼ਲ ਵਿਚ ਜ਼ਲਜ਼ਲਾ ਆ ਗਿਆ। ਕਾਲੀਆਂ ਚਿੱਟੀਆਂ ਕੰਧਾਂ ਕੰਬੀਆਂ। ਇਸ਼ਤਿਹਾਰੀ ਦੀਵਾਰਾਂ ਲਰਜ਼ਾਈਆਂ ਤੇ ਆਖ਼ਰ ਸਾਰੀ ਖਸਤਾ ਹਵੇਲੀ ਧੜਾਮ ਕਰਕੇ ਢਹਿ ਪਈ। ਹਵੇਲੀ ਡਿੱਗਣ ਦੀ ਬੜੀ ਭਿਆਨਕ ਆਵਾਜ਼ ਆਈ। ਇਕ ਕੁਹਰਾਮ ਮਚਿਆ। ਲੋਕੀ ਦੌੜੇ, ਇਕਰਾਮ ਮੰਜ਼ਲ ਦੀਆਂ ਡਿੱਗੀਆਂ ਢੱਠੀਆਂ ਕੰਧਾਂ ਦੇਖਣ ਲਈ। ਹਵੇਲੀ ਨੂੰ ਮਿੱਟੀ ਵਿਚ ਮਿਲਦਿਆਂ ਸਾਰਿਆਂ ਦੇਖਿਆ। ਤਮਾਸ਼ਾ ਦੇਖਣ ਵਾਲੇ ਲੋਕ ਟੁੱਟੀਆਂ ਭੱਜੀਆਂ ਦੀਵਾਰਾਂ ਤੇ ਲੱਗੇ ਕਈ ਹੋਰ ਨਿੱਕੇ ਨਿੱਕੇ ਇਸ਼ਤਿਹਾਰ ਵੀ ਪੜ੍ਹਨ ਲੱਗੇ। ਫਿਰ ਲੋਕਾਂ ਦੇਖਿਆ ਕਿ ਡਿੱਗੀ ਹੋਈ ਹਵੇਲੀ ਦੀ ਗਰਦ 'ਚੋਂ ਇਕਰਾਮ ਮੰਜ਼ਲ ਦੇ ਵਸਨੀਕ ਆਪਣੇ ਕੱਪੜਿਆਂ ਨੂੰ ਛੰਡਦੇ ਬਾਹਰ ਆਏ ਤੇ ਆਪਣੇ ਸਿਰਾਂ ਨੂੰ ਮਸੀਤ ਦੇ ਬੁਰਜਾਂ ਤੋਂ ਵੀ ਉੱਚਿਆਂ ਕਰਕੇ ਚੱਲਣ ਲੱਗੇ। ਸਿਰਫ਼ ਇਕਰਾਮ ਮੰਜ਼ਿਲ ਦਾ ਗੂੰਗਾ ਕਿਰਦਾਰ ਗਾਇਬ ਸੀ। ਨਾ ਹੀ ਉਹਨੂੰ ਕਿਸੇ ਢੂੰਡਿਆ। ਸ਼ਾਇਦ ਉਹ ਹਵੇਲੀ ਦੇ ਮਲਬੇ ਹੇਠ ਦੱਬ ਗਿਆ ਸੀ ਤੇ ਮਿੱਟੀ ਨਾਲ਼ ਮਿੱਟੀ ਹੋ ਗਿਆ ਸੀ।

# ਹਲਾਲਾ

ਰਾਜਾਂ ਕੋਈ ਰੁੜ੍ਹਦੀ ਸ਼ਹਿਤੀਰੀ ਨਹੀਂ ਸੀ, ਜਿਹਨੂੰ ਨਵਾਬ ਦਰਿਆਉਂ ਫੜ ਲਿਆਇਆ ਹੋਵੇ। ਉਹ ਤਾਂ ਭਰਵੇਂ ਰੁਖਾਂ ਦੀ ਘਣੀ ਛਾਂ ਵਿਚ ਪਲੀ, ਹਸਦੇ-ਵਸਦੇ ਘਰ ਦੀ ਜਾਈ ਸੀ ਤੇ ਮਾਪਿਆਂ ਨੇ ਗੱਜ-ਵੱਜ ਕੇ ਨਵਾਬ ਨਾਲ਼ ਵਿਆਹੀ ਸੀ। ਰਾਜਾਂ ਜਦ ਤੀਕਰ ਕਵਾਰੀ ਰਹੀ, ਉਹਦੇ ਖ਼ਾਨਦਾਨ ਦੀ ਆਬਰੂ ਵਿਚ ਬਾਦਸ਼ਾਹੀ ਰਹੀ। ਉਸਦਾ ਪਿਉ ਜਮਾਲਦੀਨ ਸ਼ਹਿਰ ਦਾ ਸਭ ਤੋਂ ਵੱਡਾ ਠਠਿਆਰ ਸੀ ਤੇ ਉਸ ਉਤੇ ਇਹ ਅਖਾਣ ਬਿਲਕੁਲ ਨਹੀਂ ਸੀ ਢੁਕਦਾ ਬਈ ਠਠਿਆਰਾਂ ਦੀ ਗਾਗਰ ਚੋਂਦੀ ਰਹਿੰਦੀ ਏ, ਸਗੋਂ ਉਹਦੇ ਕਾਰੋਬਾਰ ਨਾਲ਼ ਘਰ ਦਾ ਸ਼ਿੰਗਾਰ ਸੀ। ਜਮਾਲਦੀਨ ਨੇ ਕੁੜੀ ਟੋਰਦਿਆਂ ਕੋਈ ਬਖੀਲੀ (ਕੰਜੂਸੀ) ਨਹੀਂ ਸੀ ਕੀਤੀ। ਭਾਂਡਾ-ਟੀਂਡਾ, ਕੱਪੜਾ-ਲੀੜਾ ਤੇ ਟੂਮ-ਟੱਲਾ, ਸਭ ਕੁੱਝ ਰੱਜ ਕੇ ਦਿੱਤਾ। ਦਾਜ ਦੇਖ ਕੇ ਨਵਾਬ ਅਲੀ ਖ਼ਾਨ ਦੇ ਦੀਦੇ ਫਟਣ ਲੱਗੇ ਸਨ, ਉਹਨੂੰ ਦਾਜ ਰੱਖਣ ਲਈ ਆਪਣੀ ਹਵੇਲੀ ਵੀ ਤੰਗ ਦਿਸ ਰਹੀ ਸੀ।

ਸੁਹਾਗ ਰਾਤ ਨੂੰ ਸੰਦਲੀ ਰੰਗ ਦੀ ਰਾਜਾਂ ਨਵਾਬ ਦੇ ਦਿਲ ਵਿਚ ਸੰਦਲ ਦੀ ਨਿੱਘੀ ਖ਼ੁਸ਼ਬੂ ਵਾਂਗਰ ਉਤਰ ਗਈ ਸੀ। ਉਹਦੇ ਰੁਖਸਾਰਾਂ ਉਤੇ ਬਹਾਰਾਂ ਹੱਸ ਰਹੀਆਂ ਸਨ। ਉਨਾਬੀ ਬੁੱਲ੍ਹਾਂ ਉਤੇ ਮਸਤੀ ਦੀ ਥਿੰਦਿਆਈ ਤਰ ਰਹੀ ਸੀ। ਬੰਬ-ਕਾਲੀਆਂ ਜ਼ੁਲਫਾਂ ਜਦ ਸ਼ੂਕਦੇ ਸੱਪਾਂ ਵਾਂਗੂ ਮਖ਼ਮਲ ਦੇ ਸਿਰਹਾਣੇ ਉਤੇ ਖਿਲਰੀਆਂ ਤਾਂ ਨਵਾਬ ਕੋਲੋਂ ਰਹਿਣ ਨਹੀਂ ਹੋਇਆ। ਉਹ ਆਪਣੇ ਅੱਥਰੇ ਮਨ ਨੂੰ ਕੋਸੇ ਕੋਸੇ ਸਾਹਾਂ ਦੀ ਟਕੋਰ ਦੇਣ ਲੱਗਾ। ਪਰ ਦਿਲ ਵਿਚ ਭਾਂਬੜ ਜਦ ਅੰਬਰ ਛੂਹਣ ਲੱਗੇ ਤਾਂ ਉਹ ਬਲਦੀ ਅੱਗ ਨੂੰ ਤੱਤੇ ਪਾਣੀ ਨਾਲ਼ ਬੁਝਾਣ ਲਈ ਰਾਜਾਂ ਦੇ ਰੇਸ਼ਮੀ ਪਿੰਡੇ ਸਮੇਤ ਮਖ਼ਮਲੀ ਕੰਬਲ ਵਿਚ ਵੜ ਗਿਆ। ਨਵਾਬ ਨੇ ਤਾਂ ਸ਼ਾਇਦ ਆਪਣੀ ਅੱਗ ਬੁਝਾ ਲਈ ਹੋਵੇ ਪਰ ਠੰਡੇ ਯਖ ਪਾਣੀ ਨਾਲ਼ ਨਹਾਉਣ ਦੇ ਬਾਵਜੂਦ ਵੀ ਰਾਜਾਂ ਦੇ ਸਰੀਰ ਦੀ ਅੱਗ ਬੁਝੀ ਨਹੀਂ ਸੀ।

ਸਵੇਰੇ ਜਦ ਰਾਜਾਂ ਨੇ ਨਵਾਬ ਨੂੰ ਚੀਰਵੀਂ ਅੱਖ ਨਾਲ਼ ਦੇਖਿਆ ਤਾਂ ਉਹਦਾ ਤਨ-ਮਨ ਬੋਲ ਪਿਆ ਸੀ ਬਈ ਇਸ ਮਿੱਟੀ ਦੇ ਪਹਿਲਵਾਨ ਦੀਆਂ ਲੱਤਾਂ ਰੇਤ ਦੀਆਂ ਨੇ। ਉਹਨੇ ਨਵਾਬ ਨੂੰ ਮਨ ਹੀ ਮਨ ਵਿਚ ਤਾਅਨਾ ਮਾਰਿਆ, "ਭਰੀ ਜਵਾਨੀ ਮਾਂਝਾ ਢਿਲਾ!" ਪਰ ਨਵਾਬ ਵੀ ਕੀ ਕਰਦਾ। ਉਹ ਸੱਜਰਾ ਬੇਹਾ ਇੱਕੋ ਜੇਹਾ ਸੀ। ਰਾਜਾਂ ਆਪਣੇ ਮਾਪਿਆਂ ਦੀ ਆਬਰੂ ਦਾ ਚੋਲਾ ਪਾ ਕੇ ਬਿਸਵੇਦਾਰਾਂ ਦੀ

ਹਵੇਲੀ ਵਿਚ ਆਈ ਸੀ। ਇਸ ਲਈ ਉਹ ਸਬਰ ਸ਼ੁਕਰ ਕਰਕੇ ਨਵਾਬ ਨਾਲ਼ ਗੁਜ਼ਰ ਕਰਨ ਲੱਗੀ ਅਤੇ ਆਪਣੇ ਅਰਕ ਵਿਚ ਗਰਕ ਹੋ ਗਈ। ਨਵਾਬ ਉਹਦੇ ਨਾਲ਼ ਮਿੱਠਾ ਬੋਲਦਾ ਤੇ ਉਸ ਉਤੇ ਮੋਤੀ ਰੋਲਦਾ। ਉਹਨੂੰ ਹਰ ਤਰ੍ਹਾਂ ਨਾਲ਼ ਖੁਸ਼ ਰੱਖਣ ਦਾ ਜਤਨ ਕਰਦਾ। ਪਰ ਉਹ ਇਹ ਨਹੀਂ ਸੀ ਜਾਣਦਾ ਬਈ ਰੰਨ ਪਹਿਲਾਂ ਨਰ, ਫਿਰ ਜ਼ਰ ਮੰਗਦੀ ਏ। ਰਾਜਾਂ ਨੂੰ ਭੁੱਖ ਵੇਲੇ ਉਂਜ ਤਾਂ ਛੋਲੇ ਵੀ ਬਾਦਾਮ ਲੱਗਦੇ ਪਰ ਬਾਦਾਮ ਖਾਂਦਿਆਂ ਵੀ ਭੁੱਖ ਥੋੜ੍ਹੀ ਮਿਟਦੀ ਏ। ਉਹਦੇ ਸਰੀਰ ਦੀ ਮੂੰਹਬੰਦ ਹਾਂਡੀ ਜਦ ਇਸ਼ਕ ਦੇ ਤਾਪ ਨਾਲ਼ ਉਬਲਦੀ ਤਾਂ ਬੇਕਰਤੂਤੇ ਨਵਾਬ ਕਾਰਨ ਰਾਜਾਂ ਆਪਣੇ ਆਪ ਨੂੰ ਲੂੰਹਦੀ ਰਹਿੰਦੀ ਤੇ ਉਹਦੀ ਪਿਆਸ ਹੋਰ ਵੀ ਨੰਗੀ ਹੋ ਜਾਂਦੀ। ਨਵਾਬ ਸਮਝਦਾ ਸੀ ਬਈ 'ਰੰਨਾਂ ਘਰ ਦੀਆਂ ਰਾਣੀਆਂ ਤੇ ਮਰਦ ਢੋਂਦੇ ਭਾਰ।' ਪਰ ਉਹਨੂੰ ਕੌਣ ਦੱਸੇ ਬਈ 'ਜਿਹੜਾ ਰੰਨ ਪਤਿਆਂਵਦਾ ਸੋਈਓ ਉਤਰੇ ਪਾਰ'। ਰਾਜਾਂ ਏਸ ਹਵੇਲੀ ਵਿਚ ਆਪਣੇ ਆਪਨੂੰ ਬਾਂਦਰ ਦੇ ਗਲ ਵਿਚ ਮੋਤੀਆਂ ਦਾ ਹਾਰ ਸਮਝਦੀ। ਨਵਾਬ ਉਸ ਲਈ ਬੇਸ਼ਕ ਬਾਹਰੋਂ ਚਿੱਟੀ ਚਾਨਣੀ ਸੀ ਪਰ ਅੰਦਰੋਂ ਹਨੇਰੀ ਰਾਤ ਸੀ। ਉਹ ਹੁਣ ਸੋਚਦੀ ਬਈ 'ਮੀਆਂ ਤਾਂ ਮਰ ਗਿਆ ਆਈ ਨਾਲ਼ ਪਰ ਬੀਵੀ ਕਿਉਂ ਮਰੇ ਰਜ਼ਾਈ ਨਾਲ।' ਉਹਨੇ ਫ਼ੈਸਲਾ ਕਰ ਲਿਆ ਕਿ ਉਹ ਆਪਣੀ ਪਿਆਸ ਨੂੰ ਬਨਵਾਸ ਨਹੀਂ ਦੇਵੇਗੀ। ਛੇਤੀ ਹੀ ਰਾਜਾਂ ਦੀ ਅਕਲ ਦਾ ਦੀਵਾ ਬੁਝ ਗਿਆ ਤੇ ਉਹਨੇ ਆਪਣੀ ਆਬਰੂ ਦਾ ਚੋਲਾ ਉਤਾਰ ਕੇ ਸਮਾਜ ਦੇ ਮੂੰਹ ਤੇ ਮਾਰਿਆ ਤੇ ਉਹ ਪਰਦੇ ਵਿਚ ਲਹਿਰਾਂ ਬਹਿਰਾਂ ਢੂੰਡਣ ਲੱਗੀ। ਉਹ ਹਵੇਲੀ ਦੀ ਡਿਉਢੀ ਟੱਪਣਾ ਨਹੀਂ ਸੀ ਚਾਹੁੰਦੀ ਪਰ ਹਵੇਲੀ ਅੰਦਰ ਉਹਦੀ ਹਾਲਤ ਇੰਜ ਸੀ ਬਈ, 'ਕੋਠੇ ਦੀ ਦੌੜ ਬਨੇਰੇ ਤੋੜੀਂ।' ਇਸ ਲਈ ਘਰ ਦੀ ਬਿੱਲੀ ਘਰ ਵਿਚ ਈ ਮਿਆਊਂ ਕਰਨ ਲੱਗੀ। ਇਸ ਮਿਆਊਂ ਦੀ ਮੀਸਨੀ ਆਵਾਜ਼ ਨੂੰ ਸਭ ਤੋਂ ਪਹਿਲਾਂ ਜਵਾਦ ਅਲੀ ਨੇ ਸਮਝਿਆ। ਜਵਾਦ ਅਲੀ, ਨਵਾਬ ਅਲੀ ਖ਼ਾਨ ਦਾ ਚਚੇਰਾ ਭਰਾ ਤੇ ਹਵੇਲੀ ਦਾ ਲਾਡਲਾ। ਰਾਜਾਂ ਜਵਾਦ ਵਿਚ ਦਿਲਚਸਪੀ ਲੈਣ ਲੱਗੀ ਤੇ ਉਹਨੂੰ ਲਾਡ ਨਾਲ਼ ਦੇਸੀ ਘਿਉ ਦੀ ਚੂਰੀ ਬੜੇ ਚਾਅ ਨਾਲ਼ ਖਵਾਣ ਲੱਗੀ ਤੇ ਉਹਦਾ ਮਨ ਪਰਚਾਣ ਲੱਗੀ।

ਜਵਾਦ ਨੇ ਆਪਣੇ ਕੁਆਰਪੁਣੇ ਦੀ ਪੰਡ ਨੂੰ ਘੁਟ ਘੁਟ ਕੇ ਗੰਢ ਮਾਰੀ ਹੋਈ ਸੀ ਪਰ ਭਰੇ ਭਰਾਏ ਘਰ ਵਿਚ ਈ ਰਾਜਾਂ ਨੇ ਪੰਡ ਖੋਲ੍ਹ ਛੱਡੀ ਤੇ ਸਾਰੀ ਦੌਲਤ ਲੁਟ ਲਈ।

ਦਿਹਾੜੀ ਨਵਾਬ ਜ਼ਿਮੀਦਾਰੀ ਦੇ ਕੰਮਾਂ ਵਿਚ ਰੁਝਿਆ ਰਹਿੰਦਾ ਯਾ ਫਿਰ ਯਾਰ ਬੇਲੀਆਂ ਨਾਲ਼ ਸ਼ਿਕਾਰ ਖੇਡਣ ਟੁਰ ਜਾਂਦਾ। ਪਿੱਛੋਂ ਜਵਾਦ ਘਰ ਦੀ ਜੂਹ ਵਿਚ ਈ ਸੰਦਲੀ ਤਿਤਰੀ ਦਾ ਸ਼ਿਕਾਰ ਕਰ ਲੈਂਦਾ। ਰਾਜਾਂ ਦਾ ਦਿਲ ਸਮੁੰਦਰੋਂ ਡੂੰਘਾ ਸੀ। ਇਸ ਲਈ ਨਵਾਬ ਸਮੁੰਦਰੋਂ ਉਛਲਦੀਆਂ ਛੱਲਾਂ ਦੀ ਕਹਾਣੀ ਨਹੀਂ ਸੀ ਜਾਣ ਸਕਿਆ। ਰਾਜਾਂ ਕੁੱਕੜੀ ਵਾਂਗ ਖੇਹ ਉਡਾਣ ਲੱਗੀ ਤੇ ਨਵਾਬ ਦੇ ਸਿਰ ਵਿਚ ਪਾਉਣ ਲੱਗੀ। ਮੌਕਾ ਮਿਲਦਿਆਂ ਹੀ ਰਾਜਾਂ ਜਵਾਦ ਉਤੇ ਪਾਣੀ ਵਾਂਗਰ ਡੁਲ੍ਹ ਪੈਂਦੀ ਤੇ ਉਹਨੂੰ ਰੱਜ ਕੇ ਨੁਹਾਂਦੀ। ਭਲਾ ਘਰ ਹੋਵੇ ਵੱਸਣ ਨੂੰ ਤੇ ਮਰਦ ਹੋਵੇ ਹੱਸਣ ਨੂੰ, ਫਿਰ ਸੁਆਣੀ ਨੂੰ ਹੋਰ ਕੀ ਚਾਹੀਦਾ ਏ?

ਦਿਲ ਦਿਲਾਂ ਦੇ ਮੇਲੇ ਹੋਣ ਲੱਗੇ। ਉਹ ਹੁਣ ਬੜੀ ਖ਼ੁਸ਼ ਸੀ, ਹੁਣ ਉਹਦਾ ਹੱਥ ਕਾਰ ਵੱਲ ਤੇ ਦਿਲ ਯਾਰ ਵੱਲ ਰਹਿੰਦਾ। ਉਹ ਹੁਣ ਆਪਣੇ ਸਾਹਾਂ ਦਾ ਸਦਕਾ ਉਤਾਰਦੀ ਤੇ ਰੱਜ ਕੇ ਮੌਜਾਂ ਮਾਰਦੀ। ਜਵਾਦ ਜਦ ਵੀ ਕਦੇ ਉਹਨੂੰ ਗੁਨਾਹ ਤੇ ਸ਼ਵਾਬ (ਪਾਪ-ਪੁੰਨ) ਦਾ ਹਿਸਾਬ ਦੱਸਣ ਲੱਗਦਾ ਤਾਂ ਰਾਜਾਂ ਉਹਨੂੰ ਬੜੇ ਪਿਆਰ ਨਾਲ਼ ਕਹਿੰਦੀ ਕਿ, "ਇਹ ਜਗ ਮਿੱਠਾ ਤੇ ਅਗਲਾ ਕਿਸ ਡਿੱਠਾ।' ਇੰਝ ਦੋ ਮੁੱਲਾਂ ਵਿਚ ਕੁੱਕੜੀ ਹਰਾਮ ਹੋਣ ਲੱਗੀ। ਰਾਜਾਂ ਰੋਟੀਆਂ ਨਾਲ਼ ਬੋਟੀਆਂ ਖਾਣ ਲੱਗੀ। ਉਹ ਖ਼ੁਸ਼ ਸੀ ਬਈ ਦੋਵੇਂ ਇੱਕੋ ਤਵੇ ਦੀਆਂ ਰੋਟੀਆਂ ਨੇ, ਕੀ ਮੋਟੀਆਂ ਤੇ ਕੀ ਛੋਟੀਆਂ ਨੇ। ਉਹਦੀ ਕੁੱਖ ਨੇ ਇਕ ਬਾਲ ਤੇ ਦੋ ਬਾਲੜੀਆਂ ਵੀ ਜੰਮੀਆਂ। ਪਰ ਰਾਜਾਂ ਦੀ ਪੋਸ਼ਾਕ ਤੇ ਖ਼ੁਰਾਕ ਵਿਚ ਕੋਈ ਫ਼ਰਕ ਨਹੀਂ ਪਿਆ। ਉਹ ਖ਼ਸਮ ਦਾ ਖਾਂਦੀ ਤੇ ਯਾਰ ਦਾ ਗਾਂਦੀ। ਨਾਲ਼ੇ ਕਹਿੰਦੀ ਬਈ ਆਪਣੇ ਘਰ ਵਿਚ ਕੋਈ ਛੱਜ ਵਜਾਏ ਯਾ ਛਾਨਣੀ, ਕਿਸੇ ਨੂੰ ਕੀ?

ਹਵੇਲੀ ਵਿਚ ਕੁੱਝ ਬਿਸਕੁਟੀ ਘੁੱਗੀਆਂ ਦਾ ਵੀ ਰੈਣ ਬਸੇਰਾ ਸੀ ਜਿਹੜੀਆਂ ਹਵੇਲੀ ਦੇ ਵਿਹੜੇ ਵਿਚ ਈ ਚੋਗ ਚੁਗਦੀਆਂ ਰਹਿੰਦੀਆਂ ਤੇ ਹਵੇਲੀ ਉਹਲੇ ਰਾਜਾਂ ਦੇ ਜਵਾਬ ਨੂੰ ਮੌਜ ਮਸਤੀ ਕਰਦਿਆਂ ਵੀ ਵੇਖਦੀਆਂ ਰਹਿੰਦੀਆਂ। ਉਹ ਅਮਾਨਤ ਵਿਚ ਖਿਆਨਤ ਕਰਨ ਲਈ ਜਵਾਦ ਨੂੰ ਸਿੱਠਣੀਆਂ ਦਿੰਦੀਆਂ ਤੇ ਰਾਜਾਂ ਨੂੰ ਪਿੱਟਦੀਆਂ। ਹੌਲੀ ਹੌਲੀ ਨਵਾਬ ਨੂੰ ਆਪਣੇ ਸੋਨੇ ਵਿਚ ਖੋਟ ਦਾ ਪਤਾ ਚੱਲ ਗਿਆ। ਉਹ ਰਾਜਾਂ ਨੂੰ ਪੁੱਛਣ ਲੱਗਾ :

"ਮੈਂ ਇਹ ਕੀ ਸੁਣ ਰਿਹਾਂ। ਤੂੰ ਜਵਾਦ ਨਾਲ਼... ਤੈਨੂੰ ਸ਼ਰਮ ਆਉਣੀ ਚਾਹੀਦੀ ਏ... ਉਹ ਤੇਰਾ ਦਿਉਰ ਏ... ਤੇਰੇ ਪੁੱਤਰਾਂ ਜੇਹਾ...।"

"ਇਹ ਬਕਵਾਸ ਏ। ਤੂੰ ਮੇਰੇ ਤੇ ਲੂੰਬੜ ਲਾ ਰਿਹਾ ਏਂ। ਤੈਨੂੰ ਕੋਈ ਹੱਕ ਨਹੀਂ ਮੈਨੂੰ ਇੰਜ ਜ਼ਲੀਲ ਕਰਨ ਦਾ। ਮੈਂ ਆਪਣੇ ਮਾਪਿਆਂ ਦੀ ਲੱਜ ਨੂੰ ਕੱਜਦਿਆਂ ਹੋਇਆਂ ਤੇਰੇ ਜਿਹੇ ਢਿੱਲੇ ਢੱਗੇ ਨਾਲ਼ ਗੁਜ਼ਾਰਾ ਕਰ ਰਹੀ ਹਾਂ। ਫੇਰ ਵੀ ਤੂੰ ਮੇਰੇ ਤੇ ਸ਼ੱਕ ਕਰਨਾ ਏਂ।" ਰਾਜਾਂ ਗਰਜੀ।

"ਆਹੋ! ਤੂੰ ਜੇ ਅਰਬੀ ਘੋੜੇ ਤੇ ਸਵਾਰੀ ਕਰ ਰਹੀ ਏਂ ਨਾ ਤਾਂ ਹੀ ਹੁਣ ਮੈਨੂੰ ਢਿੱਲਾ ਢੱਗਾ ਕਹਿਨੀ ਏਂ। ਪਰ ਇਕ ਗੱਲ ਗੰਢੀਂ ਬੰਨ ਲੈ ਜਿਸ ਦਿਨ ਮੈਂ ਤੈਨੂੰ ਰੰਗੇ ਹੱਥੋਂ ਫੜਿਆ ਨਾ, ਉਸੇ ਦਿਨ ਮੈਂ ਤੈਨੂੰ ਤਲਾਕ ਦੇ ਦਿਆਂਗਾ ਤੇ ਗੁੱਤੋਂ ਫੜ੍ਹ ਕੇ ਹਵੇਲੀਉਂ ਬਾਹਰ ਕੱਢ ਦਿਆਂਗਾ। ਫਿਰ ਪਈ ਠਠਿਆਰਾਂ ਦੇ ਚੁਬਾਰੇ ਦੇ ਕਬੂਤਰ ਉਡਾਂਦੀ ਰਹੀਂ।" ਨਵਾਬ ਗੁੱਸੇ ਵਿਚ ਉਬਲ ਰਿਹਾ ਸੀ।

"ਠੀਕ ਏ ਠੀਕ ਏ, ਕੁੱਤੇ ਭੌਂਕਣ ਤੇ ਚੰਨ ਨੂੰ ਕੀ।"

ਸ਼ੱਕ ਹਵੇਲੀ ਅੰਦਰ ਵੜ ਚੁੱਕਾ ਸੀ ਤੇ ਯਕੀਨ ਡਿਉੜੀਉਂ ਬਾਹਰ ਨਿਕਲ ਗਿਆ ਸੀ। ਨਵਾਬ ਦਾ ਚਿੱਤ ਹੁਣ ਕਿਸੇ ਵੀ ਕੰਮ ਵੱਲ ਨਹੀਂ ਸੀ ਲੱਗਦਾ। ਖ਼ੁਸ਼ੀਆਂ ਉਹਦੇ ਹੱਥੋਂ ਡਿੱਗ ਪਈਆਂ ਸਨ। ਉਹਦੀ ਰੂਹ ਵੀਰਾਨ ਹੋ ਗਈ ਸੀ। ਉਹ ਬੇਚੈਨ ਰਹਿਣ ਲੱਗਾ ਸੀ। ਉਹਨੇ ਜ਼ਮੀਂਦਾਰੀ ਦਾ ਕੰਮ ਆਪਣੇ ਮੁਨਸ਼ੀ ਦੇ ਹਵਾਲੇ ਕਰ

ਦਿੱਤਾ। ਉਹਨੇ ਸ਼ਿਕਾਰ ਖੇਡਣਾ ਵੀ ਛੱਡ ਦਿੱਤਾ ਤੇ ਹਵੇਲੀ ਦੀ ਰਾਖੀ ਬਹਿ ਗਿਆ। ਉਹਨੂੰ ਇਸ ਗੱਲ ਦਾ ਬੜਾ ਦੁੱਖ ਸੀ ਬਈ ਜਵਾਦ ਨੇ ਉਹਦੀ ਪੱਤ ਤੇ ਹੱਥ ਪਾਇਆ। ਪਰ ਉਹ ਸਮਝਦਾ ਸੀ ਕਿ ਗਿੱਧਾ ਕਦੇ ਇਕ ਹੱਥ ਨਾਲ਼ ਨਹੀਂ ਪੈਂਦਾ। ਉਹ ਜਾਣਦਾ ਸੀ ਕਿ ਜਦ ਤੀਕ ਸੁਨਿਆਰਾ ਖੋਟਾ ਨਹੀਂ ਹੋਵੇਗਾ, ਸੋਨਾ ਖੋਟਾ ਨਹੀਂ ਹੋ ਸਕਦਾ। ਉਹਨੂੰ ਪਤਾ ਸੀ ਬਈ ਦੋਹਾਂ ਦੀ ਸੰਗਤ ਨਾਲ਼ ਈ ਰੰਗਤ ਹੋਈ ਏ। ਇਸ ਲਈ ਉਹ ਰਾਜਾਂ ਤੇ ਜਵਾਦ ਨੂੰ ਜੁਗਲਬੰਦੀ ਕਰਦਿਆਂ ਫੜਨਾ ਚਾਹੁੰਦਾ ਸੀ।

ਜਵਾਦ ਦੀ ਵੀ ਅੱਖ ਹੁਣ ਅਕਸਰ ਫੜਕਦੀ ਰਹਿੰਦੀ। ਤਾਂ ਹੀ ਹੁਣ ਉਹ ਰਾਜਾਂ ਕੋਲੋਂ ਕੰਨੀ ਕਤਰਾਣ ਲੱਗ ਪਿਆ ਸੀ। ਪਰ ਰਾਜਾਂ ਵੀ ਠਠਿਆਰਾਂ ਦੀ ਕਬੂਤਰੀ ਸੀ, ਸ਼ੀ ਕਰਦਿਆਂ ਥੋੜ੍ਹੀ ਉਡਦੀ। ਉਹ ਯਾਰਾਂ ਬਾਝ ਉਜਾੜਾਂ ਕਿੰਜ ਬਰਦਾਸ਼ਤ ਕਰਦੀ। ਉਹਨੂੰ ਜਦ ਮੌਕਾ ਮਿਲਦਾ, ਉਹ ਛੱਜ ਨੂੰ ਛਾਨਣੀ ਵਿਚ ਰੋਲਦੀ ਤੇ ਦਿਲਾਂ ਵਿਚ ਅੰਮ੍ਰਿਤ ਰਸ ਘੋਲਦੀ।

ਰਾਜਾਂ ਤੇ ਜਵਾਦ ਨੂੰ ਪਿਆਰ ਦੀ ਭੰਗ ਪੀ ਕੇ ਤਰੰਗ ਵਿਚ ਆਉਂਦਿਆਂ ਵੇਖ ਕੇ ਹੁਣ ਤਾਂ ਹਵੇਲੀ ਦੇ ਕੰਮੀਂ-ਕਮੀਨ ਵੀ ਨਵਾਬ ਦੀ ਫੱਕੜੀ ਮਾਰਦੇ।

ਤੇ ਫਿਰ ਇਕ ਦਿਨ ਛਜ ਛਾਨਣੇ ਦੀ ਖੇਡ ਫੜੀ ਗਈ। ਜਵਾਦ ਨੂੰ ਰਾਜਾਂ ਦੀ ਬੁੱਕਲ ਵਿਚ ਦੇਖ ਕੇ ਨਵਾਬ ਦੀਆਂ ਅੱਖਾਂ ਵਿਚ ਲਹੂ ਉਤਰ ਆਇਆ। ਉਹਦੇ ਵਜੂਦ 'ਚੋਂ ਅੱਗ ਦੇ ਅੰਗਿਆਰ ਨਿਕਲਣ ਲੱਗੇ ਤੇ ਉਹਦੀ ਜ਼ਬਾਨ ਸ਼ੂਕਾਂ ਮਾਰਨ ਲੱਗੀ।

"... ਤਲਾਕ ...ਤਲਾਕ ...ਤਲਾਕ।"

ਜਵਾਦ ਭੱਜ ਗਿਆ। ਰਾਜਾਂ ਨੇ ਨਵਾਬ ਦੇ ਪੈਰ ਫੜ ਲਏ।

"ਮੈਨੂੰ ਮਾਫ਼ ਕਰਦੇ। ਮੇਰਾ ਕੋਈ ਕਸੂਰ ਨਹੀਂ, ਮੇਰੇ ਨਾਲ਼ ਜਵਾਦ ਨੇ ਜ਼ਬਰਦਸਤੀ ਕੀਤੀ ਏ।" ਉਹ ਰੋਣ ਲੱਗੀ, ਚੀਕਾਂ ਮਾਰਨ ਲੱਗੀ, ਪਰ ਇਥੇ ਉਹਦਾ ਕੋਈ ਨਹੀਂ ਸੀ, ਨਾ ਮਾਂ, ਨਾ ਭੈਣ, ਫਿਰ ਕੌਣ ਸੁਣਦਾ ਵੈਣ।

"ਗਸ਼ਤੀਏ! ਤੂੰ ਮੇਰੀ ਇੱਜ਼ਤ ਦੀ ਲੁੱਟੀ ਹੋਈ ਕਮਾਈ ਬਣ ਗਈ ਏਂ। ਤੇਰੀ ਬੇਹਯਾਈ ਨੇ ਹਵੇਲੀ ਦੀ ਗ਼ੈਰਤ ਨੂੰ ਸੰਨ੍ਹ ਲਾਈ ਏ। ਇਸ ਹਵੇਲੀ ਵਿਚ ਮੱਖਣ ਖਾਂਦਿਆਂ ਤੇਰੇ ਦੰਦ ਘਸ ਗਏ ਨੇ। ਇਸ ਲਈ ਤੂੰ ਦਫਾ ਹੋ ਜਾ ਇਥੋਂ, ਨਹੀਂ ਤਾਂ ਮੈਂ ਤੇਰੇ ਦੰਦ ਤੋੜ ਦੇਵਾਂਗਾ। ਮੈਂ ਤੈਨੂੰ ਤਿੰਨ ਵਾਰੀ ਤਲਾਕ ਦੇ ਬੈਠਾਂ। ਹੁਣ ਤੂੰ ਮੇਰੀ ਮਨਕੂਹਾ ਨਹੀਂ ਏਂ। ਤੂੰ ਹੁਣ ਆਜ਼ਾਦ ਏਂ। ਹੁਣ ਪਈ ਸੂਰਾਂ ਨੂੰ ਖਜੂਰਾਂ ਖਵਾਂਦੀ ਰਹਿ।"

"ਮੈਂ ਕੋਈ ਕਸੂਰ ਨਹੀਂ ਕੀਤਾ। ਮੈਨੂੰ ਮਾਫ਼ੀ ਦੇ ਦੇ।" ਰਾਜਾਂ ਸਫਾਈਆਂ ਦੇਣ ਲੱਗੀ। ਪਰ ਅੰਦਰੋਂ ਉਹ ਜਾਣਦੀ ਸੀ ਬਈ ਖੂਹ ਵਿਚ ਪਈ ਇੱਟ ਕਦੇ ਸੁੱਕੀ ਨਹੀਂ ਨਿਕਲਦੀ।

"ਚੱਲ... ਚੱਲ... ਬਾਹਰ ਦਾ ਰਸਤਾ ਮੱਲ... ਤੂੰ ਤੇ ਕੰਜਰੀ ਏਂ... ਮੱਖੀ ਤੇ ਕੰਜਰੀ ਕਦੇ ਅੰਦਰ ਨਹੀਂ ਰਹਿੰਦੀ। ਤੇਰੇ ਜਿਹੀ ਕੁਪੱਤੀ ਰੰਨ ਖ਼ਸਮ ਲਈ ਗਾਲ੍ਹ ਏ।" ਉਹ ਰਾਜਾਂ ਨੂੰ ਧੱਕੇ ਮਾਰਨ ਲੱਗਾ ਤੇ ਬਾਹੋਂ ਫੜ ਕੇ ਬਾਹਰ ਕੱਢਣ ਲੱਗਾ।

"ਬੱਸ ਨਵਾਬ ਬਸ। ਤੂੰ ਬੜਾ ਬਕਵਾਸ ਕਰ ਲਿਆ। ਤੂੰ ਬੜੀਆਂ ਗਾਲ੍ਹਾਂ ਕੱਢ ਲਈਆਂ। ਜਦੋਂ ਮੇਰੇ ਨਾਲ਼ ਸਾਰੇ ਰਿਸ਼ਤੇ ਈ ਤੋੜ ਲਏ ਨੇ, ਫਿਰ ਤੈਨੂੰ ਕੋਈ ਹੱਕ ਨਹੀਂ ਮੇਰੇ ਤੇ ਹੱਥ ਚੁੱਕਣ ਦਾ। ਮੈਨੂੰ ਔਖਾ ਬੋਲਣ ਦਾ। ਮੈਂ ਜੋ ਕੀਤਾ ਭੁਲ-ਭੁਲੇਖੇ... ਮੇਰੇ ਕਰਮ ਅੱਲਾ ਦੇਖੇ... ਪਰ ਤੂੰ ਦੱਸ ਖਾਂ ਤੇਰੇ ਪੱਲੇ ਕਿਹੜਾ ਗੁਣ ਏ। ਤੂੰ ਪਿਆ ਇੱਜ਼ਤਾਂ ਨੂੰ ਰੋਨਾ ਏਂ। ਤੇਰੇ ਕੋਲ ਨਾ ਤੀਰ ਏ ਨਾ ਕਮਾਨ। ਫਿਰ ਤੂੰ ਕਾਹਦਾ ਪਠਾਣ? ਰੋਨੀ ਤਾਂ ਮੈਂ ਆਪਣੇ ਨਸੀਬਾਂ ਨੂੰ ਆਂ ਜੋ ਤੇਰੇ ਕੁਚੱਜੇ ਦੇ ਲੜ ਲੱਗੀ। ਇੱਜ਼ਤ ਤੇ ਸ਼ਰਾਫ਼ਤ ਤਾਂ ਕਾਇਮ ਰਹਿੰਦੀ ਏ ਜਦ ਪੱਲੇ ਸਖ਼ਾਵਤ ਹੋਵੇ ਪਰ ਤੇਰੇ ਪੱਲੇ ਤੇ ਕੌਡੀ ਵੀ ਨਹੀਂ। ਫਿਰ ਤੂੰ ਕਾਹਦਾ ਸਖ਼ੀ।

ਰਾਜਾਂ ਨੇ ਇੱਟ ਦਾ ਜਵਾਬ ਪੱਥਰ ਨਾਲ਼ ਦਿੱਤਾ ਤੇ ਸਿਰ ਉੱਚਾ ਕਰਕੇ ਹਵੇਲੀ 'ਚੋਂ ਬਾਹਰ ਨਿਕਲ ਆਈ... ਤੇ ਠਠਿਆਰਾਂ ਦੀ ਠੱਠੀ ਵਿਚ ਮੁੜ ਵਾਪਸ ਆ ਗਈ। ਰਾਜਾਂ ਨੂੰ ਦੇਖ ਕੇ ਜਮਾਲਦੀਨ ਦੇ ਚੁਬਾਰੇ ਦੀਆਂ ਕੰਧਾਂ ਹਿੱਲ ਗਈਆਂ। ਜਮਾਲਦੀਨ ਬੜਾ ਦੁਖੀ ਸੀ। ਜ਼ਾਤ ਬਰਾਦਰੀ ਵਿਚ ਉਹਦੀ ਬੜੀ ਨਮੋਸ਼ੀ ਹੋਈ ਸੀ। ਉਹ ਤਲਾਕ ਨੂੰ ਦੋਜ਼ਖ ਦੀ ਅੱਗ ਕਹਿੰਦਾ ਜਿਸ ਵਿਚ ਸੁਆਣੀ ਸੜਦੀ ਰਹਿੰਦੀ ਏ। ਇਸ ਲਈ ਉਹ ਵੱਡ-ਵਡੇਰਿਆਂ ਨਾਲ਼ ਮਿਲਕੇ ਰਾਜਾਂ ਤੇ ਨਵਾਬ ਦੇ ਮਿਲਾਪ ਦਾ ਜਤਨ ਕਰਨ ਲੱਗਾ।

ਰਾਜਾਂ ਨੇ ਕਦੇ ਵੀ ਨਹੀਂ ਸੀ ਸੋਚਿਆ ਕਿ ਨਵਾਬ ਉਹਨੂੰ ਤਲਾਕ ਦੇ ਦੇਵੇਗਾ। ਉਹਨੂੰ ਤੇ ਘਰ ਦੀ ਖਿੱਚੜੀ ਖਾਣ ਵਿਚ ਈ ਮਜ਼ਾ ਆ ਰਿਹਾ ਸੀ ਪਰ ਹੁਣ ਉਹ ਕੀ ਕਰ ਸਕਦੀ ਸੀ ਭਲਾ! ਸ਼ਤਾਬੀ ਕੰਮ ਖਰਾਬੀ ਕਰਦੀ ਏ ਅਤੇ ਗੁੱਸਾ ਹਰਾਮ ਤੇ ਬੰਦਾ ਬਦਨਾਮ ਹੁੰਦਾ ਏ। ਰਾਜਾਂ ਇਸ ਸਾਰੇ ਮਾਮਲੇ ਵੱਲ ਗੌਹ ਕਰਕੇ ਝੂਰਦੀ ਰਹਿੰਦੀ। ਇੰਜ ਤਾਂ ਉਹ ਇਕ ਅਜਿਹੀ ਸਿਆਣੀ ਬਿੱਲੀ ਸੀ ਜਿਹੜੀ ਹਰ ਕਿਸਮ ਦੇ ਚੂਹੇ ਫੜਨ ਦਾ ਚੱਜ ਜਾਣਦੀ ਸੀ ਪਰ ਹੁਣ ਉਹ ਉਮਰ ਦੇ ਉਸ ਹਿੱਸੇ ਵਲ ਵਧ ਰਹੀ ਸੀ ਜਿਥੇ ਸੁਆਣੀ ਇਹ ਨਹੀਂ ਕਹਿ ਸਕਦੀ ਬਈ ਜੀਹਦੀ ਬੁੱਕਲ ਵਿਚ ਗਹਿਣਾ ਉਹਨੇ ਭੁੱਖਿਆਂ ਕਿਉਂ ਰਹਿਣਾ। ਉਹਦੇ ਸਰੀਰ ਦੇ ਗਹਿਣੇ ਹੁਣ ਪਾਲਸ਼ ਕੀਤਿਆਂ ਵੀ ਪੀਲੇ ਹੁੰਦੇ ਜਾ ਰਹੇ ਸਨ। ਉਹ ਹੁਣ ਸਮਝਣ ਲੱਗੀ ਸੀ ਕਿ ਚਾਰ ਦਿਹਾੜੇ ਸ਼ੌਕ ਦੇ, ਮੁੜ ਓਹੋ ਕੁੱਤੇ ਭੌਂਕਦੇ। ਹੁਣ ਉਹਦੀ ਅਕਲ ਦਾ ਦੀਵਾ ਜਗ ਪਿਆ ਸੀ ਤੇ ਸਿਆਣਪ ਦੀ ਲੋਅ ਵਿਚ ਉਹਨੇ ਦੇਖ ਲਿਆ ਸੀ ਕਿ ਚੜ੍ਹਦੇ ਸੂਰਜ ਨੂੰ ਸਾਰੇ ਪਾਣੀ ਦਿੰਦੇ ਨੇ। ਪਰ ਡੁੱਬਦੇ ਸੂਰਜ ਨੂੰ ਕੋਈ ਪਾਣੀ ਨਹੀਂ ਦਿੰਦਾ। ਉਹ ਜਾਣ ਗਈ ਸੀ ਕਿ ਮਾਪੇ, ਹੁਸਨ, ਜਵਾਨੀ ਤੇ ਕਾਲੇ ਕੇਸ ਸਦਾ ਨਹੀਂ ਰਹਿੰਦੇ। ਉਪਰੋਂ ਹੁਣ ਉਹਦੇ ਦਿਲ ਦੇ ਕਿਸੇ ਕੋਨੇ ਵਿਚ ਸੁੱਤੀ ਪਈ ਮਾਂ ਵੀ ਜਾਗ ਪਈ ਸੀ ਜਿਹੜੀ ਚਾਹੁੰਦੀ ਬਈ ਉਹ ਆਪਣੇ ਬਾਲਾਂ ਨੂੰ ਘੁੱਟ ਕੇ ਗਲ ਲਾਏ ਤੇ ਉਨ੍ਹਾਂ ਨੂੰ ਆਪਣੀ ਮਮਤਾ ਦੀਆਂ ਲੋਰੀਆਂ ਸੁਣਾਵੇ। ਇਸ ਲਈ ਉਹਨੇ ਆਪਣੇ ਪਿਉ ਜਮਾਲਦੀਨ ਦੀਆਂ ਕੋਸ਼ਿਸ਼ਾਂ ਨੂੰ ਨਕਾਰਿਆ ਨਹੀਂ।

ਬਿਸਵੇਦਾਰਾਂ ਦੀ ਹਵੇਲੀ ਉਂਜ ਤਾਂ ਖੜ੍ਹੀ ਸੀ ਪਰ ਨਵਾਬ ਦੇ ਦਿਲ ਦੀ

ਕੁੱਲੀ ਢਹਿ ਚੁੱਕੀ ਸੀ। ਉਹਦੀ ਤਾਂ ਦੁਨੀਆਂ ਈ ਉੱਜੜ ਚੁੱਕੀ ਸੀ। ਉਹ ਨਿਮੋਝਾਣ ਸੀ। ਉਹ ਆਪਣੇ ਬਾਲਾਂ ਨੂੰ ਵੇਖ ਕੇ ਝੁਰਦਾ ਰਹਿੰਦਾ ਤੇ ਕਹਿੰਦਾ, "ਬਾਬਾ ਫ਼ਰੀਦ, ਰੰਨਾਂ ਡਾਹਢੀਆਂ ਮਰਦ ਗਰੀਬ" ਉਹ ਇਕਲਾਪੇ ਦੀ ਸੂਲੀ ਚੜ੍ਹਕੇ ਸੋਚਦਾ ਰਹਿੰਦਾ ਪਈ... ਇਹ ਕਿਹਾ ਆਇਆ ਤੱਤੀ ਦਾ ਵਾਰਾ ਕਿ ਉੱਜੜ ਗਿਆ ਤਖਤ ਹਜ਼ਾਰਾ। ਨਵਾਬ ਦੀ ਟੁੱਟ ਭੱਜ ਨੂੰ ਵੇਖ ਕੇ ਵਡੇਰੇ ਹਵੇਲੀ ਦੇ ਚੱਕਰ ਲਾਣ ਲੱਗੇ ਤੇ ਉਹਨੂੰ ਸਮਝਾਣ ਲੱਗੇ।

ਮਾਫ਼ ਕਰਨਾ ਵੀ ਇਕ ਨੇਕੀ ਏ ਪੁੱਤਰ, ਅਤੇ ਅੱਲਾ ਸਾਈਂ ਮਾਫ਼ ਕਰਨ ਵਾਲਿਆਂ ਦੀ ਵਡਿਆਈ ਫਰਮਾਂਦਾ ਏ। ਤੂੰ ਰਾਜਾਂ ਨੂੰ ਮਾਫ਼ ਕਰ ਦੇ ਤੇ ਉਸ ਨਾਲ਼ ਮੁੜ ਨਿਕਾਹ ਕਰ ਲੈ। ਉਹਨੂੰ ਆਪਣੀ ਗ਼ਲਤੀ ਦਾ ਡਾਹਢਾ ਪਛਤਾਵਾ ਏ। ਉਹਨੇ ਵੀ ਬਦਨਾਮੀ ਦੀ ਬੜੀ ਅੱਗ ਸੇਕ ਲਈ ਏ। ਉਹਨੂੰ ਬਖਸ਼ ਦੇ। ਉਹ ਹੁਣ ਤੇਰੀ ਚਾਦਰ ਨੂੰ ਆਦਰ ਦੇਵੇਗੀ।

"ਪਰ ਚਾਚਾ ਗਫੂਰੇ! ਰਾਜਾਂ ਦੀ ਹਰਾਮਕਾਰੀ ਕੋਠੇ ਚੜ੍ਹ ਕੇ ਕੂਕੀ ਏ। ਮੈਂ ਸ਼ਰੀਕਾਂ ਵਿਚ ਮੂੰਹ ਦੇਣ ਜੋਗਾ ਨਹੀਂ ਰਿਹਾ। ਤੁਹਾਨੂੰ ਤੇ ਪਤਾ ਏ ਬਈ ਸ਼ਰੀਕ ਮਿੱਟੀ ਦਾ ਵੀ ਭੈੜਾ ਹੁੰਦਾ ਏ। ਰਾਜਾਂ ਨੇ ਮੇਰੀ ਇੱਜ਼ਤ ਮਿੱਟੀ ਵਿਚ ਰੋਲ ਛੱਡੀ ਏ। ਭੈੜੀ ਰੰਨ ਨੂੰ ਤੇ ਰੱਬ ਵੀ ਨਾਪਸੰਦ ਕਰਦਾ ਏ, ਮੈਂ ਤਾਂ ਇਨਸਾਨ ਹਾਂ। ਫਿਰ ਮੈਂ ਕਿੰਜ ਮੁੜ ਕਹਾਂ ਕਿ ਆ ਬਲਾਏ ਮੈਨੂੰ ਮਾਰ। ਬਜ਼ੁਰਗੋ! ਅੰਨਦਾਤਾ ਤੇ ਹਰ ਕੋਈ ਹੋ ਸਕਦਾ ਹੈ ਪਰ ਰੰਨਦਾਤਾ ਕੋਈ ਨਹੀਂ ਹੋ ਸਕਦਾ।"

"ਤੇਰੀ ਗੱਲ ਤਾਂ ਲੱਖ ਦੀ ਏ ਪੁੱਤਰ, ਪਰ ਵੱਡਿਆਂ ਸਿਰਾਂ ਦੀਆਂ ਵੱਡੀਆਂ ਪੱਗਾਂ ਹੁੰਦੀਆਂ ਨੇ। ਇਸ ਲਈ ਤੂੰ ਫਰਾਖਦਿਲੀ ਦੱਸ ਤੇ ਵਿਗੜੇ ਕੰਮ ਨੂੰ ਸੁਆਰ ਲੈ। ਤੇਰੇ ਨਾਲ਼ ਨਾਲ਼ ਜਮਾਲਦੀਨ ਦੀ ਵੀ ਬੜੀ ਨਮੋਸ਼ੀ ਹੋਈ ਏ। ਉਹ ਵੀ ਬਰਾਦਰੀ ਵਿਚ ਮੂੰਹ ਕੱਢਣ ਜੋਗਾ ਨਹੀਂ ਰਿਹਾ। ਉਹਦੀ ਵੀ ਇੱਜ਼ਤ ਦੀ ਮੈਲੀ ਚਾਦਰ ਨੂੰ ਧੋ ਦੇ। ਉਹਦਾ ਵੀ ਮਾਣ ਰੱਖ। ਅਸੀਂ ਉਹਦੇ ਜ਼ਾਮਨ ਆਂ। ਤੂੰ ਰੱਬ 'ਤੇ ਭਰੋਸਾ ਰੱਖ, ਕਿਉਂ ਜੇ ਰੱਬ ਈ ਸਬੱਬ ਬਣਾਂਦਾ ਏ। ਰੱਬ ਈ ਤੋੜਦਾ ਤੇ ਜੋੜਦਾ ਏ। ਫਿਰ ਤੂੰ ਬੱਚਿਆਂ ਦਾ ਵੀ ਖ਼ਿਆਲ ਕਰ। ਉਹਨਾਂ ਦੀ ਦੇਖ ਭਾਲ ਲਈ ਰਾਜਾਂ ਨਾਲ਼ ਮੁੜ ਨਿਕਾਹ ਪੜ੍ਹ ਲੈ। ਪੁੱਤਰ! ਥਾਲੀ ਵਿਚ ਲੂਣ ਨਹੀਂ ਭੰਨੀਦਾ। ਤੂੰ ਆਪਣਾ ਘਰ ਸੰਭਾਲ। ਲੋਕਾਂ ਦਾ ਕੀ ਏ, ਜਿੰਨੇ ਮੂੰਹ ਓਨੀਆਂ ਗੱਲਾਂ। ਤੂੰ ਆਪਣਾ ਸੁੱਖ ਵੇਖ। ਇਕੱਲੀ ਜਿੰਦੜੀ ਕੰਡਿਆਲੀ ਏ ਤੇ ਸੁਆਣੀ ਨਾਲ਼ ਹਰਿਆਲੀ ਏ। ਨਵਾਬ! 'ਕੱਲੀ ਤਾਂ ਲਕੜੀ ਵੀ ਨਹੀਂ ਬਲਦੀ। ਇਸ ਲਈ ਸਾਡੀ ਗੱਲ ਮੰਨ ਲੈ। ਅਜੇ ਵੀ ਡੁਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ।

"ਤੁਸੀਂ ਮੇਰੇ ਵੱਡੇ ਓ। ਮੇਰੇ ਬਜ਼ੁਰਗ ਓ। ਮੇਰੀ ਖ਼ੈਰ ਚਾਹੁਣ ਵਾਲੇ ਓ। ਇਸ ਲਈ ਮੈਂ ਤੁਹਾਡੀ ਗੱਲ ਮੰਨ ਲੈਂਦਾ ਵਾਂ। ਜੇ ਤੁਸੀਂ ਪਾਟੇ ਨੂੰ ਸੀਣਾ ਚਾਹੁੰਦੇ ਓ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਪਰ ਮੇਰੀ ਇਕ ਸ਼ਰਤ ਏ।"

"ਬੋਲ, ਨਵਾਬ ਪੁੱਤਰ ਬੋਲ! ਤੂੰ ਕੀ ਚਾਹੁੰਨਾ ਏਂ?"

"ਚਾਚੇ ਗਫ਼ੂਰੇ! ਮੈਂ ਸਿਰਫ਼ ਇਹ ਚਾਹੁੰਨਾਂ ਬਈ ਰਾਜਾਂ ਪਹਿਲੇ ਉਮਰਾ ਕਰੇ ਯਾ ਹੱਜ। ਅਤੇ ਆਪਣੇ ਗੁਨਾਹਾਂ ਨੂੰ ਬਖ਼ਸ਼ਾਵੇ। ਆਪਣੇ ਐਬਾਂ ਦਾ ਕੁਫਾਰਾ ਅਦਾ ਕਰੇ। ਉਹਦੇ ਤਨ ਤੇ ਮਨ ਦੀ ਪਲੀਤੀ ਧੋਤੀ ਜਾਏ। ਫਿਰ ਮੈਂ ਰਾਜਾਂ ਨੂੰ ਮੁੜ ਅਪਣੀ ਮਨਕੂਹਾ (ਪਤਨੀ) ਬਣਾ ਲਵਾਂਗਾ।

ਹਾਜੀ ਗਫ਼ੂਰ ਖਾਂ ਤੇ ਰਹਿਮਤ ਅਲੀ ਨੇ ਇਹ ਖੁਸ਼ਖਬਰੀ ਜਮਾਲਦੀਨ ਨੂੰ ਸੁਣਾਈ। ਨਵਾਬ ਵਲੋਂ ਲਾਈ ਗਈ ਸ਼ਰਤ ਵੀ ਦੱਸੀ। ਜਮਾਲਦੀਨ ਰਾਜਾਂ ਨੂੰ ਉਮਰਾ ਕਰਾਣ ਲਈ ਤਿਆਰ ਹੋ ਗਿਆ ਤੇ ਇੰਜ ਠਠਿਆਰਾਂ ਦੇ ਚੁਬਾਰੇ ਦੇ ਸੁਰਖ਼ੇ, ਚੀਨੇ, ਲੱਕੇ ਤੇ ਜੌਂਸਰੇ (ਕਬੂਤਰ) ਅਸਮਾਨ ਵਿਚ ਕਕੋਲਾਂ ਕਰਨ ਲੱਗੇ। ਕੁੱਝ ਚਿਰ ਮਗਰੋਂ ਜਮਾਲਦੀਨ ਰਾਜਾਂ ਨੂੰ ਉਮਰਾ ਕਰਾਕੇ ਲੈ ਆਇਆ ਤੇ ਵੱਡ-ਵਡੇਰੇ ਚੁੱਪਚੁਪੀਤੇ ਮੌਲਵੀ ਜੀ ਕੋਲ ਗਏ ਅਤੇ ਨਵਾਬ ਤੇ ਰਾਜਾਂ ਦਾ ਨਿਕਾਹ ਕਰਾਣ ਲਈ ਕਹਿਣ ਲੱਗੇ। ਮੌਲਵੀ ਜੀ ਨੇ ਬਜ਼ੁਰਗਾਂ ਨੂੰ ਸ਼ਰਾਅ ਸਮਝਾਈ ਤੇ ਕਿਹਾ ਬਈ ਨਵਾਬ ਨਾਲ਼ ਮੁੜ ਨਿਕਾਹ ਕਰਾਣ ਤੋਂ ਪਹਿਲਾਂ ਰਾਜਾਂ ਦਾ ਹਲਾਲਾ ਹੋਣਾ ਜ਼ਰੂਰੀ ਏ। ਯਾਨੀ ਉਹਦਾ ਨਿਕਾਹ ਕਿਸੇ ਹੋਰ ਮਰਦ ਨਾਲ਼ ਕਰਾਣਾ ਪਵੇਗਾ। ਮਗਰੋਂ ਉਹਦੇ ਕੋਲੋਂ ਤਲਾਕ ਲੈ ਕੇ ਨਵਾਬ ਅਲੀ ਖ਼ਾਨ ਨਾਲ਼ ਨਿਕਾਹ ਹੋ ਸਕਦਾ ਏ।

"ਮੌਲਵੀ ਜੀ! ਕੋਈ ਅਜੇਹਾ ਰਸਤਾ ਕੱਢੋ ਬਈ ਸਿੱਧਾ ਦੋਹਾਂ ਦਾ ਨਿਕਾਹ ਪੜ੍ਹਾ ਦਿੱਤਾ ਜਾਏ। ਅਜੇਹੇ ਹਲਾਲੇ ਦੀ ਲੋੜ ਹੀ ਨਾ ਪਵੇ। ਨਵਾਬ, ਰਾਜਾਂ ਦਾ ਕਿਸੇ ਦੂਜੇ ਬੰਦੇ ਨਾਲ਼ ਨਿਕਾਹ ਕਰਾਣਾ ਹਰਗਿਜ਼ ਬਰਦਾਸ਼ਤ ਨਹੀਂ ਕਰੇਗਾ।"

"ਗਫ਼ੂਰਖਾਨ ਸਾਹਿਬ! ਇਹ ਕਿੰਜ ਹੋ ਸਕਦਾ ਏ। ਇਹ ਸ਼ਰ੍ਹਾਅ ਦੇ ਖ਼ਿਲਾਫ਼ ਗੱਲ ਏ ਤੇ ਸ਼ਰੀਅਤ ਤੇ ਚੱਲਣਾ ਹਰ ਮੁਸਲਮਾਨ ਮਰਦ ਤੇ ਸੁਆਣੀ ਲਈ ਫਰਜ਼ ਏ। ਇਸ ਲਈ ਤੁਸੀਂ ਨਵਾਬ ਨੂੰ ਸਮਝਾਵੋ। ਉਹਨੂੰ ਸ਼ਰੀਅਤ ਕਾਨੂੰਨ ਪੜ੍ਹਾਵੋ ਤੇ ਉਸ 'ਤੇ ਅਮਲ ਕਰਨ ਦੀ ਹਦਾਇਤ ਕਰੋ। ਅੱਲਾਹ ਰਹਿਮ ਕਰਨ ਵਾਲਾ ਏ। ਉਹ ਸਭ ਦੀਆਂ ਖਤਾਵਾਂ ਮਾਫ਼ ਕਰ ਦਿੰਦਾ ਏ।"

ਹਾਜੀ ਗਫ਼ੂਰ ਖ਼ਾਨ ਤੇ ਰਹਿਮਤ ਅਲੀ ਇਸਲਾਮੀ ਸ਼ਰੀਅਤ ਦੀਆਂ ਕਿਤਾਬਾਂ ਲੈ ਕੇ ਨਵਾਬ ਦੀ ਹਵੇਲੀ ਆਏ ਤੇ ਉਹਨੂੰ ਸ਼ਰੀਅਤ ਦੇ ਹਵਾਲੇ ਨਾਲ਼ ਮੌਲਵੀ ਜੀ ਦੀਆਂ ਦਲੀਲਾਂ ਸਮਝਾਈਆਂ ਤੇ ਦੱਸਿਆ ਬਈ ਉਹਦੇ ਨਾਲ਼ ਨਿਕਾਹ ਪੜ੍ਹਾਣ ਤੋਂ ਪਹਿਲਾਂ ਰਾਜਾਂ ਦਾ ਹਲਾਲਾ ਕਰਾਨਾ ਜ਼ਰੂਰੀ ਏ। ਨਵਾਬ ਨੇ ਆਪ ਵੀ ਸ਼ਰਾਅ ਦਾ ਉਹ ਹਿੱਸਾ ਪੜ੍ਹਿਆ ਜਿਸ ਵਿਚ ਮੌਲਵੀ ਜੀ ਦੀਆਂ ਦੱਸੀਆਂ ਹੋਈਆਂ ਗੱਲਾਂ ਦਾ ਜ਼ਿਕਰ ਸੀ। ਉਹ ਹੈਰਾਨ ਤੇ ਪ੍ਰੇਸ਼ਾਨ ਸੀ ਬਈ ਇਹ ਕਿਹੜੀ ਸਜ਼ਾ ਏ ਕਿ ਹਲਾਲੇ ਦੇ ਬਹਾਨੇ ਰਾਜਾਂ ਨੂੰ ਦੂਜੇ ਮਰਦ ਦੇ ਹਵਾਲੇ ਕਰ ਦਿੱਤਾ ਜਾਏ। ਭਾਵੇਂ ਇਕ ਰਾਤ ਲਈ ਹੀ ਸਹੀ। ਪਹਿਲਾਂ ਇਹ ਕੰਮ ਲੁਕ ਲੁਕਾ ਕੇ ਹੁੰਦਾ ਸੀ ਪਰ ਹੁਣ ਸ਼ਰੀਅਤ ਦੀ ਆੜ ਵਿਚ ਸ਼ਰਿਆਮ ਰਾਜਾਂ ਦੂਜੇ ਮਰਦ ਦੀ ਬੀਵੀ ਬਣ ਕੇ ਉਹਦੇ ਨਾਲ਼ ਰਾਤ ਗੁਜ਼ਾਰੇਗੀ। ਫਿਰ ਭਲਾ ਇਸ ਗੱਲ ਦਾ ਕੀ ਭਰੋਸਾ ਕਿ ਉਹ ਬੰਦਾ ਦੂਜੇ ਦਿਨ ਰਾਜਾਂ ਨੂੰ ਤਲਾਕ ਦੇਵੇਗਾ ਵੀ ਕਿ ਨਹੀਂ? ਉਹ ਡਾਹਢਾ ਫ਼ਿਕਰਮੰਦ ਹੋਇਆ। ਉਹ ਪਛਤਾ ਰਿਹਾ ਸੀ

ਬਈ ਜੇ ਇਹੋ ਹਾਲਾਤ ਬਣਨੇ ਸਨ ਤਾਂ ਉਹਨੇ ਰਾਜਾਂ ਨੂੰ ਤਲਾਕ ਹੀ ਕਿਉਂ ਦਿੱਤੀ ਸੀ। ਨਵਾਬ ਨੇ ਚਾਚੇ ਗਫ਼ੂਰੇ ਕੋਲੋਂ ਸੋਚਣ ਦਾ ਸਮਾਂ ਮੰਗਿਆ।

ਨਵਾਬ ਪੂਰੀ ਰਾਤ ਠੰਡੇ ਦਿਮਾਗ਼ ਨਾਲ਼ ਸੋਚਦਾ ਰਿਹਾ। ਪਰ ਇਹ ਹਲਾਲੇ ਦਾ ਕਿਰਲਾ ਬਾਰ ਬਾਰ ਉਹਦੇ ਗਲ ਵਿਚ ਅੜ ਜਾਂਦਾ। ਜੇ ਕਿਰਲੇ ਨੂੰ ਥੁਕਦਾ ਤਾਂ ਸ਼ਰੀਅਤ ਦੀ ਖ਼ਿਲਾਫ਼ਵਰਜ਼ੀ ਹੁੰਦੀ ਏ ਤੇ ਕੁਫ਼ਰ ਦਾ ਫਤਵਾ ਲੱਗ ਸਕਦਾ ਏ। ਅਤੇ ਜੇ ਨਿਗਲਦਾ ਏ ਤਾਂ ਜ਼ਮੀਰ ਦਾ ਪੰਛੀ ਹਲਾਲ ਹੁੰਦਾ ਏ ਜਿਹੜਾ ਪਹਿਲੋਂ ਹੀ ਫੱਟੜ ਪਿਆ ਸੀ। ਉਹਨੇ ਸਾਰੇ ਮਾਮਲੇ 'ਤੇ ਗੌਰ ਕੀਤਾ ਤੇ ਅਖੀਰ ਹਲਾਲੇ ਦਾ ਕੌੜਾ ਘੁੱਟ ਵੀ ਪੀਣ ਲਈ ਤਿਆਰ ਹੋ ਗਿਆ।

ਜਮਾਲਦੀਨ ਤੇ ਚਾਚਾ ਗਫ਼ੂਰਾ ਇਕ ਅਜਿਹਾ ਬੰਦਾ ਢੂੰਡਣ ਲਈ ਨਿਕਲ ਪਏ ਜਿਹੜਾ ਰੋਟੀਉਂ ਆਜਜ਼ ਹੋਵੇ ਤੇ ਜਿਹਨੂੰ ਕੁੱਝ ਰਕਮ ਦੇ ਕੇ ਇਸ ਸ਼ਰਤ ਉਤੇ ਰਾਜਾਂ ਨਾਲ਼ ਨਿਕਾਹ ਕਰਾਣ ਲਈ ਤਿਆਰ ਕੀਤਾ ਜਾਏ ਕਿ ਨਿਕਾਹ ਦੇ ਦੂਜੇ ਦਿਨ ਉਹ ਉਹਨੂੰ ਤਲਾਕ ਦੇ ਦੇਵੇਗਾ। ਚੋਖੀ ਤਲਾਸ਼ ਮਗਰੋਂ ਉਹਨਾਂ ਠੋਕ ਵਜਾ ਕੇ ਤੇ ਠਨ-ਠਨਕਾ ਕੇ ਬਰਕਤ ਨਾਂ ਦਾ ਇਕ ਲੁੰਡੀ ਮਸੀਤ ਦਾ ਨਮਾਜ਼ੀ ਫੜ ਲਿਆਂਦਾ ਅਤੇ ਉਹਦੇ ਨਾਲ਼ ਰਾਜਾਂ ਦਾ ਨਿਕਾਹ ਕਰਾ ਦਿੱਤਾ। ਰਾਜਾਂ ਜਿਹਦਾ ਤੱਤੇ ਦੁੱਧ ਨਾਲ਼ ਮੂੰਹ ਸੜਿਆ ਹੋਇਆ ਸੀ, ਹੁਣ ਲੱਸੀ ਨੂੰ ਵੀ ਫੂਕਾਂ ਮਾਰਨ ਲੱਗੀ ਤੇ ਮਨ ਹੀ ਮਨ ਵਿਚ ਕਹਿਣ ਲੱਗੀ, "ਭੇਡਾਂ ਤਾਂ ਉੱਨ ਹੀ ਲੁਹਾਣੀ ਏ, ਕੋਈ ਲਾਹ ਲਵੇ।"

ਦੂਜੇ ਦਿਨ ਸਮਝੌਤੇ ਮੁਤਾਬਕ ਬਰਕਤ ਕੋਲੋਂ ਤਲਾਕ ਲੈ ਲਿਤੀ ਗਈ। ਰਾਜਾਂ ਦੀ ਇੱਦਤ ਪੂਰੀ ਹੋਣ ਮਗਰੋਂ ਮੌਲਵੀ ਜੀ ਨੇ ਨਵਾਬ ਦਾ ਨਿਕਾਹ ਉਸ ਨਾਲ਼ ਮੁੜ ਪੜ੍ਹਾ ਦਿੱਤਾ ਤੇ ਇੰਜ ਰਾਜਾਂ ਜਿਹੜੀ ਲੜੀ ਦਾ ਮੋਤੀ ਸੀ, ਉਸੇ ਨਾਲ਼ ਪਰੋਤੀ ਗਈ।

ਤੇ ਫਿਰ ਇਕ ਨਵਾਂ ਜੀਵਨ ਸ਼ੁਰੂ ਕਰਨ ਤੋਂ ਪਹਿਲਾਂ ਉਹ ਦੋਵੇਂ ਹੱਜ ਕਰਨ ਲਈ ਟੁਰ ਗਏ ਤਾਂ ਜੇ ਅੱਲਾ ਯਾਦ ਤੇ ਘਰ ਆਬਾਦ ਰਹੇ।

# ਡੂੰਘੇ ਪਾਣੀਆਂ ਦਾ ਦੁੱਖ

ਮੈਂ ਚੋਖੇ ਚਿਰ ਤੋਂ ਇਸ ਡੂੰਘੀ ਝੀਲ ਵਿਚ ਤੈਰ ਰਿਹਾ ਵਾਂ ਪਰ ਝੀਲ ਵਿਚ ਕੋਈ ਹਲਚਲ ਨਹੀਂ ਏ। ਲਹਿਰਾਂ ਸ਼ਾਂਤ ਨੇ। ਮੈਂ ਚਾਹੁੰਨਾ ਵਾਂ, ਬਈ ਛੱਲਾਂ ਉਛਲਣ, ਮਚਲਣ ਤੇ ਬਿਫ਼ਰਣ। ਹੜ੍ਹ ਆਏ ਤੇ ਮੈਂ ਡੁੱਬ ਜਾਵਾਂ। ਪਰ ਝੀਲ ਸ਼ਾਂਤ ਏ। ਚੁੱਪ-ਬੇਹਰਕਤ।

ਇਹ ਝੀਲ ਸਦੀਆਂ ਪਹਿਲੇ ਮਚਲੀ ਸੀ। ਇਸ ਵਿਚ ਹਲਚਲ ਪੈਦਾ ਹੋਈ ਸੀ। ਇਹਦੀਆਂ ਛੱਲਾਂ ਉਛਲੀਆਂ ਸਨ, ਪਰ ਉਸ ਵੇਲੇ ਝੀਲ ਵਿਚ ਕੋਈ ਤਰਨ ਵਾਲਾ ਨਹੀਂ ਸੀ। ਤਦ ਉਹ ਮਨੁੱਖ ਜਿਹੜਾ ਇਸ ਝੀਲ ਵਿਚ ਉਤਰਿਆ ਸੀ, ਉਹ ਤਾਰੂ ਨਹੀਂ ਸੀ। ਤਾਂ ਹੀ ਉਹ ਦੰਦੇ ਤੇ ਬਹਿ ਕੇ ਆਪਣੇ ਪੈਰਾਂ ਨਾਲ਼ ਸਾਫ਼ ਸੁਥਰੇ ਪਾਣੀ ਨੂੰ ਮੈਲਾ ਕਰਦਾ ਰਹਿੰਦਾ ਸੀ। ਪਰ ਝੀਲ ਤਾਂ ਬੜੀ ਡੂੰਘੀ ਏ। ਇਹਦੀ ਉਪਰਲੀ ਸਤਹਿ ਦੇ ਹਿਲਨ ਨਾਲ਼, ਅੰਦਰ ਠਹਿਰੇ ਕੁਆਰੇ ਜਲ ਤੇ ਕੋਈ ਫ਼ਰਕ ਨਹੀਂ ਪਿਆ। ਹੌਲੀ ਹੌਲੀ ਇਸ ਅਣਛੂਹੇ ਨਿਰਮਲ ਕੋਮਲ ਜਲ ਉਤੇ ਕਾਹੀ ਜੰਮਣ ਲੱਗੀ। ਕਾਹੀ ਨੇ ਜਲ ਨੂੰ ਘੇਰ ਲਿਆ। ਇਹਦੀ ਸੁੰਦਰਤਾ ਦੀਆਂ ਲਾਟਾਂ ਬੁੱਝਣ ਲੱਗੀਆਂ। ਇਹ ਮੁਰਝਾਣ ਲੱਗੀ। ਲੰਮੇ ਸਮੇਂ ਤਕ ਝੀਲ ਵਿਚ ਪੈਰ ਪਏ ਰਹਿਣ ਨਾਲ਼ ਉਸ ਮਨੁੱਖ ਦੇ ਪੈਰ ਸੜ ਗਏ, ਗਲ ਗਏ ਅਤੇ ਫਿਰ ਬੇਪੈਰਾਂ ਦਾ ਮਨੁੱਖ ਹਾਦਸੇ ਦਾ ਸ਼ਿਕਾਰ ਹੋ ਕੇ ਘਣੇ ਬੱਦਲਾਂ ਵਿਚ ਗਵਾਚ ਗਿਆ। ਗਰਦ ਤੇ ਗੁਬਾਰ ਦੇ ਝੱਖੜ 'ਚ ਫ਼ਨਾਹ ਹੋ ਗਿਆ ਅਤੇ ਇੰਜ ਝੀਲ ਦੀ ਸਤਹਿ ਦਾ ਹਿਲਣਾ ਵੀ ਬੰਦ ਹੋ ਗਿਆ। ਝੀਲ ਦੇ ਬੇਹਰਕਤ ਰਹਿਣ ਨਾਲ਼ ਪਾਣੀ ਵਿਚ ਕਾਹੀ ਦੀ ਫਸਲ ਫੈਲਣ ਲੱਗੀ।

ਝੀਲ ਹੁਣ ਕਾਹੀ ਨਾਲ਼ ਭਰੀ ਹੋਈ ਹੈ ਅਤੇ ਮੈਂ ਇਕ ਕਸਬੀ ਤਾਰੂ, ਇਕ ਮਾਹਿਰ ਗੋਤਾਖੋਰ— ਡੂੰਘੀ ਸ਼ਾਂਤ ਝੀਲ 'ਚੋਂ ਕਾਹੀ ਕੱਢਣ ਦੀ ਕੋਸ਼ਿਸ਼ ਵਿਚ ਪਾਣੀ ਦੀ ਤਹਿ ਤੀਕ ਗੋਤੇ ਮਾਰ ਰਿਹਾ ਵਾਂ। ਮੈਂ ਜੰਮੀ ਹੋਈ ਕਾਹੀ ਖੁਰਚ ਰਿਹਾ ਹਾਂ ਅਤੇ ਧਰਤੀ ਦੇ ਮੂੰਹ ਤੇ ਮਾਰ ਰਿਹਾ ਹਾਂ। ਤਾਂ ਜੋ ਧਰਤੀ ਦਾ ਮੂੰਹ ਬੰਦ ਰਹੇ। ਉਹ ਮੂੰਹ 'ਚੋਂ ਗੰਦੇ ਸ਼ਬਦ ਨਾ ਕੱਢ ਸਕੇ। ਪਰ ਲਗਦਾ ਏ ਕਿ ਕਾਈ ਖੁਰਚਦੇ ਖੁਰਚਦੇ ਕਿਤੇ ਮੇਰੇ ਨਹੁੰ ਹੀ ਨਾ ਉਤਰ ਜਾਣ। ਉਂਗਲਾਂ ਤੋਂ ਲਹੂ ਨਾ ਰਿਸਣ ਲੱਗੇ ਕਿਉਂ ਜੋ ਝੀਲ ਦੇ ਪਾਣੀ ਵਿਚ ਜੰਮੀ ਹੋਈ ਕਾਹੀ ਦੇ ਅੰਦਰ ਪੱਥਰ ਦੀ ਇਕ ਖ਼ੂਬਸਰਤ ਮੂਰਤੀ ਪਈ ਹੋਈ ਏ। ਮੈਂ ਕਾਹੀ ਵਿਚ ਫ਼ਸੀ ਹੋਈ ਮੂਰਤੀ ਨੂੰ ਪਾਣੀ 'ਚੋਂ ਬਾਹਰ ਕੱਢਣਾ ਚਾਹੁੰਨਾ ਵਾਂ। ਉਹਦੀ ਕਾਹੀ ਨੂੰ ਖੁਰਚਣਾ ਚਾਹੁੰਨਾਂ। ਉਸ ਵਿਚ ਹਰਾਰਤ ਭਰਨਾ ਚਾਹੁੰਨਾ।

ਉਹਨੂੰ ਪਿਘਲਾਣਾ ਚਾਹੁੰਨਾਂ ਪਰ ਉਹ ਮੂਰਤੀ... ਆਪਣੇ ਜਜ਼ਬਿਆਂ ਨੂੰ ਮਾਰਨਾ ਚਾਹੁੰਦੀ ਏ ਉਸਦੀਆਂ ਰੀਝਾਂ ਦਾ ਪੰਛੀ ਆਕਾਸ਼ ਵਿਚ ਉੱਡਣਾ ਚਾਹੁੰਦਾ ਏ। ਪਰ ਉਹ ਉਹਦੇ ਖੰਭ ਕੱਟ ਦੇਣਾ ਚਾਹੁੰਦੀ ਏ। ਉਹ ਝੀਲ ਤੋਂ ਬਾਹਰ ਨਿਕਲਣਾ ਨਹੀਂ ਚਾਹੁੰਦੀ। ਪਰ ਮੈਂ ਵੀ ਫ਼ੈਸਲਾ ਕਰ ਲਿਆ ਏ ਕਿ ਮੈਂ ਇੰਜ ਨਹੀਂ ਹੋਣ ਦਿਆਂਗਾ। ਮੈਂ ਉਹਨੂੰ ਬੇਹਿੱਸੀ ਦੀ ਚੱਕੀ ਵਿਚ ਪਿਸਣ ਨਹੀਂ ਦਿਆਂਗਾ। ਮੈਂ ਉਹਨੂੰ ਜੰਮੀ ਹੋਈ ਉਦਾਸੀ ਦੇ ਜ਼ਹਿਰ ਨਾਲ਼ ਹਾਮਲਾ ਨਹੀਂ ਹੋਣ ਦਿਆਂਗਾ। ਯਾਦਾਂ ਦੇ ਟਾਪੂ 'ਚ ਭਟਕਣ ਨਹੀਂ ਦਿਆਂਗਾ। ਮੈਂ ਉਹਦੀ ਸੁਲਗਦੀ ਰੂਹ ਵਿਚ ਹਯਾਤੀ ਦੇ ਬੀਅ ਬੀਜਾਂਗਾ ਤੇ ਮਾਲੀ ਬਣ ਕੇ ਰੂਹ ਦੇ ਬਾਗ਼ ਨੂੰ ਪਾਣੀ ਦਿਆਂਗਾ। ਤਾਂ ਜੋ ਗੁਲਾਬ ਮਹਿਕਣ। ਉਹ ਮੂਰਤੀ ਰਾਧਾ ਦੀ ਹਮਸ਼ਕਲ ਏ ਤੇ ਮੇਰਾ ਮੁਹਾਂਦਰਾ ਕ੍ਰਿਸ਼ਨ ਨਾਲ਼ ਮਿਲਦਾ ਏ। ਇਸ ਲਈ ਉਹ ਮੇਰੀ ਰਾਧਾ ਏ ਤੇ ਮੈਂ ਉਹਦਾ ਕ੍ਰਿਸ਼ਨ ਹਾਂ। ਮੈਂ ਉਹਦੇ ਲਈ ਪ੍ਰੇਮ ਗੀਤ ਰਚਨਾ ਚਾਹੁੰਨਾਂ ਵਾਂ। ਜਿਸ ਵਿਚ ਅਰਜਨ ਲਈ ਸਿਰਫ਼ ਇਹ ਹੁਕਮ-ਲਿਖਿਆ ਹੋਵੇਗਾ ਕਿ ਉਹ ਪਿਆਰ ਦੀ ਜੋਤ ਜਗਾਏ ਤਾਂ ਜੋ ਖ਼ੁਦਾਏ ਇਸ਼ਕ ਦਾ ਦੀਦਾਰ ਹੁੰਦਾ ਰਹੇ ਅਤੇ ਇਬਾਦਤ ਜਾਰੀ ਰਹੇ। ਉਸ ਸਮੇਂ ਤੱਕ ਜਦ ਤੱਕ ਸ੍ਰਿਸ਼ਟੀ ਦਾ ਭਰਮ ਨਾ ਟੁੱਟੇ। ਪਰ ਉਹ ਸ੍ਰਿਸ਼ਟੀ ਦੇ ਤਿਲਸਮ ਨੂੰ ਟੁੱਟਦਿਆਂ ਵੇਖਣਾ ਨਹੀਂ ਚਾਹੁੰਦੀ।

ਉਹ ਕਹਿੰਦੀ ਏ- ਦੁਨੀਆਂ ਦਾ ਇਹ ਸਮੁੰਦਰ ਬਹੁਤ ਡੂੰਘਾ ਏ। ਇਥੇ ਆਸ ਦੇ ਜਜ਼ੀਰੇ ਡੁੱਬਦੇ ਤਰਦੇ ਰਹਿੰਦੇ ਨੇ।— ਇਥੇ ਦਾ ਇਤਿਹਾਸ ਸਰੀਰ ਦੇ ਨੰਗੇਪਨ ਤੋਂ ਸ਼ੁਰੂ ਹੋ ਕੇ ਤਹਿਜ਼ੀਬ ਦੇ ਲਿਬਾਸ ਤੀਕਰ ਜਾਂਦਾ ਏ। ਤੇ ਇਹ ਤਹਿਜ਼ੀਬ... ਇਕ ਜੰਗਲ ਏ। ਕਲਚਰਡ ਆਦਮਖੋਰਾਂ ਦਾ ਜੰਗਲ। ਇਥੇ ਚਿੱਟੇ ਸਫੈਦ ਕੀੜੇ ਰੁੱਖਾਂ ਨੂੰ ਚੱਟ ਰਹੇ ਨੇ। ਰੁੱਖਾਂ ਦੀਆਂ ਜੜ੍ਹਾਂ ਖੋਖਲੀਆਂ ਹੋ ਰਹੀਆਂ ਨੇ। ਉਹ ਨੰਗੇ ਹੋ ਰਹੇ ਨੇ ਪਰ ਅਸੀਂ ਸਾਰੇ ਬੇਵੱਸ ਆਂ। ਕੁੱਝ ਨਹੀਂ ਕਰ ਸਕਦੇ। ਅਸੀਂ ਸਾਰੇ ਜ਼ਿੰਦਗੀ ਦੀ ਪੰਡ ਚੁੱਕੀ ਧਰਤੀ ਅੰਦਰ ਧਸ ਰਹੇ ਹਾਂ। ਅਸੀਂ ਸਭ ਸਰੀਰ ਦੀ ਸੂਲੀ ਉਤੇ ਟੰਗੇ ਹੋਏ ਹਾਂ। ਫਿਰ ਵੀ ਤੂੰ ਪ੍ਰੇਮਗੀਤਾ ਰਚਨਾ ਚਾਹੁੰਨਾ ਏਂ। ਪਿਆਰ ਦੇ ਦੀਪ ਜਗਾਣਾ ਚਾਹੁੰਨਾਂ ਏਂ। ਖ਼ੁਦਾਏ ਇਸ਼ਕ ਦਾ ਦੀਦਾਰ ਕਰਨਾ ਚਾਹੁੰਨਾ ਏਂ।"

"ਦੇਖ ਰਾਧਾ! ਆਪਣੇ ਅਹਿਸਾਸਾਂ ਦੀ ਭੱਠੀ ਵਿਚ ਏਨਾ ਤੇਲ ਨਾ ਪਾ ਕਿ ਤੇਰਾ ਵਜੂਦ ਹੀ ਸੜ ਬਲ ਜਾਏ। ਦੁਨੀਆਂ ਦੀ ਕੋਈ ਸ਼ੈਅ ਆਪਣੀ ਜ਼ਾਤ ਵਿਚ ਬੁਰੀ ਨਹੀ ਏ। ਸਾਡੇ ਬੁਰੇ ਕਰਮਾਂ ਨਾਲ਼ ਉਹ ਬੁਰੀ ਹੋ ਜਾਂਦੀ ਏ। ਇਸ ਲਈ ਬੁਰਾਈ ਦਾ ਵਜੂਦ ਹਕੀਕੀ ਨਹੀਂ ਏ। ਜਦ ਕਿ ਜ਼ਿੰਦਗੀ ਇਕ ਹਕੀਕਤ ਏ। ਜ਼ਿੰਦਗੀ ਮੁਹੱਬਤ ਏ। ਇਸ਼ਕ ਏ। ਪਰ ਤੇਰੀ ਜ਼ਿੰਦਗੀ ਦੀ ਕੁਲੀ ਤਾਂ ਖਾਲਮਖਾਲੀ ਪਈ ਏ। ਬਿਲਕੁਲ ਵੀਰ੍ਹਾਨ। ਕਮਰੇ ਉਜਾੜ ਪਏ ਨੇ। ਮੈਂ ਤੇਰੇ ਦਿਲ ਦੀ ਕੋਰੀ ਦੀਵਾਰ ਤੇ ਹਯਾਤੀ ਦੀਆਂ ਤਸਵੀਰਾਂ ਸਜਾਣਾ ਚਾਹੁੰਦਾਂ ਹਾਂ। ਇਸ ਲਈ ਤੂੰ ਆਪਣੇ ਦਿਲ ਦਾ ਦਰਵਾਜ਼ਾ ਮੇਰੇ ਲਈ ਬੰਦ ਨਾ ਕਰ।

ਮੈਂ ਉਸ ਰਾਹ ਤੇ ਚੱਲਣਾ ਛੱਡ ਚੁੱਕੀ ਆਂ ਕ੍ਰਿਸ਼ਨ। ਜਿਹੜਾ ਰਿਸ਼ਤਿਆਂ ਦੇ

ਘਣੇ ਜੰਗਲ ਨੂੰ ਜਾਂਦਾ ਏ। ਮੈਂ ਖ਼ਵਾਬ ਦੇਖਣੇ ਛੱਡ ਦਿੱਤੇ ਨੇ। ਮੈਂ ਆਪਣੇ ਜੁੱਸੇ ਤੋਂ ਪਿਆਰ ਨਾਂ ਦੀ ਗਰਦਫੰਡ ਦਿੱਤੀ ਏ। ਤੂੰ ਨਹੀਂ ਜਾਣਦਾ ਕ੍ਰਿਸ਼ਨ ਬਹੁਤ ਪਹਿਲਾਂ ਭੁਲੇਖਿਆਂ ਤੇ ਛਲਾਵਿਆਂ ਪਿੱਛੇ ਚਲਦਿਆਂ ਹੋਇਆਂ ਮੈਂ ਦਿਲ ਦਰਿਆ ਦੇ ਦੰਦੇ 'ਤੇ ਇਕ ਘਰ ਬਣਾਇਆ ਸੀ ਉਸ ਅੰਦਰ ਪਿਆਰ ਦਾ ਦੀਪ ਜਗਾਇਆ ਸੀ। ਫਿਰ ਕਿਸੇ ਨੇ ਚੁੱਪ ਚੁੱਪੀਤੇ ਮੇਰੇ ਘਰ ਦਾ ਕੁੰਡਾ ਖੜਕਾਇਆ ਸੀ। ਮੈਂ ਉਹਨੂੰ ਅੰਦਰ ਆਣ ਦੀ ਇਜਾਜ਼ਤ ਦੇ ਦਿੱਤੀ ਸੀ। ਮੈਂ ਉਹਨੂੰ ਆਪਣੇ ਸਰੀਰ ਦੀ ਚਾਦਰ ਬਨਾਣਾ ਚਾਹੁੰਦੀ ਸਾਂ। ਤੂੰ ਤਾਂ ਜਾਣਦਾ ਏਂ ਬਈ ਔਰਤ ਇਕ ਵੇਲ ਵਾਂਗਰ ਹੁੰਦੀ ਏ ਜਿਹੜੀ ਭਾਵੇਂ ਕਿੰਨੀ ਹੀ ਵੱਢੀ ਤੇ ਲੰਮੀ ਕਿਉਂ ਨਾ ਹੋ ਜਾਵੇ। ਪਰ ਉਹਨੂੰ ਹਰ ਵੇਲੇ ਇਕ ਮਜ਼ਬੂਤ ਸਹਾਰੇ ਦੀ ਲੋੜ ਹੁੰਦੀ ਏ। ਮੈਂ ਉਹਨੂੰ ਆਪਣਾ ਸਹਾਰਾ ਬਨਾਉਣਾ ਚਾਹੁੰਦੀ ਸਾਂ ਪਰ ਉਹ ਨਦੀ ਕਿਨਾਰੇ ਖੜ੍ਹਾ ਇਕ ਅਜੇਹਾ ਰੁੱਖ ਸੀ ਜੀਹਦੀਆਂ ਜੜ੍ਹਾਂ ਖੋਖਲੀਆਂ ਸਨ। ਅਸੀਂ ਕਾਫੀ ਚਿਰ ਤਕ ਅੱਗ-ਪਾਣੀ ਦੀ ਖੇਡ ਖੇਡਦੇ ਰਹੇ। ਮੈਂ ਉਸ ਅੰਦਰ ਹਰਿਆਲੀ ਲਿਆਉਣ ਦਾ ਜਤਨ ਕਰਦੀ ਰਹੀ ਤੇ ਉਹ ਮੈਨੂੰ ਬਾਂਝ ਬਣਾਉਂਦਾ ਰਿਹਾ। ਉਹ ਇਕ ਅਜੇਹਾ ਬੱਦਲ ਸੀ ਜੋ ਕਦੇ ਗਰਜਿਆ ਤੇ ਨਾ ਕਦੇ ਵਰ੍ਹਿਆ। ਉਹ ਮਨੁੱਖ ਜਿਹੜਾ ਮੇਰੀ ਜ਼ਿੰਦਗੀ ਵਿਚ ਅੱਗ ਦੇ ਭਾਂਬੜ ਵਾਂਗ ਦਾਖ਼ਲ ਹੋਇਆ ਸੀ, ਮੇਰੀ ਰੂਹ ਨੂੰ ਸਾੜ ਫੂਕ ਕੇ ਮੇਰੇ ਅੰਦਰੋਂ ਬਾਹਰ ਨਿਕਲ ਗਿਆ। ਮੈਂ ਉਹਨੂੰ ਫੜ ਵੀ ਨਾ ਸਕੀ ਅਤੇ ਫਿਰ ਮੈਂ ਝੀਲ ਵਿਚ ਡੁੱਬ ਗਈ ਕਾਹੀ ਨਾਲ਼ ਭਰੋਦੀ ਝੀਲ ਵਿਚ ਮੈਂ ਠੰਡੀ ਠਾਰ ਹੋ ਗਈ। ਮੈਂ ਅੱਥਰੂਆਂ ਦੀ ਪੂੰਜੀ ਨੂੰ ਬੇਦਰੇਗ ਲੁਟਾਇਆ ਪਰ ਕੁੱਝ ਨਾ ਪਾਇਆ। ਇਸ ਲਈ ਤੂੰ ਮੂਰਤੀ ਨੂੰ ਪਿਘਲਾਣ ਦਾ ਯਤਨ ਛੱਡਦੇ।"

ਰਾਧਾ! ਅਸੀਂ ਸਾਰੇ ਲੋਕ ਮੁਹੱਬਤ ਦੀ ਤਾਂਘ ਵਿਚ ਜਿਉਂਦੇ ਹਾਂ। ਇਹ ਸਾਡੀ ਫ਼ਿਤਰਤ ਦੀ ਪਹਿਲੀ ਲੋੜ ਏ। ਸਾਡੇ ਦਿਲ ਦੀ ਪਹਿਲੀ ਰੀਝ। ਇਸ ਲਈ ਤੂੰ ਮੈਨੂੰ ਤਿਆਗ ਦੀ ਦਾਅਵਤ ਨਾ ਦੇ। ਮੈਂ ਤੇਰੇ ਨਾਲ਼ ਪਿਆਰ ਕਰਨਾ। ਤੂੰ ਵੀ ਮੈਨੂੰ ਚਾਹਨੀ ਏਂ ਪਰ ਕਹਿਣਾ ਨਹੀਂ ਚਾਹੁੰਦੀ। ਇਹ ਮੈਂ ਗੱਲ ਤੇਰੇ ਸਰੀਰ ਤੇ ਲਿਖੇ ਅੱਖਰਾਂ ਤੋਂ ਪੜ੍ਹੀ ਏ। ਤੂੰ ਆਪਣੇ ਜਜ਼ਬਿਆਂ ਨੂੰ ਵਜੂਦ ਦੀ ਕਬਰ ਵਿਚ ਕੈਦ ਕੀਤਾ ਹੋਇਆ ਏ। ਕਿਉਂ ਜੋ ਤੂੰ ਉਸ ਪਲ ਤੋਂ ਡਰਨੀ ਏਂ ਜਦ ਤੇਰੀਆਂ ਖਾਹਇਸ਼ਾਂ ਦੀ ਗੰਢ ਖੁੱਲ੍ਹ ਜਾਏਗੀ ਤੇ ਤੂੰ ਤੀਲਾ ਤੀਲਾ ਹੋ ਕੇ ਖਿਲਰ ਜਾਏਂਗੀ। ਇਸ ਲਈ ਰਾਧਾ! ਸਾਰੇ ਡੱਕੇ ਤੋੜ ਦੇ ਤੇ ਉਸ ਜਾਲ 'ਚੋਂ ਬਾਹਰ ਨਿਕਲ ਆ ਜਿਹੜਾ ਤੂੰ ਆਪ ਅਪਣੇ ਗਿਰਦ ਬੁਣਿਆ ਏ।

"ਇਹ ਠੀਕ ਏ ਕ੍ਰਿਸ਼ਨ! ਬਈ ਮੈਂ ਤੈਨੂੰ ਚਾਹੁੰਨੀ ਆਂ। ਪਰ ਪਿਆਰ ਤੇਰੇ ਲਈ ਜਿਸਮਾਂ ਦੇ ਸਮਾਗਮ ਦਾ ਨਾਂ ਏ। ਜਦ ਕਿ ਮੇਰੇ ਲਈ ਇਹ ਇਕ ਲਾਫਾਨੀ ਜਜ਼ਬਾ ਏ। ਇਕ ਖੁਸ਼ਬੂ ਏ— ਰੂਹ ਨੂੰ ਆਨੰਦ ਬਖਸ਼ਣ ਵਾਲੀ ਖੁਸ਼ਬੂ। ਪਿਆਰ ਰੂਹਾਂ ਦੇ ਮਿਲਾਪ ਦਾ ਨਾਂ ਏ। ਕਿਉਂ ਜੋ ਅਸੀਂ ਰੂਹ ਦੀ ਹਾਲਤ ਵਿਚ ਇਕ ਸਾਂ ਅਤੇ ਜਿਸਮਾਂ ਤੋਂ ਪਾਕ। ਸੂਰਜ ਵਾਂਗ ਚਮਕਦੇ ਤੇ ਝਰਨਿਆਂ ਦੇ ਪਾਣੀ ਵਾਂਗ ਸਾਫ਼। ਜਦ ਅਸੀਂ ਸਰੀਰਾਂ ਵਿਚ ਕੈਦ ਹੋ ਗਏ ਤਾਂ ਸਾਨੂੰ ਰਿਸ਼ਿਆਂ ਵਿਚ ਵੰਡ ਦਿੱਤਾ ਗਿਆ ਤੇ

ਸਾਡੀ ਵਹਿਦਤ ਗੁਆਚ ਗਈ। ਇਸ ਲਈ ਆ, ਅਸੀਂ ਸਰੀਰਾਂ ਦੀ ਸੁਹਬਤ ਤਰਕ ਕਰ ਦੇਈਏ। ਤਾਂਘਾਂ ਦੀਆਂ ਬੇੜੀਆਂ ਤੋੜ ਦੇਈਏ। ਕੈਦ ਤੋਂ ਭੱਜ ਜਾਈਏ ਤੇ ਅਪਣੀ ਅਸਲ ਮੰਜ਼ਲ ਉਤੇ ਜਾ ਪਹੁੰਚੀਏ।"

ਰੂਹਾਂ ਦੋ ਕਿਸਮ ਦੀਆਂ ਹੁੰਦੀਆਂ ਨੇ ਰਾਧਾ! ਇਕ ਫ਼ਾਨੀ ਤੇ ਦੂਜੀ ਗ਼ੈਰ ਫ਼ਾਨੀ। ਗ਼ੈਰ ਫ਼ਾਨੀ ਰੂਹ ਖਾਹਸ਼ਾਂ ਦੀ ਭਾਜੜ ਨੂੰ ਖ਼ਤਮ ਕਰ ਦਿੰਦੀ ਏ ਪਰ ਫ਼ਾਨੀ ਰੂਹ ਪਿਆਰ ਤੇ ਲੱਜ਼ਤ ਮੰਗਦੀ ਏ। ਮੈਂ ਵੀ ਇਕ ਫ਼ਾਨੀ ਰੂਹ ਹਾਂ। ਮੈਂ ਤੈਨੂੰ ਪਿਆਰ ਦਾ ਸਵਾਦ ਚਖਾਣਾ ਚਾਹੁੰਨਾ ਵਾਂ। ਜਿਸਮਾਂ ਦੇ ਸਮਾਗਮ ਨਾਲ਼ ਸਵਰਗ ਵਿਚ ਲੈ ਜਾਣਾ ਚਾਹੁੰਨਾ ਕਿਉਂ ਜੋ ਜਿਸਮਾਂ ਦਾ ਸਮਾਗਮ ਹੀ ਮੁਕਤੀ ਦਾ ਵਸੀਲਾ ਏ। ਹਕੀਕੀ ਇਸ਼ਕ ਦਾ ਪੁਲ ਏ।"

"ਕ੍ਰਿਸ਼ਨ! ਤੇਰੇ ਦਿਲ ਤੇ ਦਿਮਾਗ਼ ਦੀ ਹਾਲਤ ਸਹੀ ਨਹੀਂ ਏ। ਤੇਰੀਆਂ ਗੱਲਾਂ ਵਿਚ ਅਕਲ ਦਾ ਦਖ਼ਲ ਨਹੀਂ ਲੱਭਦਾ। ਤੂੰ ਮੁਹੱਬਤ ਨੂੰ ਆਪਣੇ ਜ਼ਾਵੀਏ ਨਾਲ਼ ਵੇਖਦਾ ਏਂ।"

"ਇਸ਼ਕ ਦਾ ਰੁਤਬਾ ਅਕਲ ਕੋਲੋਂ ਬਹੁਤ ਉੱਚਾ ਏ ਰਾਧਾ! ਮੁਹੱਬਤ ਜ਼ਿੰਦਗੀ ਤੇ ਮੌਤ ਵਿਚਕਾਰ ਕਿ ਅਨ ਮੁੱਲਾ ਖਜ਼ਾਨਾ ਏ ਜਿਹਦਾ ਹਿਸਾਬ ਕਿਤਾਬ ਨਹੀਂ ਰੱਖਿਆ ਜਾਂਦਾ। ਇਹ ਤਾਂ ਜਜ਼ਬਿਆਂ ਦੀ ਦੌਲਤ ਏ ਹਯਾਤੀ ਦਾ ਸਰਮਾਇਆਂ ਏ ਪਰ ਸੱਚ ਤਾਂ ਇਹ ਵੇ ਕਿ ਤੂੰ ਅਪਣੇ ਸਿਵਾ ਕਿਸੇ ਹੋਰ ਨਾਲ਼ ਕੋਈ ਰਿਸ਼ਤਾ ਰੱਖਣਾ ਈ ਨਹੀਂ ਚਾਹੁੰਦੀ। ਤੂੰ ਸੁਲਗ ਸੁਲਗ ਕੇ ਖਾਕ ਹੋਣਾ ਚਾਹੁੰਨੀ ਏਂ ਰਾਧਾ। ਤੂੰ ਨਹੀਂ ਜਾਣਦੀ ਕਿ ਇਹ ਦੁਨੀਆਂ ਹਸਾਸ ਲੋਕਾਂ ਲਈ ਇਕ ਨਰਕ ਏ। ਇਸ ਲਈ ਜੀਵਨ ਦੇ ਇਕ ਇਕ ਪਲ ਨੂੰ ਖੁਸ਼ੀਆਂ ਬਟੋਰਨ ਲਈ ਵਰਤ। ਮੈਨੂੰ ਟੋਟਿਆਂ ਵਿਚ ਵੰਡੀ ਹੋਈ ਤੇਰੀ ਇਹ ਜ਼ਿੰਦਗੀ ਪਸੰਦ ਨਹੀਂ। ਤੂੰ ਅਪਨਾ ਪੂਰਾ ਵਜੂਦ ਇਕੱਠਾ ਕਰ ਤੇ ਮੇਰੇ ਨਾਲ਼ ਚੱਲ। ਮੇਰਾ ਪਿਆਰ ਧੁੱਪ ਵਿਚ ਤੇਰਾ ਸਾਇਆ ਬਣੇਗਾ। ਤੇਰੇ ਹਨੇਰੇ ਵਿਚ ਲੋਅ ਬਣ ਜਾਏਗਾ। ਤੇਰੇ ਸਰੀਰ ਦੀ ਗੁਫ਼ਾ ਵੀ ਹਨੇਰੇ ਨਾਲ਼ ਭਰੀ ਹੋਈ ਏ। ਲੋਅ ਦਾ ਕਿਤੇ ਨਾਂ ਨਿਸ਼ਾਨ ਤਕ ਨਹੀਂ ਏ। ਜੇ ਤੇਰੀ ਮਰਜ਼ੀ ਹੋਵੇ ਤਾਂ ਮੈਂ ਗੁਫ਼ਾ ਵਿਚ ਅੱਗ ਬਾਲਾਂ ਤਾਂ ਜੋ ਸਰੀਰ ਰੋਸ਼ਨ ਹੋ ਜਾਵੇ। ਦੇਖ ਰਾਧਾ। ਇਨਸਾਨ ਦੇ ਅੰਦਰ ਜਜ਼ਬੇ ਟੁੱਟ ਭੱਜ ਤਾਂ ਕਰਦੇ ਹੀ ਰਹਿੰਦੇ ਨੇ ਪਰ ਦਿਲ ਦਾ ਭਾਂਡਾ ਖਾਲੀ ਨਹੀਂ ਰੱਖਣਾ ਚਾਹੀਦਾ। ਉਹ ਭਰਿਆ ਹੋਵੇ, ਭਾਵੇਂ ਉਸ ਵਿਚ ਆਸ ਦਾ ਰਾਂਗਲਾ ਗੁਬਾਰ ਹੀ ਕਿਉਂ ਨਾ ਹੋਵੇ। ਮੈਂ ਮੰਨਣਾ ਵਾਂ ਕਿ ਅਸਮਾਨ ਮੈਲਾ ਹੈ। ਧਰਤੀ ਬੰਜਰ ਹੋ ਰਹੀ ਏ। ਸੂਰਜ ਬੱਦਲਾਂ ਦੇ ਧੂੰਏਂ 'ਚ ਅਟਕਿਆ ਹੋਇਆ ਏ ਫਿਰ ਵੀ ਆ ਅਸੀਂ- ਨਾਲ਼ ਨਾਲ਼ ਚੱਲੀਏ। ਜੁਗਨੂੰਆਂ ਨੂੰ ਫੜੀਏ ਤੇ ਹਯਾਤੀ ਦੇ ਇਕ ਇਕ ਪਲ ਨੂੰ ਲੋਅ ਬਖਸ਼ੀਏ।"

"ਇਸ ਜ਼ਿੰਦਗੀ ਦੇ ਰਸਤੇ ਵਿਚ ਹੁਣ ਮੈਨੂੰ ਕਿਸੇ ਰੁੱਖ ਦੀ ਲੋੜ ਨਹੀਂ ਰਹੀ ਕ੍ਰਿਸ਼ਨ! ਮੈਂ ਕਦੋਂ ਦਾ ਆਪਣੇ ਸਾਏ ਹੇਠ ਜੀਣਾ ਸਿਖ ਲਿਆ ਏ। ਮੈਂ ਇਕ ਕਾਲੀ ਰਾਤ ਹਾਂ ਜਿਹੜੀ ਲੋਅ ਨੂੰ ਕਦੇ ਜਨਮ ਨਹੀਂ ਦੇ ਸਕਦੀ। ਇਸ ਲਈ ਮੈਨੂੰ ਟਟਿਹਣੇ ਫੜਣ 'ਚ ਕੋਈ ਦਿਲਚਸਪੀ ਨਹੀਂ ਏ। ਮੈਂ ਆਪਣੇ ਦਿਲ ਦੇ ਬੂਹੇ ਨੂੰ ਅੰਦਰੋਂ ਜਿੰਦਰਾ

ਮਾਰ ਦਿੱਤਾ ਏ। ਮੇਰੀ ਬਹਾਰ ਕਦ ਦੀ ਬਰਫ਼ ਵਿਚ ਦੱਬੀ ਜਾ ਚੁੱਕੀ ਏ ਤੇ ਬਰਫ਼ ਪਿਘਲਣ ਵਾਲੀ ਨਹੀਂ। ਤੂੰ ਮੂਰਤੀ ਨੂੰ ਤੋੜਣ ਦੀ ਕੋਸ਼ਿਸ਼ ਛੱਡ ਦੇ। ਮੈਂ ਤਾਂ ਇਸ ਉਡੀਕ ਵਿਚ ਹਾਂ ਕ੍ਰਿਸ਼ਨ ਬਈ ਕਦੋਂ ਮੇਰੀ ਰੂਹ ਜਿਸਮ ਦੇ ਕਫ਼ਨ ਤੋਂ ਆਜ਼ਾਦ ਹੋਵੇ।"

"ਰਾਧਾ! ਜਿਸਮ ਰੂਹ ਦਾ ਨਾ ਕਫ਼ਨ ਏ ਤੇ ਨਾ ਕਬਰ। ਜਿਸਮ ਸੂਲੀ ਵੀ ਨਹੀਂ। ਇਹ ਰੂਹ ਦਾ ਲਿਬਾਸ ਏ। ਸਰੀਰ ਦੀ ਪੌੜੀ ਉਤੇ ਚੜ੍ਹ ਕੇ ਹੀ ਰੂਹ ਤੱਕ ਪਹੁੰਚਿਆ ਜਾ ਸਕਦਾ ਏ ਰਾਧਾ! ਸੁਆਣੀ ਨੇ ਮਰਦ ਜ਼ਾਤ ਨੂੰ ਇਸ ਲਈ ਪੈਦਾ ਨਹੀਂ ਕੀਤਾ ਕਿ ਉਹ ਇਕੱਲੀ ਰਹੇ। ਮਰਦ ਉਹਦਾ ਸਾਥੀ ਏ। ਉਹਦਾ ਪੂਰਕ। ਇਸ ਲਈ ਤੂੰ ਭੱਜ ਨਹੀਂ। ਮੈਂ ਤੈਨੂੰ ਹਾਰਨ ਵਾਲਾ ਨਹੀਂ ਹਾਂ। ਵੇਖ, ਵੇਲਾ ਬਰਬਾਦ ਨਾ ਕਰ। ਵਕਤ ਤੇ ਲਹਿਰਾਂ ਕਿਸੇ ਦੀ ਉਡੀਕ ਨਹੀਂ ਕਰਦੀਆਂ।"

"ਪਰ ਮੈਂ ਆਪ ਅਪਣੇ ਆਪ ਨੂੰ ਹਾਰਨਾ ਚਾਹੁੰਦੀ ਹਾਂ। ਇਸ ਵਿਚ ਤੂੰ ਕੀ ਕਰ ਸਕਨਾ ਏਂ।"... ਮੇਰੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮ ਹੋ ਗਈਆਂ। ਮੇਰਾ ਮੰਜ਼ਲ ਤੇ ਪੁੱਜਣਾ ਔਖਾ ਹੋ ਗਿਆ। ਭਲਾ ਕੇਲੇ ਦੇ ਛਿਲਕਿਆਂ ਤੇ ਚੱਲ ਕੇ ਮੰਜ਼ਲ ਉਤੇ ਕਿਵੇਂ ਪੁੱਜਿਆ ਜਾ ਸਕਦਾ ਏ। ਮੈਂ ਉਸ ਅੰਦਰ ਜ਼ਿੰਦਗੀ ਦੀ ਹਰਾਰਤ ਪੈਦਾ ਕਰਨ ਦੀ ਕੋਸ਼ਿਸ਼ ਵਿਚ ਆਪ ਬਰਫ਼ ਦੀ ਇਕ ਸਿਲ ਬਣਨ ਲੱਗਾ। ਅਖੀਰ ਇਕ ਦਿਨ ਉਹ ਪੱਥਰ ਦੀ ਸੋਹਣੀ ਮੂਰਤੀ, ਜਿਹੜੀ ਪਲਛਿਣ ਲਈ ਝੀਲਾਂ 'ਚੋਂ ਉਭਰੀ ਸੀ, ਹਮੇਸ਼ਾ ਲਈ ਕਾਈ ਨਾਲ਼ ਭਰੁਚੀ ਝੀਲ ਵਿਚ ਡੁੱਬ ਗਈ ਤੇ ਗਾਇਬ ਹੋ ਗਈ। ਮੈਂ ਡੂੰਘੀ ਝੀਲ ਵਿਚ ਤਾਰੀ ਮਾਰਦਾ ਰਿਹਾ। ਉਹਨੂੰ ਤਹਿ ਵਿਚ ਢੂੰਡਦਾ ਰਿਹਾ ਪਰ ਝੀਲ ਵਿਚ ਕੋਈ ਹਲਚਲ ਨਹੀਂ ਹੋਈ। ਉਹ ਬੇਹਰਕਤ ਤੇ ਸ਼ਾਂਤ ਰਹੀ। ਥੱਕ ਹਾਰਕੇ ਮੈਂ ਝੀਲ ਵਿੱਚੋਂ ਬਾਹਰ ਆ ਗਿਆ ਤੇ ਕਿਨਾਰੇ ਤੇ ਬਹਿ ਗਿਆ। ਪਰ ਮੇਰੇ ਪੈਰ ਝੀਲ ਵਿਚ ਹੀ ਪਏ ਰਹੇ ਅਤੇ ਪਾਣੀ ਨੂੰ ਹਿਲਾਂਦੇ ਰਹੇ। ਕਾਹੀ ਨੇ ਮੇਰੇ ਪੈਰਾਂ 'ਤੇ ਫੋੜੇ ਉਗਾ ਦਿੱਤੇ। ਮੇਰੇ ਪੈਰ ਵੀ ਸੜ ਗਏ। ਪਰ ਉਹ ਸੁੰਦਰ ਮੂਰਤੀ ਝੀਲ 'ਚੋਂ ਫਿਰ ਕਦੇ ਨਹੀਂ ਉੱਭਰੀ। ਇਸ ਗੱਲ ਨੂੰ ਸਦੀਆਂ ਬੀਤ ਚੁੱਕੀਆਂ ਨੇ। ਪਰ ਮੈਂ ਬਗ਼ੈਰ ਪੈਰਾਂ ਦਾ ਮਨੁੱਖ ਅੱਜ ਵੀ ਕਿਨਾਰੇ ਤੇ ਬੈਠਾ ਉਹਦੀ ਤਾਂਘ 'ਚ ਝੀਲ ਅੰਦਰ ਝਾਕਦਾ ਰਹਿਨਾ ਵਾਂ।

# ਖੂੰਜੇ ਰੁਲਦਾ ਸੱਚ

ਮੈਂ ਕਹਾਣੀ ਟੋਟਿਆਂ ਵਿਚ ਲਿਖਣਾ ਪਸੰਦ ਕਰਨਾ ਵਾਂ। ਕਿਉਂ ਜੇ ਮੈਂ ਟੋਟੇ ਜੋੜਨ ਵਿਚ ਮਾਹਰ ਹਾਂ। ਇਹ ਕਹਾਣੀ ਵੀ ਮੈਂ ਟੋਟਿਆਂ ਵਿਚ ਹੀ ਬਿਆਨ ਕਰ ਰਿਹਾਂ। ਤੁਸੀਂ ਮੇਰਾ ਯਕੀਨ ਕਰ ਲਉ ਬਈ ਇਹ ਟੋਟੇ ਖ਼ੂਬਸੂਰਤੀ ਨਾਲ਼ ਜੁੜ ਜਾਣਗੇ ਤੇ ਕਹਾਣੀ ਬਣ ਜਾਏਗੀ। ਇਕ ਕਹਾਣੀ— ਕਈ ਟੋਟੇ— ਨਿੱਕੇ— ਵੱਡੇ— ਜ਼ਰੂਰੀ ਤੇ ਗ਼ੈਰ ਜ਼ਰੂਰੀ— ਤੇ ਇਹ ਪਹਿਲਾ ਟੋਟਾ।

ਇਕ ਅੱਲ੍ਹੜ ਮੁਟਿਆਰ—ਖਿੜਿਆ ਸਰੀਰ— ਛਾਤੀ ਉਤੇ ਦੋ ਕੱਚੀਆਂ ਨਾਖਾਂ— ਅੰਗ ਅੰਗ ਵਿਚ ਗੁਲਾਬ ਦੀ ਮਹਿਕ— ਆਪਣੇ ਵਜੂਦ ਦੇ ਜੰਗਲ ਨੂੰ ਹਰਾ ਹੁੰਦਿਆਂ ਵੇਖ ਰਹੀ ਮੁਟਿਆਰ— ਇਕ ਦਿਨ ਹੱਸਦੇ ਖੇਤਾਂ ਵਿੱਚ— ਸਬਜ਼ ਖੀਰੇ ਤੋੜਨ ਗਈ। ਇਥੇ ਜ਼ਰਾ ਰੁਕ ਜਾਵੋ— ਕਿਉਂ ਜੋ ਇਸ ਪਹਿਲੇ ਟੁੱਕੜੇ ਦਾ ਦੂਜਾ ਹਿੱਸਾ ਇਥੇ ਨਹੀਂ ਜੁੜਦਾ। ਇਸ ਲਈ ਹੁਣ ਕਹਾਣੀ ਦਾ ਦੂਜਾ ਟੋਟਾ ਪੜ੍ਹੋ।

ਇਕ ਗੱਭਰੂ— ਜਵਾਨੀ ਦੇ ਖ਼ੁਮਾਰ 'ਚ ਬੇ ਮੁਹਾਰਾ— ਚਿੜੀਆਂ ਦਾ ਸ਼ਿਕਾਰੀ— ਇਕ ਸ਼ਾਹਮਾਰ— ਕੁੜੀ ਨੂੰ ਖੇਤ ਵਲ ਜਾਂਦਾ ਵੇਖਕੇ ਆਪਣੀ ਖੁੱਡ 'ਚੋਂ ਬਾਹਰ ਨਿਕਲਿਆ— ਤੇ ਕੁੜੀ ਦੇ ਸਾਹਮਣੇ ਕੁੰਡਲੀ ਮਾਰ ਕੇ ਖੜ੍ਹਾ ਹੋ ਗਿਆ। ਉਹ ਕੁੱਝ ਬੜਬੜਾਇਆ ਤੇ ਫਿਰ ਉਹਨੇ ਗਰਦਨ ਲੰਮੀ ਕੀਤੀ ਤੇ ਕੁੜੀ ਨੂੰ ਹੜੱਪਣ ਲਈ ਮੂੰਹ ਖੋਲ੍ਹਿਆ। ਕੁੜੀ ਨੇ ਚੋਖੀ ਦਾਦ ਫਰਿਆਦ ਕੀਤੀ। ਸ਼ੋਰ ਮਚਾਇਆ। ਡਾਹਢਾ ਮੁਕਾਬਲਾ ਕੀਤਾ। ਪਰ ਸੱਪ ਡੰਗ ਮਾਰ ਗਿਆ। ਚਿੜੀ ਸ਼ਿਕਾਰ ਹੋ ਗਈ। ਮੁੰਡੇ ਹਰੇ ਜੰਗਲ ਨੂੰ ਤਬਾਹ ਕਰਕੇ ਆਪਣੀ ਵੱਡੀ ਹਵੇਲੀ ਵਲ ਚਲਾ ਗਿਆ। ਤੇ ਕੁੜੀ— ਬਈ ਜਿਸਦੇ ਸਾਵੇ ਹੁਸਨ ਨੂੰ ਅਤੀ ਸੁੰਦਰ ਬਣਾਵਣ ਵਾਲੀ ਨੱਥ ਨੱਕੋਂ ਲੱਥ ਚੁੱਕੀ ਸੀ! ਕੱਚੀਆਂ ਨਾਖਾਂ ਤੇ ਚੱਕ ਮਾਰਨ ਦੇ ਨਿਸ਼ਾਨ ਸਨ। ਆਹੋ ਉਹ ਕੁੜੀ— ਫੱਟੜ ਸਰੀਰ ਨੂੰ ਸੰਭਾਲਦੀ ਹੋਈ— ਤੇ ਭਾਰੇ ਕਦਮ ਪੁੱਟਦੀ ਹੋਈ— ਰੋਂਦੀ-ਕੁਰਲਾਂਦੀ ਆਪਣੀ ਕੁੱਲੀ 'ਚ ਅੱਪੜੀ। ਉਹਨੂੰ ਉੱਜੜਿਆ ਵੇਖ ਕੇ ਕੁਹਰਾਮ ਮੱਚ ਗਿਆ। ਕੁੱਲੀ ਵਿਚ ਭੂਚਾਲ ਆਇਆ— ਫਿਰ ਭੂਚਾਲ ਬਸਤੀ ਵਿਚ ਫੈਲ ਗਿਆ। ਬਸਤੀ ਦਰਦ ਨਾਲ਼ ਕੁਰਲਾਣ ਲੱਗੀ। ਦਰਦ ਏ ਦਰਿਆ ਵਿਚ ਹੜ੍ਹ ਆ ਗਿਆ। ਬਸਤੀ ਹਵੇਲੀ ਵਾਲੇ ਮੁੰਡੇ ਦੇ ਖਿਲਾਫ ਲਾਮਬੰਦ ਹੋ ਗਈ। ਉਹਨਾਂ ਥਾਣੇ ਵਿਚ ਰਪਟ ਦਰਜ ਕਰਾਈ। ਗੱਲ ਵੱਡੀਆਂ ਕੁਰਸੀਆਂ ਤਕ ਪਹੁੰਚੀ। ਬਸਤੀ ਵਿਚ ਪੁਲਸ ਆਈ। ਕੁੜੀ ਦੇ ਬਿਆਨ ਲਏ ਗਏ। ਪੁਲਸ ਨੇ ਉਹਦੀ ਲੀਰੋ-ਲੀਰ ਕਮੀਜ਼, ਫਟੀ ਅੰਗੀ,ਲਹੂ

'ਚ ਰੰਗੀ ਸਲਵਾਰ ਆਪਣੇ ਕਬਜ਼ੇ ਵਿਚ ਲੈ ਲਈ ਤੇ ਕੁੜੀ ਦਾ ਝਰੂੰਡਿਆ ਹੋਇਆ ਸਰੀਰ ਡਾਕਟਰੀ ਮੁਆਇਨੇ ਲਈ ਭੇਜ ਦਿੱਤਾ। ਮੁੰਡੇ ਨੂੰ ਗ੍ਰਿਫਤਾਰ ਕਰ ਲਿਆ ਗਿਆ। ਗਵਾਹਾਂ ਦੇ ਬਿਆਨ ਲਏ ਗਏ। ਬਿਆਨ ਮੁਕੰਮਲ ਹੁੰਦਿਆਂ ਸਾਰ ਹੀ ਪੁਲਸ ਨੇ ਤਾਜ਼ੀਰਾਤ ਹਿੰਦ ਦੀ ਦਫ਼ਾ 376 ਦੇ ਤਹਿਤ ਚਾਲਾਨ ਸੈਸ਼ਨ ਕੋਰਟ 'ਚ ਪੇਸ਼ ਕਰ ਦਿੱਤਾ।

ਅਤੇ ਇਹ ਕਹਾਣੀ ਦਾ ਤੀਜਾ ਤੇ ਅਹਿਮ ਟੋਟਾ— ਫ਼ਾਰੂਕ, ਸੈਸ਼ਨ ਕੋਰਟ ਦਾ ਜੱਜ, ਅਦਾਲਤ ਦੀ ਕੁਰਸੀ ਉਤੇ ਬੈਠਾ— ਤੱਕੜੀ ਹੱਥ ਵਿਚ ਫੜਕੇ ਇਨਸਾਫ਼ ਤੋਲ ਰਿਹਾ ਏ। ਉਹਦਾ ਦਾਹਵਾ ਏ ਪਈ ਉਹਨੇ ਇਨਸਾਫ਼ ਦੀ ਕੁਰਸੀ 'ਤੇ ਬੈਠਿਆਂ ਕਦੇ ਵੀ ਘੱਟ ਜਾਂ ਵੱਧ ਤੋਲ ਕੇ ਆਪਣੇ ਜ਼ਮੀਰ ਨੂੰ ਸ਼ਰਮਸਾਰ ਨਹੀਂ ਹੋਣ ਦਿੱਤਾ। ਆਪਣੇ ਆਪ ਨੂੰ ਆਦਲ ਸਮਝਣ ਵਾਲਾ— ਇਹ ਜੱਜ— ਆਪਣੇ ਅਦਲ ਇਨਸਾਫ਼ ਲਈ ਸ਼ਹਿਰ ਵਿਚ ਚੋਖਾ ਮਸ਼ਹੂਰ ਏ। ਪੰਜ ਵਕਤਾ ਨਮਾਜ਼ੀ— ਪਰਹੇਜ਼ਗਾਰ— ਸੱਚਾ ਤੇ ਸੁੱਚਾ— ਜੱਜ ਫ਼ਾਰੂਕ ਚਾਲਾਨ ਦੀ ਮਿਸਲ ਹੱਥ 'ਚ ਲੈ ਕੇ ਵਰਕੇ ਥੱਲ ਰਿਹਾ ਏ— ਫਰਦ ਜ਼ੁਰਮ ਲਗਾਈ ਜਾਂਦੀ ਏ। ਅਦਾਲਤ ਦਾ ਕਮਰਾ ਲੋਕਾਂ ਨਾਲ਼ ਭਰਿਆ ਹੋਇਆ ਏ। ਭੂਚਾਲ ਨਾਲ਼ ਹਿਲੀਆਂ ਕੁੱਲੀਆਂ ਦੇ ਵਸਨੀਕ— ਉੱਜੜੀ ਹੋਈ ਕੁੜੀ— ਮੁੰਡੇ ਦਾ ਪਰਿਵਾਰ— ਯਾਰ-ਬੇਲੀ— ਸ਼ਹਿਰ ਦੇ ਪਤਵੰਤੇ— ਵਕੀਲ- ਅਖ਼ਬਾਰੀ ਰਿਪੋਰਟਰ— ਫੋਟੋਗ੍ਰਾਫਰ— ਟੈਲੀਵੀਜ਼ਨ ਦੇ ਕੈਮਰੇ— ਅਤੇ ਸਿਪਾਹੀਆਂ ਦੀ ਹਿਰਾਸਤ ਵਿੱਚ— ਕਮਰੇ ਅੰਦਰ ਦਾਖ਼ਲ ਹੋਣ ਵਾਲਾ ਮੁੰਡਾ— ਨੀਵੀਆਂ ਨਜ਼ਰਾਂ— ਪ੍ਰੇਸ਼ਾਨ ਹਾਲ— ਪੀਲਾ ਚਿਹਰਾ— ਧੌਣ ਲਮਕੀ ਹੋਈ।

ਜੱਜ ਨੇ ਮੁਕੱਦਮੇ ਦੀ ਕਾਰਵਾਈ ਸ਼ੁਰੂ ਕਰਨ ਦਾ ਐਲਾਨ ਕੀਤਾ। ਕਮਰੇ ਵਿਚ ਸ਼ੋਰ ਥਮ ਗਿਆ। ਇਸਤਗਾਸੇ ਦੇ ਵਕੀਲ ਨੇ ਬਹਿਸ ਆਰੰਭ ਕੀਤੀ ਅਤੇ ਜੁਰਮ ਦੀ ਤਫਸੀਲ ਪੜ੍ਹ ਕੇ ਸੁਣਾਈ। ਸਬੂਤ ਵਜੋਂ ਸਰਕਾਰੀ ਵਕੀਲ ਨੇ ਅਦਾਲਤ ਨੂੰ ਕੁੜੀ ਦਾ ਝਰੂੰਡਿਆ ਹੋਇਆ ਸਰੀਰ, ਲਹੂ ਨਾਲ਼ ਭਰੀ ਸਲਵਾਰ... ਪਾਟੀ ਅੰਗੀ, ਫਟੀ ਕਮੀਜ਼ ਅਤੇ ਡਾਕਟਰੀ ਮੁਆਇਨੇ ਦੀ ਰਿਪੋਰਟ ਪੇਸ਼ ਕੀਤੀ। ਗਵਾਹਾਂ ਦੇ ਬਿਆਨ ਕਰਾਏ ਤੇ ਕੁਰਸੀ ਉਤੇ ਜਾ ਕੇ ਬੈਠ ਗਿਆ। ਜੱਜ ਨੇ ਮੁਲਜ਼ਮ ਵੱਲ ਵੇਖ ਕੇ ਬੜੇ ਰੋਹਬ ਨਾਲ਼ ਕਿਹਾ :

"ਜਨਾਬ ਵਾਲਾ! ਮੇਰਾ ਨਾਂ ਆਫਤਾਬ ਆਲਮ ਵਲਦ ਖ਼ਾਨ ਬਹਾਦਰ ਸ਼ਾਹ ਮੁਹੰਮਦ ਖ਼ਾਨ ਏ। ਮੇਰੀ ਉਮਰ ਚੌਵੀ ਸਾਲ ਏ। ਅਸੀਂ ਮੁਹੱਲਾ ਨਵਾਬਾਂ 'ਚ ਰਹਿਨੇ ਆਂ ਤੇ ਵਪਾਰ ਸਾਡਾ ਪੇਸ਼ਾ ਏ।" ਜੱਜ ਨੇ ਕੁੱਝ ਪਲ ਲਈ ਮਿਸਲ ਦਾ ਮੁਆਇਨਾ ਕੀਤਾ ਤੇ ਫਿਰ ਮੁਲਜ਼ਮ ਵਲ ਵੇਖ ਕੇ ਬੋਲਿਆ, "ਤੇਰੇ ਉਤੇ ਇਲਜ਼ਾਮ ਏ ਬਈ ਤੂੰ ਬਸਤੀ ਸ਼ੇਖਾਂ 'ਚ ਰਹਿਣ ਵਾਲੀ ਮਰੀਅਮ ਬੀਬੀ ਦੁਖ਼ਤਰ ਫ਼ਕੀਰ ਮੁਹੰਮਦ ਉਰਫ ਫ਼ਕੀਰੂ, ਉਮਰ ਸੋਲਾਂ ਸਾਲ ਨਾਲ਼ ਜਬਰ ਜਨਾਹ ਕੀਤਾ ਏ। ਸਰਕਾਰੀ ਵਕੀਲ ਵਲੋਂ ਪੇਸ਼ ਹੋਏ ਗਵਾਹਾਂ ਦੇ ਬਿਆਨ, ਡਾਕਟਰੀ ਰਿਪੋਰਟ ਅਤੇ ਵਾਰਦਾਤ ਵਾਲੀ ਥਾਂ ਤੋਂ ਲਿਤੇ ਗਏ ਬਾਕੀ ਸਬੂਤਾਂ ਤੋਂ ਪਤਾ ਚਲਦਾ ਏ ਬਈ ਮਰੀਅਮ ਬੀਬੀ ਦੀ ਪੱਤ ਤੂੰ

ਲੁੱਟੀ ਏ। ਇਹ ਜੁਰਮ ਇੰਡੀਅਨ ਪੈਨਲਕੋਡ ਦੀ ਦਫਾ 376 ਰਾਹੀਂ ਕਾਬਲੇ ਸਜ਼ਾ ਏ... ਤੇ ਇਸ ਵਿਚ ਤੈਨੂੰ ਦੱਸ ਸਾਲ ਤੀਕ ਕੈਦ ਸਖ਼ਤ ਦੀ ਸਜ਼ਾ ਹੋ ਸਕਦੀ ਏ। ਕੀ ਤੂੰ ਆਪਣਾ ਜੁਰਮ ਕਬੂਲ ਕਰਨਾ ਏਂ।"

"ਨਹੀਂ, ਮੈਂ ਕੋਈ ਜੁਰਮ ਨਹੀਂ ਕੀਤਾ।"

ਅਦਾਲਤ ਦੇ ਕਮਰੇ ਵਿਚ ਖੁਸਰ ਪੁਸਰ ਹੋਣ ਲੱਗਦੀ ਏ। ਜੱਜ ਮੇਜ਼ ਤੇ ਜ਼ੋਰ ਨਾਲ਼, ਹੱਥ ਮਾਰਦਾ ਏ ਤੇ ਖਾਮੋਸ਼ੀ ਲਈ ਕਹਿੰਦਾ ਏ। ਲੋਕੀ ਚੁੱਪ ਹੋ ਜਾਂਦੇ ਨੇ। ਜੱਜ ਫਿਰ ਆਖ਼ਦਾ ਏ :

"ਕੀ ਤੂੰ ਆਪਣੀ ਸਫ਼ਾਈ 'ਚ ਕੁੱਝ ਕਹਿਣਾ ਚਾਹੁੰਨਾ ਏਂ?"

ਸਫ਼ਾਈ ਦਾ ਵਕੀਲ ਅਪਣੀ ਕੁਰਸੀ ਤੋਂ ਉੱਠਦਾ ਏ।

"ਹਜ਼ੂਰ, ਮੇਰਾ ਮੁਵੱਕਲ ਬੇਕਸੂਰ ਏ। ਉਸ 'ਤੇ ਗਲਤ ਇਲਜ਼ਾਮ ਲਾਇਆ ਗਿਆ ਏ। ਅਸੀਂ ਆਪਣੀ ਸਫਾਈ ਪੇਸ਼ ਕਰਨਾ ਚਾਹੁੰਨੇ ਆਂ ਤੇ ਤੁਹਾਡੇ ਕੋਲੋਂ ਇਨਸਾਫ਼ ਦੀ ਮੰਗ ਕਰਦੇ ਹਾਂ।"

ਅਦਾਲਤ ਦਾ ਵੇਲਾ ਮੁਕ ਰਿਹਾ ਏ। ਮੁਕੱਦਮੇ ਦੀ ਅਗਲੀ ਪੇਸ਼ੀ ਦੋ ਮਹੀਨੇ ਬਾਅਦ ਰੱਖੀ ਗਈ ਏ। ਤੇ ਖ਼ਾਨ ਬਹਾਦਰ ਸ਼ਾਹ ਮੁਹੰਮਦ ਖ਼ਾਨ ਨੇ ਆਪਣੇ ਜਿਗਰ ਦੇ ਟੋਟੇ ਦੀ ਜ਼ਮਾਨਤ ਕਰਾ ਲਈ ਏ ਤੇ ਮੁੜ ਹਵੇਲੀ ਵਿਚ ਆ ਗਿਆ ਏ।

ਇਸ ਦੌਰਾਨ ਖ਼ਾਨ ਬਹਾਦਰ ਬਸਤੀ ਦੀਆਂ ਬਹੁਰੰਗੀਆਂ ਭੇਡਾਂ ਵਿੱਚੋਂ ਕਾਲੀਆਂ ਭੇਡਾਂ ਖ਼ਰੀਦਣ ਦੀ ਕੋਸ਼ਿਸ਼ ਕਰਦੇ ਨੇ ਤਾਂ ਜੋ ਉਹਨਾਂ ਰਾਹੀਂ ਮਰੀਅਮ ਬੀਬੀ ਤੇ ਉਹਦੇ ਪਿਉ ਫ਼ਕੀਰੂ ਦੇ ਗਲੇ 'ਚ ਧਨਮਾਲਾ ਪਵਾ ਕੇ ਉਹਨਾਂ ਦਾ ਮੂੰਹ ਬੰਦ ਕਰ ਦਿੱਤਾ ਜਾਵੇ। ਕਿਉਂ ਜੇ ਖ਼ਾਨ ਬਹਾਦਰ ਦੀ ਨਜ਼ਰ 'ਚ ਮਰੀਅਮ ਦੀ ਹੈਸੀਅਤ ਕਿਸੇ ਗਸ਼ਤੀ ਤੋਂ ਵੱਧ ਨਹੀਂ ਸੀ। ਉਹ ਆਪਣੇ ਪੁੱਤਰ ਦੇ ਹੱਥੋਂ ਮਰੀਅਮ ਦੀ ਨੱਥ ਉਤਰਵਾਈ ਦੀ ਕੀਮਤ ਚਾਲੀ ਪੰਜਾਹ ਹਜ਼ਾਰ ਤਕ ਦੇਣ ਲਈ ਤਿਆਰ ਨੇ। ਉਹ ਸਮਝਦੇ ਨੇ ਬਈ ਇਹ ਰਕਮ ਕੁੱਲੀ ਦਾ ਨਕਸ਼ਾ ਬਦਲ ਦੇਵੇਗੀ ਤੇ ਮਰੀਅਮ ਲਈ ਬੇਗ਼ਮ ਬਣਨਾ ਸੌਖਾ ਹੋ ਜਾਵੇਗਾ। ਮਰੀਅਮ ਦੇ ਪਿਉ ਨੇ ਦੌਲਤ ਦੀ ਉਚੀ ਪੌੜੀ ਉਤੇ ਲਟਕੇ ਖ਼ਾਨ ਬਹਾਦਰ ਦੇ ਮੂੰਹ ਤੇ ਹਿਕਾਰਤ ਨਾਲ਼ ਥੁੱਕਦੇ ਹੋਏ ਕਹਿ ਦਿੱਤਾ ਬਈ ਕੁੜੀਆਂ ਦੀ ਪੱਤ ਦਾ ਸੌਦਾ ਨਹੀਂ ਹੋਇਆ ਕਰਦਾ। ਖ਼ਾਨ ਬਹਾਦਰ ਦੇ ਸਾਰੇ ਯਤਨ ਨਾਕਾਮ ਸਾਬਤ ਹੋਏ ਤੇ ਮੁਕੱਦਮੇ ਦੀ ਤਾਰੀਖ਼ ਆ ਪਹੁੰਚੀ ਏ।

ਆਵਾਜ਼ ਲੱਗਦੀ ਏ- 'ਸਰਕਾਰ ਬਨਾਮ ਆਫ਼ਤਾਬ ਆਲਮ ਖ਼ਾਨ ਹਾਜ਼ਰ ਹੋਵੇ।' ਦੋਨੋਂ ਧੜੇ ਅਦਾਲਤ ਵਿਚ ਹਾਜਰ ਨੇ। ਅਦਾਲਤ ਦਾ ਕਮਰਾ ਭਰਿਆ ਹੋਇਆ ਏ। ਸਰਕਾਰੀ ਵਕੀਲ ਪਹਿਲਾਂ ਮਰੀਅਮ ਤੇ ਫਿਰ ਦੂਜੇ ਗਵਾਹਾਂ ਨੂੰ ਪੇਸ਼ ਕਰਦਾ ਏ। ਸਾਰੇ ਜੱਜ ਸਾਹਮਣੇ ਉਹੋ ਬਿਆਨ ਦਿੰਦੇ ਨੇ, ਜਿਹੜੇ ਉਹ ਲਿਖਤੀ ਰੂਪ ਵਿਚ ਦੇ ਚੁੱਕੇ ਨੇ। ਮਰੀਅਮ ਆਪਣੇ ਨਾਲ਼ ਬੀਤੀ ਘਟਨਾ ਨੂੰ ਮੁੜ ਬਿਆਨ ਕਰਦੀ ਪਹਿਲਾਂ ਤਾਂ ਸ਼ਰਮਾਵਦੀ ਏ, ਝਿਜਕਦੀ ਏ ਫਿਰ ਰੋ ਪੈਂਦੀ ਏ। ਅੱਥਰੂਆਂ ਤੇ ਜਜ਼ਬਾਤ ਇਕ ਮਿਕ ਹੋ ਜਾਂਦੇ ਨੇ। ਅੰਦਰ ਦਾ ਦਰਦ ਚਿਹਰੇ ਉਤੇ ਉਭਰ ਆਉਂਦਾ ਏ। ਕੰਬਦੀ

ਆਵਾਜ਼ ਉੱਚੀ ਹੁੰਦੀ ਏ ਤੇ ਕਮਰੇ ਵਿਚ ਗੂੰਜਣ ਲੱਗਦੀ ਏ।

"ਜੱਜ ਸਾਹਿਬ। ਇਹ ਕਿਸ ਗੱਲ ਦਾ ਬਦਲਾ ਲੀਤਾ ਇਸ ਬਦਮਾਸ਼ ਨੇ ਮੈਥੋਂ। ਇਥੇ ਕਦ ਤੀਕਰ ਸੁਆਣੀ ਦੀ ਪੱਤ ਲੁਟਕਦੀ ਰਹੇਗੀ।"

ਇਕ ਰੋਣ ਵਾਲੀ ਆਵਾਜ਼ ਹੋਰ ਉਭਰਦੀ ਏ। ਇਹ ਮਰੀਅਮ ਦਾ ਪਿਉ ਫ਼ਕੀਰਾ ਏ, ਜਿਹੜਾ ਕਹਿ ਰਿਹਾ ਏ— 'ਮੇਰੀ ਇੱਜ਼ਤ ਦੀ ਚਿੱਟੀ ਚਾਦਰ ਇਸ ਕੁੱਤੇ ਨੇ ਦਾਗ਼ਦਾਰ ਕੀਤੀ ਏ। ਜੱਜ ਸਾਹਿਬ! ਇਸ ਚਾਦਰ ਨੂੰ ਧੋ ਦਿਉ। ਮੇਰੀ ਇੱਜ਼ਤ ਬਹਾਲ ਕਰ ਦੇਵੋ। ਇਸ ਮੁਜਰਮ ਨੂੰ ਸਖ਼ਤ ਸਜ਼ਾ ਦੇ ਕੇ ਸਾਡੇ ਨਾਲ਼ ਇਨਸਾਫ਼ ਕਰੋ। ਰੱਬ ਤੁਹਾਨੂੰ ਸੁਖੀ ਰੱਖੇ।"

ਕਰਮਦੀਨ ਉਰਫ ਕਰਮੂ ਤੇ ਹਰੀਆ ਨੇ ਆਪਣੇ ਬਿਆਨਾਂ 'ਚ ਕਿਹਾ ਏ ਬਈ ਉਹਨਾਂ ਛੋਟੇ ਖ਼ਾਨ ਸਾਹਿਬ ਨੂੰ ਆਪਣੀਆਂ ਅੱਖਾਂ ਨਾਲ਼ ਖੇਤ ਵਿੱਚੋਂ ਨਿਕਲਦਿਆਂ ਵੇਖਿਆ। ਇਹਦੇ ਵਾਲ ਖਿਲਰੇ ਹੋਏ ਸਨ। ਸਾਹ ਫੁੱਲਿਆ ਹੋਇਆ ਸੀ। ਪਤਲੂਨ ਨੂੰ ਗਿੱਲੀ ਮਿੱਟੀ ਲੱਗੀ ਹੋਈ ਸੀ ਤੇ ਉਹ ਹਵੇਲੀ ਵਲ ਜਾ ਰਿਹਾ ਸੀ। ਮਰੀਅਮ ਨੇ ਉਨ੍ਹਾਂ ਨੂੰ ਰੋ ਰੋ ਕੇ ਸੁਣਾਇਆ ਸੀ ਬਈ ਹਵੇਲੀ ਵਾਲਿਆਂ ਦੇ ਮੁੰਡੇ ਨੇ ਉਹਨੂੰ ਬਰਬਾਦ ਕਰ ਦਿੱਤਾ ਏ। ਉਸ ਨਾਲ਼ ਜ਼ਬਰਦਸਤੀ ਕੀਤੀ ਏ। ਉਹਦੇ ਕੱਪੜੇ ਪਾਟੇ ਸਨ। ਚੁੰਨੀ ਲੀਰ ਲੀਰ ਸੀ। ਬਾਕੀ ਗਵਾਹਾਂ ਨੇ ਵੀ ਪਹਿਲਾਂ ਲਿਖਾਏ ਗਏ ਬਿਆਨਾਂ ਦੀ ਤਸਦੀਕ ਕੀਤੀ।

ਸਫ਼ਾਈ ਦੇ ਵਕੀਲ ਨੇ ਮਰੀਅਮ ਅਤੇ ਉਹਦੇ ਗਵਾਹਾਂ ਨਾਲ਼ ਜਿਰਹ ਕਰਦਿਆਂ ਢੇਰ ਸਾਰੇ ਸਵਾਲ ਕੀਤੇ, "ਮਰੀਅਮ ਬੀਬੀ! ਕੀ ਤੂੰ ਯਕੀਨ ਨਾਲ਼ ਕਹਿ ਸਕਦੀ ਏਂ ਬਈ ਤੇਰੇ ਨਾਲ਼ ਮੂੰਹ ਕਾਲਾ ਕਰਨ ਵਾਲਾ ਇਹੋ ਨੌਜਵਾਨ ਸੀ। ਜਿਹੜਾ ਇਸ ਵੇਲੇ ਕਟਿਹਰੇ 'ਚ ਖੜੋਤਾ ਏ ਅਤੇ ਜਿਸ ਦਾ ਨਾਂ ਆਫਤਾਬ ਆਲਮ ਖ਼ਾਨ ਏ। ਜਾਂ ਕੋਈ ਹੋਰ ਸੀ।"

"ਜੀ, ਇਹੋ ਕਮੀਨਾ ਸੀ। ਇਸ ਨੇ ਹੀ ਮੇਰੇ ਜਿਸਮ ਨੂੰ ਝਰੂੰਡਿਆ ਤੇ ਮੇਰੇ ਨਾਲ਼ ਜ਼ਬਰਦਸਤੀ ਕੀਤੀ।"

"ਕੀ ਉਸ ਵੇਲੇ ਉਥੇ ਕੋਈ ਹੋਰ ਵੀ ਸੀ ਜਾਂ ਤੁਸੀਂ ਦੋਨੋਂ ਇੱਕੱਲੇ ਹੀ ਸੌ।"

ਮੈਂ ਇਕੱਲੀ ਖੇਤ ਵਿਚ ਗਈ ਸਾਂ ਕਿ ਇਹ ਸ਼ੈਤਾਨ ਮੇਰੇ ਉਤੇ ਝਪਟ ਪਿਆ। ਉਸ ਵੇਲੇ ਉਥੇ ਕੋਈ ਦੂਜਾ ਬੰਦਾ ਨਹੀਂ ਸੀ। ਮੈਂ ਬਹੁਤ ਕੁਰਲਾਈ... ਰੋਈ... ਪਿੱਟੀ ਪਰ ਕਿਸੇ ਨੇ ਮੇਰੀ ਆਵਾਜ਼ ਨਹੀਂ ਸੁਣੀ।"

"ਇਹਦਾ ਮਤਲਬ ਇਹ ਹੋਇਆ ਬਈ ਮੌਕੇ ਦੀ ਕੋਈ ਸ਼ਹਾਦਤ ਨਹੀਂ। ਫਿਰ ਤੂੰ ਕਿੰਜ ਸਾਬਤ ਕਰ ਸਕਨੀ ਏਂ ਕਿ ਆਫਤਾਬ ਆਲਮ ਖ਼ਾਨ ਨੇ ਹੀ ਤੇਰੇ ਨਾਲ਼ ਜਬਰ ਜ਼ਿਨਾਹ ਕੀਤਾ ਏ।"

ਸਰਕਾਰੀ ਵਕੀਲ ਵਿੱਚੋਂ ਬੋਲ ਪੈਂਦਾ ਏ, "ਮੇਰੇ ਫਾਜ਼ਲ ਦੋਸਤ ਵਿਚਾਰੀ ਮਰੀਅਮ ਨੂੰ ਗ਼ੈਰ ਜ਼ਰੂਰੀ ਸਵਾਲ ਪੁੱਛ ਰਹੇ ਨੇ। ਜੱਜ ਸਾਹਿਬ! ਕੋਈ ਵੀ ਕੁੜੀ ਭਾਵੇਂ ਕਵਾਰੀ ਹੋਵੇ ਜਾਂ ਵਿਆਹੀ, ਜਾਣ ਬੁੱਝ ਕੇ ਬਦਨਾਮੀ ਦਾ ਟਿੱਕਾ ਆਪਣੇ ਮੱਥੇ 'ਤੇ

ਨਹੀਂ ਲਗਾ ਸਕਦੀ। ਕੀ ਮਰੀਅਮ ਦਾ ਜ਼ਖ਼ਮੀ ਸਰੀਰ, ਡਾਕਟਰੀ ਰਿਪੋਰਟ ਅਤੇ ਮੁਲਜ਼ਮ ਦਾ ਗੁਨਾਹਗਾਰ ਚਿਹਰਾ ਸਬੂਤ ਲਈ ਕਾਫ਼ੀ ਨਹੀਂ?"

ਸਫ਼ਾਈ ਦੇ ਵਕੀਲ ਨੇ ਗਵਾਹਾਂ ਨੂੰ ਵੀ ਕਈ ਸਿੱਧੇ-ਪੁੱਠੇ ਸਵਾਲ ਕੀਤੇ ਪਰ ਸਾਰੇ ਆਪਣੇ ਆਪਣੇ ਬਿਆਨਾਂ ਉਤੇ ਡਟੇ ਰਹੇ। ਮਗਰੋਂ ਸਫ਼ਾਈ ਦੇ ਵਕੀਲ ਨੇ ਵੀ ਆਪਣੇ ਗਵਾਹਾਂ ਨੂੰ ਅਦਾਲਤ ਵਿਚ ਪੇਸ਼ ਕੀਤਾ ਜਿਨ੍ਹਾਂ ਦਾ ਕਹਿਣਾ ਸੀ ਕਿ ਘਟਨਾ ਵਾਲੇ ਦਿਨ ਛੋਟੇ ਖ਼ਾਨ ਸਾਹਿਬ ਪੂਰਾ ਦਿਨ ਫੈਕਟਰੀ ਵਿਚ ਸਨ। ਪਰ ਸਰਕਾਰੀ ਵਕੀਲ ਨੇ ਆਪਣੀ ਜਿਰਹ ਵਿਚ ਮੁਲਜ਼ਮ ਦੇ ਗਵਾਹਾਂ ਦੀ ਪੋਲ ਖੋਲ ਕੇ ਰੱਖ ਛੱਡੀ ਅਤੇ ਅਦਾਲਤ ਦਾ ਵਕਤ ਖ਼ਤਮ ਹੋ ਗਿਆ। ਗਵਾਹਾਂ ਦੇ ਬਿਆਨ ਮੁਕੰਮਲ ਹੋ ਚੁੱਕੇ ਸਨ। ਇਸ ਲਈ ਫ਼ੈਸਲੇ ਦੀ ਤਾਰੀਖ਼ ਚਾਰ ਦਿਨਾਂ ਬਾਅਦ ਮੁਕੱਰਰ ਕੀਤੀ ਗਈ।

ਮਸੀਤਾਂ, ਮੰਦਰਾਂ, ਦਰਗਾਹਾਂ ਤੇ ਗੁਰਦਵਾਰਿਆਂ ਦੇ ਉੱਚੇ ਬੁਰਜਾਂ ਤੇ ਮੀਨਾਰਾਂ ਵਾਲਾ ਇਹ ਸ਼ਹਿਰ— ਜਿਸ ਵਿਚ ਬਸਤੀ ਸ਼ੇਖਾਂ ਦੀਆਂ ਕੁੱਲੀਆਂ ਵੀ ਨੇ, ਖ਼ਾਨ ਬਹਾਦਰਾਂ ਦੀਆਂ ਹਵੇਲੀਆਂ ਵੀ ਨੇ ਤੇ ਉੱਚੀ ਪਹਾੜੀ ਤੇ ਬਣਿਆ ਜੱਜ ਫ਼ਾਰੂਕ ਦਾ ਬੰਗਲਾ ਵੀ ਏ। ਬੰਗਲੇ ਦੇ ਲਾਅਨ ਵਿਚ ਇਕ ਕੁਰਸੀ ਤੇ ਬੈਠਾ ਜੱਜ, ਮਰੀਅਮ ਦੇ ਮੁਕੱਦਮੇ ਬਾਰੇ ਸੋਚ ਰਿਹਾ ਏ। ਜੱਜ ਨੂੰ ਯਕੀਨ ਏ ਕਿ ਆਫ਼ਤਾਬ ਆਲਮ ਮੁਜਰਮ ਏ। ਉਹਨੇ ਫ਼ੈਸਲਾ ਕਰ ਲਿਆ ਏ ਕਿ ਹਮੇਸ਼ਾ ਵਾਂਗ ਅਦਾਲਤ ਦਾ ਵਕਾਰ ਕਾਇਮ ਰੱਖੇਗਾ ਅਤੇ ਮੁਲਜ਼ਮ ਨੂੰ ਸਖਤ ਸਜ਼ਾ ਦੇਵੇਗਾ। ਬਾਹਰ ਘੰਟੀ ਵੱਜਦੀ ਏ। ਨੌਕਰ ਦਰਵਾਜ਼ਾ ਖੋਲ੍ਹਦਾ ਏ। ਅੰਦਰ ਆਉਣ ਵਾਲੇ ਬੈਠਕ ਵਿਚ ਬਿਠਾਏ ਜਾਂਦੇ ਨੇ। ਨੌਕਰ ਜੱਜ ਫ਼ਾਰੂਕ ਨੂੰ ਖ਼ਬਰ ਕਰਦਾ ਏ ਕਿ ਤਿੰਨ ਬੰਦੇ ਮਿਲਣ ਆਏ ਨੇ। ਜੱਜ ਉਠਦਾ ਏ ਤੇ ਬੈਠਕ ਵਿਚ ਆ ਜਾਂਦਾ ਏ। ਮੁਲਜ਼ਮ ਦਾ ਪਿਉ ਖ਼ਾਨ ਬਹਾਦਰ ਸ਼ਾਹ ਮੁਹੰਮਦ ਖਾਨ, ਸਿਟੀਜ਼ਨ ਕੌਂਸਲ ਦੇ ਚੇਅਰਮੈਨ ਤੇ ਅਸੈਂਬਲੀ ਦੇ ਮੈਂਬਰ ਰਾਏ ਬਹਾਦਰ ਦੌਲਤ ਰਾਮ ਅਤੇ ਮਸ਼ਹੂਰ ਸ਼ੋਸ਼ਲ ਵਰਕਰ ਕਾਮਰੇਡ ਅਜੀਤ ਸਿੰਘ ਉਠ ਕੇ ਜੱਜ ਨਾਲ਼ ਹੱਥ ਮਿਲਾਉਂਦੇ ਨੇ। ਜੱਜ ਉਨ੍ਹਾਂ ਦੇ ਆਉਣ ਦਾ ਸਬੱਬ ਜਾਣਦਾ ਏ। ਫਿਰ ਵੀ ਪੁੱਛਦਾ ਏ, "ਦੱਸੋ! ਤੁਸੀਂ ਇਥੇ ਆਵਣ ਦੀ ਜ਼ਹਿਮਤ ਕਿਉਂ ਕੀਤੀ?" ਜਵਾਬ ਵਿਚ ਰਾਏ ਬਹਾਦਰ ਦੌਲਤ ਰਾਮ ਅਤੇ ਕਾਮਰੇਡ ਅਜੀਤ ਸਿੰਘ ਖ਼ਾਨ ਬਹਾਦਰ ਦੇ ਮੁੰਡੇ ਦੀ ਸਿਫ਼ਾਰਸ਼ ਕਰਦੇ ਨੇ ਅਤੇ ਉਹਨੂੰ ਬਰੀ ਕਰਨ ਲਈ ਕਹਿੰਦੇ ਨੇ। ਕਿਉਂ ਜੋ ਇਹ ਖ਼ਾਨ ਬਹਾਦਰ ਦੀ ਇੱਜ਼ਤ ਦਾ ਸਵਾਲ ਏ, ਜਿਸ ਦੇ ਮਿੱਟੀ ਵਿਚ ਮਿਲਣ ਦਾ ਖ਼ਤਰਾ ਪੈਦਾ ਹੋ ਗਿਆ ਏ।

"ਇਸ ਵਿਚ ਸਿਫਾਰਸ਼ ਦੀ ਕੋਈ ਲੋੜ ਨਹੀਂ। ਮੈਂ ਪੂਰਾ ਇਨਸਾਫ਼ ਕਰਾਂਗਾ।"

ਰਾਏ ਬਹਾਦਰ ਜੱਜ ਨੂੰ ਖ਼ਰੀਦਣ ਦੀ ਕੋਸ਼ਿਸ਼ ਕਰਦਾ ਏ ਪਰ ਬੇਕਾਰ। ਕਾਮਰੇਡ ਜੱਜ ਨੂੰ ਧਮਕੀ ਦਿੰਦਾ ਏ ਪਰ ਮਕਸਦ ਨਹੀਂ ਨਿਕਲਦਾ, ਜੱਜ ਉਨ੍ਹਾਂ ਨੂੰ ਚਲੇ ਜਾਣ ਲਈ ਕਹਿੰਦਾ ਏ। ਗੱਲ ਵੱਡੀਆਂ ਕੁਰਸੀਆਂ ਤੱਕ ਪਹੁੰਚਦੀ ਏ। ਜੱਜ 'ਤੇ ਦਬਾਉ ਵਧਦਾ ਜਾਂਦਾ ਹੈ- ਲੀਡਰ, ਮੰਤਰੀ, ਅਫ਼ਸਰ... ਸਿਫ਼ਾਰਸ਼ ਕਰਦੇ ਨੇ। ਗੁੰਡੇ,

ਬਦਮਾਸ਼ ਧਮਕੀਆਂ ਦਿੰਦੇ ਨੇ। ਟੈਲੀਫੋਨ ਦੀਆਂ ਘੰਟੀਆਂ ਦਾ ਸ਼ੋਰ ਵਧਣ ਲਗਦਾ ਏ। ਆਵਾਜ਼ਾਂ ਸਾਗਰ ਦੀਆਂ ਲਹਿਰਾਂ ਵਾਂਗਰ ਉਹਦੇ ਦਿਲ ਤੇ ਦਿਮਾਗ਼ ਨਾਲ਼ ਟਕਰਾਉਂਦੀਆਂ ਨੇ। ਜੱਜ– ਗੁੰਝਲ 'ਚੋਂ ਬਾਹਰ ਨਿਕਲਣ ਲਈ ਨਮਾਜ਼ ਦਾ ਸਹਾਰਾ ਲੈਂਦਾ ਏ। ਕੁਰਾਨ ਦੀ ਤਲਾਵਤ ਕਰਦੇ ਆ ਪਰ ਭਾਰ ਹੌਲਾ ਨਹੀਂ ਹੁੰਦਾ। ਰੂਹ ਤੇ ਛਾਏ ਹੋਏ ਘਣੇ ਬੱਦਲ ਛਟਣ ਦਾ ਨਾਮ ਨਹੀਂ ਲੈਂਦੇ ਅਤੇ ਮਨ ਦੀ ਨਦੀ 'ਚ ਡਾਹਢਾ ਸ਼ੋਰ ਏ।

ਅੱਜ ਮੁਕੱਦਮੇ ਦਾ ਫ਼ੈਸਲਾ ਏ। ਵਕੀਲ ਇਸਤਗਾਸਾ ਨੇ ਸੋਹਣੇ ਢੰਗ ਨਾਲ਼ ਕੇਸ ਪੇਸ਼ ਕੀਤਾ ਏ। ਉਹਦੀਆਂ ਦਲੀਲਾਂ ਮਜ਼ਬੂਤ ਨੇ। ਫਿਰ ਜੱਜ ਫ਼ਾਰੂਕ ਦੇ ਇਨਸਾਫ਼ ਦੀ ਧਾਕ! ਉਹਨੂੰ ਯਕੀਨ ਏ ਬਈ ਫ਼ੈਸਲਾ ਉਹਨਾਂ ਦੇ ਹੱਕ ਵਿਚ ਹੋਵੇਗਾ ਤੇ ਮੁਲਜ਼ਮ ਨੂੰ ਸਜ਼ਾ ਹੋ ਜਾਵੇਗੀ। ਸਰਕਾਰੀ ਵਕੀਲ ਨੇ ਮਰੀਅਮ, ਫ਼ਕੀਰੂ, ਕਰਮੂ ਤੇ ਬਸਤੀ ਦੇ ਹੋਰ ਵਸਨੀਕਾਂ ਨੂੰ ਯਕੀਨ ਦਿਵਾਇਆ ਏ ਬਈ ਆਫ਼ਤਾਬ ਆਲਮ ਨੂੰ ਸਖ਼ਤ ਸਜ਼ਾ ਮਿਲੇਗੀ। ਅਦਾਲਤ ਦੇ ਕਮਰੇ ਵਿਚ ਤਿਲ ਧਰਨ ਦੀ ਜਗ੍ਹਾ ਨਹੀਂ ਏ। ਕਮਰੇ ਵਿਚ ਸ਼ੋਰ ਏ ਪਰ ਜੱਜ ਦੇ ਅੰਦਰ ਵੜਦਿਆਂ ਹੀ ਸਾਰੇ ਚੁਪ ਹੋ ਜਾਂਦੇ ਨੇ। ਜੱਜ ਮੁਕੱਦਮੇ ਦਾ ਫ਼ੈਸਲਾ ਸੁਨਾਉਣ ਲਗਦਾ ਏ। ਉਹਦੀਆਂ ਅੱਖਾਂ ਮੇਜ਼ ਉਤੇ ਆਪਣੇ ਕਾਗਜ਼ 'ਤੇ ਜੰਮੀਆਂ ਨੇ।

ਡਾਕਟਰੀ ਰਿਪੋਰਟ ਦੇ ਮੁਤਾਬਕ ਇਹ ਸਾਬਤ ਹੁੰਦਾ ਏ ਬਈ ਮਰੀਅਮ ਬੀਬੀ ਦੁਖਤਰ ਫ਼ਕੀਰੂ ਨਾਲ਼ ਜਨਾ-ਬਾ ਜਬਰ ਹੋਇਆ ਏ। ਮਰੀਅਮ ਅਤੇ ਬਾਕੀ ਗਵਾਹਾਂ ਦੇ ਬਿਆਨਾਂ ਮੁਤਾਬਕ ਇਹ ਕੰਮ ਆਫਤਾਬ ਆਲਮ ਨੇ ਕੀਤਾ ਏ। ਪਰ ਇਸਤਗਾਸਾ ਇਹ ਸਾਬਤ ਕਰਨ 'ਚ ਨਾਕਾਮ ਰਿਹਾ ਏ ਬਈ ਇਹ ਜੁਰਮ ਆਫ਼ਤਾਬ ਆਲਮ ਨੇ ਹੀ ਕੀਤਾ ਏ ਕਿਉਂ। ਜੇ ਇਸ ਘਟਨਾ ਦਾ ਚਸ਼ਮਦੀਦ ਗਵਾਹ ਕੋਈ ਨਹੀਂ ਹੈ। ਇਸ ਲਈ ਅਦਾਲਤ ਆਫ਼ਤਾਬ ਆਲਮ ਖ਼ਾਨ ਵਲਦ ਸ਼ਾਹ ਮੁਹੰਮਦ ਖ਼ਾਨ ਨੂੰ ਬਾਇੱਜ਼ਤ ਬਰੀ ਕਰਦੀ ਏ।

ਫ਼ੈਸਲਾ ਸੁਨਾਣ ਮਗਰੋਂ ਜੱਜ ਆਪਣੀਆਂ ਨੀਵੀਆਂ ਨਜ਼ਰਾਂ ਕੋਟ ਦੇ ਬੋਜੇ ਵਿਚ ਪਾ ਕੇ ਕੁਰਸੀ ਤੋਂ ਉਠਦਾ ਏ।– ਪਰ ਪੜ੍ਹਿਆਰ– ਜ਼ਰਾ ਰੁਕ ਜਾਣ– ਕਹਾਣੀ ਇਥੇ ਖ਼ਤਮ ਨਹੀਂ ਹੁੰਦੀ, ਸਗੋਂ ਇਥੋਂ ਕਹਾਣੀ ਦਾ ਇਕ ਹੋਰ ਟੋਟਾ ਸ਼ੁਰੂ ਹੁੰਦਾ ਹੈ ਜਿਹੜਾ ਇਸ ਨੂੰ ਕਲਾਈਮੈਕਸ ਤੇ ਲੈ ਜਾਂਦਾ ਏ ਅਤੇ ਕਹਾਣੀ ਵਿਚ ਜਾਨ ਪੈ ਜਾਂਦੀ ਏ। ਇਕ ਆਵਾਜ਼ ਕਮਰੇ ਅੰਦਰ ਗੂੰਜਦੀ ਏ ਤੇ ਖਿਲਰ ਜਾਂਦੀ ਏ, "ਠਹਿਰੋ ਜੱਜ ਸਾਹਿਬ! ਠਹਿਰੋ... ਠਹਿਰੋ..."

ਸਾਰੀ ਅਦਾਲਤ ਬੇਹਰਕਤ ਹੋ ਜਾਂਦੀ ਏ। ਫਿਰ ਮਰੀਅਮ ਦੇ ਉੱਜੜੇ ਸਰੀਰ ਦੀ ਪਸਲੀ 'ਚੋਂ ਨਿੱਕਾ ਜੇਹਾ ਹਿਉਲਾ (ਪਰਛਾਵਾਂ) ਨਿਕਲਦਾ ਏ... ਤੇ ਵੇਖਦਿਆਂ ਈ ਵੇਖਦਿਆਂ ਇਕ ਉੱਚੀ ਲੰਮੀ ਔਰਤ ਦਾ ਰੂਪ ਧਾਰ ਲੈਂਦਾ ਏ। ਉਹਦੀਆਂ ਅੱਖਾਂ ਜੱਜ ਫ਼ਾਰੂਕ ਦੇ ਚਿਹਰੇ 'ਤੇ ਗੱਡੀਆਂ ਜਾਂਦੀਆਂ ਨੇ। ਜੀਭ ਤੇਜ਼ ਤੇ ਤਿੱਖੇ ਦੰਦਾਂ ਵਿਚ ਜਕੜੀ ਜਾਂਦੀ ਏ ਪਰ ਬੁੱਲ੍ਹ– ਧੁੱਖਦੀ ਅੱਗ ਦਾ ਧੂੰਆਂ ਛੱਡਦੇ ਨੇ... ਤੇ ਧੂੰਆਂ

ਆਵਾਜ਼ ਬਣ ਜਾਂਦਾ ਏ।

"ਠਹਿਰੋ ਜੱਜ ਸਾਹਿਬ! ਤੁਹਾਡਾ ਨਾਂ ਫ਼ਾਰੂਕ ਏ ਅਤੇ ਮੇਰਾ... ਮੈਨੂੰ ਪਛਾਣ... ਜੱਜ ਸਾਹਿਬ! ਮੈਂ ਇਕ ਔਰਤ ਹਾਂ। ਮੇਰਾ ਨਾਂ ਸਿਰਫ਼ ਮਰੀਅਮ ਨਹੀਂ ਏ। ਸੀਤਾ ਦਰੋਪਦੀ ਵੀ ਏ। ਹਰ ਜ਼ਮਾਨੇ 'ਚ ਮੇਰੀ ਇੱਜ਼ਤ 'ਤੇ ਹਮਲੇ ਹੋਏ ਨੇ। ਮੈਨੂੰ ਬਦਨਾਮ ਕੀਤਾ ਗਿਆ ਏ। ਪਰ ਉਦੋਂ ਇਨਸਾਫ਼ ਦੀ ਤੱਕੜੀ ਘਟ ਵੱਧ ਨਹੀਂ ਸੀ ਤੋਲਦੀ। ਉਸ ਵੇਲੇ ਇਨਸਾਫ਼ ਬਿਕਰਮਾਜੀਤ ਸੀ, ਨੌਸ਼ੇਰਵਾਂ ਸੀ... ਤੇ ਉਮਰ ਫ਼ਾਰੂਕ ਸੀ... ਪਰ ਅੱਜ ਇਨਸਾਫ਼ ਦੀ ਤੱਕੜੀ ਨੂੰ ਜ਼ੰਗ ਲੱਗ ਚੁੱਕਾ ਏ। ਅੱਜ ਉਹ ਸਾਰੇ ਮੁਹਾਂਦਰੇ ਝੁਲਸ ਚੁੱਕੇ ਨੇ। ਤਵਾਰੀਖ ਨੇ ਕਈ ਰੂਪ ਬਦਲੇ ਨੇ ਤੇ ਨਵਾਂ ਦੌਰ ਸ਼ੁਰੂ ਹੋਇਆ ਏ। ਪਰ ਮੈਨੂੰ ਉਹ ਸੋਹਣੇ ਤੇ ਮਸ਼ਾਲੀ ਚਿਹਰੇ ਹਾਲੀਂ ਤੀਕਰ ਯਾਦ ਨੇ। ਉਹਨਾਂ 'ਚੋਂ ਸਿਰਫ਼ ਇਕ ਦਾ ਅਕਸ ਤੁਹਾਨੂੰ ਦੱਸ ਰਹੀ ਹਾਂ। ਇਹ ਬੀਤੇ ਕਲ੍ਹ ਦੀ ਗੱਲ ਏ। ਫ਼ਾਰੂਕੇ ਆਜ਼ਮ- ਇਨਸਾਫ਼ ਦੀ ਕੁਰਸੀ 'ਤੇ ਬੈਠਾ ਇਕ ਜੱਜ ਤੇ ਮੈਂ— ਉਦੋਂ ਮੈਂ ਮਰੀਅਮ ਨਹੀਂ ਸਾਂ— ਸੀਤਾ ਵੀ ਨਹੀਂ— ਦਰੋਪਦੀ ਵੀ ਨਹੀਂ— ਮੈਂ ਉਦੋਂ ਕਿ ਯਹੂਦੀ ਮੁਟਿਆਰ ਸਾਂ। ਉਨ੍ਹਾਂ ਦਿਨਾਂ ਵੀ ਮੇਰੀ ਪੱਤ ਲੁੱਟੀ ਗਈ ਸੀ। ਮੇਰੇ ਨਾਲ਼ ਜ਼ਬਰਦਸਤੀ ਹੋਈ ਸੀ। ਯਾਦ ਹੈ ਨਾ ਤੁਹਾਨੂੰ। ਮੇਰੇ ਬਾਗ਼ ਦੇ ਫੁੱਲਾਂ ਨੂੰ ਮਧੋਲਿਆ ਗਿਆ ਸੀ ਅਤੇ ਮਧੋਲਣ ਵਾਲਾ ਕੋਈ ਹੋਰ ਨਹੀਂ ਸੀ- ਫ਼ਾਰੂਕੇ ਆਜ਼ਮ ਦਾ ਆਪਣਾ ਖ਼ੂਨ ਸੀ... ਉਹਨਾਂ ਦਾ ਪੁੱਤਰ— ਅਬੂ ਸ਼ੀਮਾ— ਮੇਰੇ ਕੋਲ ਉਦੋਂ ਵੀ ਕੋਈ ਸਬੂਤ ਨਹੀਂ ਸੀ। ਮੌਕੇ ਵਾਰਦਾਤ ਦਾ ਕੋਈ ਚਸ਼ਮਦੀਦ ਗਵਾਹ ਨਹੀਂ ਸੀ। ਸਿਰਫ਼ ਮੇਰਾ ਬਿਆਨ ਸੀ। ਇਕ ਔਰਤ ਦਾ ਬਿਆਨ, ਜਿਹੜੀ ਕਦੇ ਆਪਣੇ ਆਪ ਨੂੰ ਬਦਨਾਮੀ ਦੇ ਅੰਨ੍ਹੇ ਖੂਹ 'ਚ ਗ਼ਰਕ ਨਹੀਂ ਕਰ ਸਕਦੀ। ਅਤੇ ਫ਼ਾਰੂਕ-ਏ-ਆਜ਼ਮ ਨੇ ਮੇਰੇ ਬਿਆਨ ਦੀ ਤਸਦੀਕ ਕਰਕੇ ਜਿਹੜਾ ਤਾਰੀਖ਼ੀ ਫ਼ੈਸਲਾ ਸੁਣਾਇਆ ਸੀ, ਉਹ ਲੋਕਾਈ ਲਈ ਇਕ ਚਾਨਣ ਮੁਨਾਰਾ ਬਣਨਾ ਚਾਹੀਦਾ ਸੀ। ਪਰ ਅਫਸੋਸ ਉਹ ਫ਼ੈਸਲਾ ਤਾਰੀਖ਼ ਦੀਆਂ ਕਿਤਾਬਾਂ 'ਚ ਦਫਨ ਕਰ ਦਿੱਤਾ ਗਿਆ। ਉਹਨਾਂ ਆਪਣੇ ਪੁੱਤਰ ਨੂੰ... ਨਹੀਂ... ਨਹੀਂ.. ਇਕ ਮੁਜਰਿਮ ਨੂੰ ਸੌ ਕੋੜੇ ਮਾਰਨ ਦੀ ਸਜ਼ਾ ਸੁਣਾਈ ਸੀ। ਮੁਜਰਿਮ ਨੇ ਸੱਠ ਕੋੜੇ ਵੀ ਨਹੀਂ ਸਨ ਖਾਧੇ ਕਿ ਮਰ ਗਿਆ। ਹੁਕਮ ਹੋਇਆ ਬਈ ਬਾਕੀ ਕੋੜੇ ਉਹਦੀ ਕਬਰ ਉਤੇ ਮਾਰੇ ਜਾਣ।"

ਧੁਖਦੇ ਧੂੰਏਂ ਦੀ ਆਵਾਜ਼ ਨਾਲ਼ ਅਦਾਲਤ ਦੇ ਕਮਰੇ ਵਿਚ ਇਕ ਡੂੰਘਾ ਸੁੱਘ ਪੈ ਗਿਆ ਅਤੇ ਮਰੀਅਮ ਦੀ ਪਸਲੀ 'ਚੋਂ ਨਿਕਲਣ ਵਾਲਾ ਹਉਲਾ— ਮਰੀਅਮ ਨਾਲ਼ ਲੈ ਕੇ ਉਸ ਅੰਦਰ ਸਮਾ ਗਿਆ। ਤੇ ਜੱਜ ਫ਼ਾਰੂਕ-ਇਕ ਗਰੀਬੜਾ- ਬਦਹਾਲ— ਸਭ ਕੁੱਝ ਗੁਆ ਕੇ ਕੁਰਸੀ ਤੋਂ ਉਠਿਆ ਅਤੇ ਉਚੇ ਬੁਰਜਾਂ ਤੇ ਮੀਨਾਰਾਂ ਵਾਲੇ ਸ਼ਹਿਰ 'ਚ ਗੁੰਮ ਹੋ ਗਿਆ।

ਪੜ੍ਹਿਆਰ (ਪਾਠਕ) ਚੁਪ ਕਿਉਂ ਹੋ ਗਏ, ਉਹ ਦੱਸਣ ਬਈ ਇਨ੍ਹਾਂ ਟੋਟਿਆਂ ਨੂੰ ਜੋੜਨ ਨਾਲ਼ ਕਹਾਣੀ ਬਣਦੀ ਏ ਜਾਂ ਨਹੀਂ।

# ਬੈਡੇ ਦੀ ਲੰਕਾ

ਬੈਡੇ ਦੀ ਲੰਕਾ ਖੜੀ ਏ। ਵੱਡੇ ਵੱਡੇ ਝੱਖੜਾਂ, ਤੂਫ਼ਾਨਾਂ, ਭੂਚਾਲਾਂ ਤੇ ਹਾਦਸਿਆਂ ਦੇ ਬਾਵਜੂਦ ਵੀ। ਇਹ ਕੋਈ ਰਾਵਨ ਦੀ ਲੰਕਾ ਨਹੀਂ, ਜਿਹਨੂੰ ਕੋਈ ਅਯੁੱਧਿਆ ਦਾ ਰਾਮ ਆ ਕੇ ਢਾ ਜਾਏ। ਇਹ ਤਾਂ ਬੈਡੇ ਦੀ ਲੰਕਾ ਏ। ਦੋ ਕੱਚੇ ਕਮਰੇ, ਇਕ ਪੱਕੀ ਬੈਠਕ ਤੇ ਕੁੱਝ ਸਫ਼ੈਦ ਜ਼ਮੀਨ— ਇਸ ਲੰਕਾ ਦੀ ਕੁਲ ਦੌਲਤ ਏ। ਬੈਡੇ ਦੀ ਲੰਕਾ 'ਚ ਆਬੋਹਵਾ ਸਖ਼ਤ ਗਰਮ ਤੇ ਸਖ਼ਤ ਸਰਦ ਹੀ ਰਹਿੰਦੀ ਏ। ਦਰਮਿਆਨੀ ਕਦੇ ਨਹੀਂ ਰਹੀ। ਇਹ ਲੰਕਾ ਉਸ ਮਹਾਨ ਬਸਤੀ 'ਚ ਖੜ੍ਹੀ ਏ, ਜਿਹਨੂੰ ਕਦੇ ਮੁਹੱਲਾ ਉਸਤਾਦ ਗੌਸ ਮੁਹੰਮਦ ਖ਼ਾਨ ਕਹਿੰਦੇ ਹੁੰਦੇ ਸਨ। ਪਰ ਵਕਤ ਦੇ ਬੇਰਹਿਮ ਹੱਥਾਂ ਨੇ ਇਸ ਮੁਹੱਲੇ ਦੀ ਸਾਰੀ ਸ਼ਾਨੋ-ਸ਼ੌਕਤ, ਗ਼ੈਰਤ ਤੇ ਇੱਜ਼ਤ ਨੂੰ ਮਿਟਾਕੇ ਰੱਖ ਦਿੱਤਾ ਤੇ ਇਸ ਮੁਹੱਲੇ ਦਾ ਨਾਂ ਸੁਕੜਦਾ ਸੁਕੜਦਾ ਉਸਤਾਦ ਮੁਹੱਲਾ ਰਹਿ ਗਿਆ।

ਇਸ ਲੰਕਾ 'ਚ ਗੁਆਂਢ 'ਚ ਜਨੂਬ ਮਗਰਬ (ਦੱਖਣ-ਪੱਛਮ) ਵੱਲ ਗਾਗਾਂ ਤੇ ਸ਼ਾਦਾਂ ਧੋਬਨਾਂ ਦਾ ਕੱਚਾ ਕੋਠਾ ਏ ਜਿਨ੍ਹਾਂ ਦਾ ਨਾਂ ਹੁਣ ਸ਼ੈਰ ਨਾਲ਼ ਦੂਰ ਦੂਰ ਤਕ ਮਸ਼ਹੂਰ ਹੋ ਚੁੱਕਾ ਏ। ਬੇਗਾਂ ਤੇ ਰੋਹਲੂ ਧੋਬੀ ਦੇ ਬੋਲ੍ਹ ਲੱਗੇ ਖੰਡਰਾਂ ਲਈ ਗਾਗਾਂ ਤੇ ਸ਼ਾਦਾਂ ਦੇ ਅੱਲੜ ਸਰੀਰ ਥੰਮਾਂ ਦਾ ਕੰਮ ਦੇ ਰਹੇ ਨੇ। ਸ਼ਮਾਲ ਜਨੂਬ (ਉਤਰ-ਦੱਖਣ) ਵਲ ਬਿੱਦੋ ਚਮਿਆਰਨ ਦੀ ਖੁਦਮੁਖ਼ਤਿਆਰ ਮੱਮਲਕਤ ਏ, ਜਿਹੜੀ ਕੁੱਝ ਅਸੂਲਾਂ 'ਤੇ ਸਖ਼ਤੀ ਨਾਲ਼ ਪਾਬੰਦ ਏ।... ਤੇ ਇਨ੍ਹਾਂ ਅਸੂਲਾਂ ਮੁਜਬ ਬਿੱਦੋ ਚਮਿਆਰਨ ਆਪਣਾ ਕਾਰੋਬਾਰ ਕਦੇ ਵੀ ਆਪਣੀ ਹਦੂਦ ਦੇ ਆਂਢ-ਗੁਆਂਢ ਨਹੀਂ ਚਲਾਉਂਦੀ। ਭਾਵੇਂ ਕਿੰਨੀ ਹੀ ਕਹਿਤਸਾਲੀ (ਤੰਗੀ-ਤੁਰਸ਼ੀ) ਕਿਉਂ ਨਾ ਹੋਵੇ ਉਹਨੇ ਆਪਣਾ ਕਾਰੋਬਾਰ ਹਮੇਸ਼ਾ ਉਸਤਾਦ ਮੁਹੱਲੇ ਦੀ ਸਰਹੱਦ ਤੋਂ ਬਾਹਰ ਹੀ ਚਲਾਇਆ। ਗਾਗਾਂ ਤੇ ਸ਼ਾਦਾਂ ਵਾਂਗਰ ਨਹੀਂ ਬਈ ਮੁਹੱਲੇ ਦੇ ਪੁਰਾਣੇ ਗ਼ਾਜ਼ੀਆਂ ਤੇ ਨਵੇਂ ਮੁਜ਼ਾਹਿਦਾਂ ਨੂੰ ਇੱਕੋ ਹੀ ਸਫ਼ 'ਚ ਬੈਠਾ ਛੋੜਣ ਤੇ ਗੁਲਾਬੀ ਜਸ਼ਨ ਕਰਾਂਦੀਆਂ ਫਿਰਨ। ਪੂਰਬ-ਪੱਛਮ ਵਲ ਸ਼ਾਦੋ ਸਬਜ਼ੀ ਵਾਲੀ ਦਾ ਕੋਠਾ ਏ। ਸ਼ਾਦੋ ਦੀ ਢਲਦੀ ਜਵਾਨੀ ਵਾਂਗ ਉਹਦੇ ਕੋਠੇ ਨੂੰ ਵੀ ਸਿਉਂਕ ਲੱਗੀ ਹੋਈ ਏ। ਪਰ ਹੁਣ ਤਾਂ ਸ਼ਾਦੋ ਦੀ ਮੋਰਨੀ ਵੀ ਪੈਲਾਂ ਪਾਣ ਲੱਗੀ ਏ ਤੇ ਮਾਂ ਦੀ ਸਿਖਸ਼ਾ ਨਾਲ਼ ਅੱਜਕੱਲ੍ਹ ਉਹ ਆਪ ਇਕੱਲੀ ਉਡਾਰੀਆਂ ਮਾਰਦੀ ਫਿਰਦੀ ਏ। ਹੁਣ ਉਹਨਾਂ ਨੂੰ ਕਿਰਪੂ ਚਮਿਆਰ ਦੀ ਲੋੜ ਨਹੀਂ ਰਹੀ। ਤਾਂਹੀਉਂ ਕੁੱਝ ਚਿਰ ਪਹਿਲੋਂ ਦੋਹਾਂ ਮਾਵਾਂ-ਧੀਆਂ ਨੇ ਉਸ ਵਿਚਾਰੇ ਨੂੰ ਮਾਰ ਮਾਰ ਕੇ ਘਰੋਂ ਕੱਢ ਛੱਡਿਆ ਸੀ। ਬੈਡੇ ਦੀ ਲੰਕਾ ਦੇ ਗੁਆਂਢ 'ਚ ਇਸ ਤਰ੍ਹਾਂ ਦੇ ਨਿੱਕੇ ਨਿੱਕੇ ਹੋਰ ਕਈ ਹਮਸਾਏ,

ਅੰਮਾ ਜਾਏ ਵੀ ਨੇ ਪਰ ਉਨ੍ਹਾਂ ਦੀ ਸ਼ੁਹਰਤ ਏਨੀ ਨਹੀਂ ਕਿ ਪਬਲਿਸਿਟੀ ਦੇ ਇਸ ਯੁੱਗ ਵਿਚ ਉਹਨਾਂ ਦੀ ਗੱਲ ਕੀਤੀ ਜਾਏ।

ਬੈਡੇ ਦੀ ਲੰਕਾ ਦੀ ਸ਼ੁਹਰਤ ਕਸਤੂਰੀ ਵਾਂਗ ਉਨ੍ਹਾਂ ਦਿਨਾਂ ਤੋਂ ਫੈਲਣੀ ਸ਼ੁਰੂ ਹੋਈ ਜਦੋਂ ਦੇਸ਼ ਦੀ ਵੰਡ ਹੋਈ। ਸਾਰੇ ਇਲਾਕੇ 'ਚ ਕਿ ਹਨੇਰੀ ਝੁੱਲੀ। ਭਾਰਤ ਦੀ ਪਵਿੱਤਰ ਧਰਤੀ ਤੇ ਪਾਕਿਸਤਾਨ ਦੀ ਪਾਕ ਸਰਜ਼ਮੀਨ 'ਚੋਂ ਲੋਕੀ ਨੱਸਣ-ਭੱਜਣ ਲੱਗੇ। ਉਸਤਾਦ ਮੁਹੱਲਾ ਵੀ ਖਾਲੀ ਹੋਣ ਲੱਗਾ ਤੇ ਖਾਲੀ ਮਕਾਨਾਂ 'ਚ ਥਾਂ ਥਾਂ ਦੀਆਂ ਇੱਟਾਂ ਤੇ ਥਾਂ ਥਾਂ ਦੇ ਰੋੜ੍ਹੇ ਜਮਾਂ ਹੋਣ ਲੱਗੇ। ਬੈਡੇ ਦੇ ਸਾਰੇ ਸਾਕ ਸੰਬੰਧੀ ਵੀ ਮੌਤ ਕੋਲੋਂ ਡਰਦੇ ਤੇ ਹਯਾਤੀ ਲਈ ਪਨਾਹ ਢੂੰਡਦੇ ਉਹਨਾਂ ਕਾਫ਼ਲਿਆਂ 'ਚ ਸ਼ਾਮਲ ਹੋ ਗਏ ਜਿਹੜੇ ਕਿ ਨਵੇਂ ਸਫ਼ਰ ਵਲ ਤੁਰ ਪਏ ਸਨ। ਨਵੀਂ ਜ਼ਿੰਦਗੀ ਦੀ ਤਲਾਸ਼ ਵਿੱਚ। ਬੈਡੇ ਦੇ ਮਾਪਿਆਂ, ਵੀਰਾਂ ਤੇ ਭੈਣਾਂ ਬੈਡੇ ਨੂੰ ਨਾਲ਼ ਚੱਲਣ ਲਈ ਲੱਖ ਤਰਲੇ-ਵਾਸਤੇ ਪਾਏ ਪਰ ਬੈਡੇ ਨੇ ਆਪਣੀ ਲੰਕਾ ਛੱਡਣ ਤੋਂ ਸਾਫ਼ ਇਨਕਾਰ ਕਰ ਦਿਤਾ। ਉਹਦਾ ਦਿਲ ਵੀ ਕਿਸੇ ਸੀਤਾ 'ਤੇ ਡੁਲ੍ਹਿਆ ਹੋਇਆ ਸੀ ਤੇ ਉਹ ਆਪਣੀ ਲੰਕਾ 'ਚ ਸੀਤਾ ਨੂੰ ਰਾਣੀ ਬਣਾ ਕੇ ਰੱਖਣਾ ਚਾਹੁੰਦਾ ਸੀ। ਪਰ ਉਹ ਡਰਦਾ ਸੀ, ਸਮਾਜ ਦੀਆਂ ਕੱਚੀਆਂ ਕੰਧਾਂ ਤੋਂ। ਕਿਤੇ ਉਹਦੇ ਕਾਰਨ ਉਹ ਢਹਿ ਨਾ ਪੈਣ। ਕਿਤੇ ਲਾਲ ਖ਼ੂਨ, ਚਿੱਟਾ ਖ਼ੂਨ, ਸਬਜ਼ ਲਹੂ, ਕੇਸਰੀ ਲਹੂ- ਉਹਦੇ ਕਾਰਨ ਡੁਲ੍ਹ ਨਾ ਪਵੇ। ਪਰ ਉਹਨੂੰ ਯਕੀਨ ਸੀ ਕਿ ਹਾਲਾਤ ਤੁਰੰਤ ਹੀ ਠੀਕ ਹੋ ਜਾਣਗੇ ਤੇ ਉਹ ਸੀਤਾ ਦੇ ਘਰ ਤੋਂ ਲੈ ਕੇ ਆਪਣੀ ਲੰਕਾ ਦੇ ਗੁੰਝਲਦਾਰ ਰਾਹ ਨੂੰ ਪੱਧਰਿਆਂ ਬਣਾ ਲਵੇਗਾ। ਫਿਰ ਬੈਡੇ ਦਾ ਯਕੀਨ ਹਕੀਕਤ ਬਣ ਗਿਆ। ਹਾਲਾਤ ਠੀਕ ਹੋ ਗਏ। ਬੇ ਰੌਣਕ ਜ਼ਿੰਦਗੀ ਇਕ ਵਾਰ ਫਿਰ ਹੱਸਣ ਵੱਸਣ ਲੱਗੀ ਪਰ ਬੈਡੇ ਦੀ ਲੰਕਾ 'ਚ ਸੀਤਾ ਨਹੀਂ ਆਈ। ਉਹ ਤਾਂ ਆਪਣੇ ਕੰਤ ਦੀਆਂ ਬਾਹਵਾਂ 'ਚ ਸਮਾ ਗਈ ਸੀ। ਉਹਦਾ ਸਾਰਾ ਹੁਸਨ ਖ਼ਾਨੀ ਦੀ ਜਵਾਨੀ 'ਚ ਜਜ਼ਬ ਹੋ ਗਿਆ ਸੀ। ਉਹ ਪੱਕੇ ਅੰਬ ਵਾਂਗ ਖ਼ਾਨੀ ਦੀ ਝੋਲੀ 'ਚ ਡਿੱਗ ਪਈ। ਪੱਕਾ ਅੰਬ— ਮਿੱਠਾ ਸ਼ਹਿਦ... ਤੇ ਖ਼ਾਨੀ ਸਭ ਕੁੱਝ ਭੁੱਲ ਗਿਆ। ਇਕ ਬੀਵੀ ਤੇ ਦੋ ਬੱਚੇ। ਉਹਨੂੰ ਤਾਂ ਸੱਜਰਾ ਅੰਬ ਚੂਪਣ ਲਈ ਮਿਲ ਗਿਆ ਸੀ। ਉਹ ਸੀਤਾ ਨੂੰ ਕੱਢ ਕੇ ਲੈ ਗਿਆ— ਨਵੀਂ ਧਰਤੀ— ਨਵੇਂ ਲੋਕਾਂ 'ਚ। ਬੈਡੇ ਦੀ ਲੰਕਾ 'ਚ ਬਿਜਲੀ ਕੜਕੀ। ਦੀਵਾਰਾਂ ਕੰਬੀਆਂ। ਜ਼ਮੀਨ ਫਟਣ ਲੱਗੀ ਪਰ ਲੰਕਾ ਨਹੀਂ ਡਿੱਗੀ। ਬੈਡਾ- ਮਿਸਰ ਦੇ ਫਿਰਔਨ ਵਾਂਗਰ ਗ਼ਰਕ ਨਹੀਂ ਹੋਇਆ। ਉਹ ਤਾਂ ਬੜਾ ਸਖ਼ਤ ਜਾਨ ਨਿਕਲਿਆ। ਉਹ ਸਭ ਕੁੱਝ ਪੀ ਗਿਆ, ਭੰਗ ਤੇ ਸ਼ਰਾਬ 'ਚ ਘੋਲਕੇ। ਉਹਨੇ ਇਕ ਨਵੀਂ ਜ਼ਿੰਦਗੀ ਢੂੰਡ ਲਈ।

... ਲੰਕਾ 'ਚ ਇਕ ਨਵੀਂ ਰੌਣਕ ਆ ਗਈ। ਕੁੱਝ ਪੁਰਾਣੇ ਬੇਲੀ, ਕੁੱਝ ਸੱਜਰੇ ਯਾਰ, ਨਾ ਕੋਈ ਸੱਜਣ ਪੁਛਣਹਾਰ। ਰਾਵਣ ਦੀ ਲੰਕਾ 'ਚ ਸੋਨਾ ਹੀ ਸੋਨਾ ਸੀ ਪਰ ਬੈਡੇ ਦੀ ਲੰਕਾ 'ਚ ਚਰਸ, ਗਾਂਜਾ, ਚੰਡੂ, ਅਫ਼ੀਮ, ਭੰਗ ਤੇ ਸ਼ਰਾਬ ਪੂਰੇ ਸ਼ਬਾਬ 'ਤੇ ਸਨ। ਮੀਦੂ, ਛੀਦੂ, ਛਾਨੀ, ਜ਼ਫ਼ਰਾ, ਆਕਾ, ਨੂਰਾ ਤੇ ਬਸ਼ੀਰਾ ਬੈਡੇ ਦੀ ਲੰਕਾ ਦੇ ਚੰਨ-ਤਾਰੇ। ਦਿਨੇ-ਰਾਤੀਂ ਹਾਲ ਮਸਤ, ਚਾਲ ਮਸਤ। ਗੜਵੰਜ, ਮੰਗ

ਪੱਤਾ, ਚੁਸਲਾ, ਫਲਾਸ਼, ਦਾਣਾ, ਕੱਸਮੀ ਦੀਆਂ ਟੁੱਕੜੀਆਂ ਜੰਮਦੀਆਂ ਰਹਿੰਦੀਆਂ। ਭੰਗ ਤੇ ਸ਼ਰਾਬ ਦੇ ਗਲਾਸ ਖਾਲੀ ਹੁੰਦੇ ਰਹਿੰਦੇ। ਗਾਂਜਾ, ਚਰਸ, ਚੰਡੂ ਦੇ ਸੂਟੇ ਤੇ ਅਫ਼ੀਮ ਦੀਆਂ ਗੋਲੀਆਂ ਲੰਕਾ ਨੂੰ ਮਸਤ ਬਣਾਈ ਰੱਖਦੀਆਂ।

"ਗਾਮੀ ਯਾਰ! ਫ਼ਕੀਰੇ ਦੀ ਕੁੜੀ ਤਾਂ ਅੱਗ ਏ ਅੱਗ।"

"ਨਵੀਂ ਨਵੀਂ ਉੱਠੀ ਏ। ਆਪੂੰ ਕੋਈ ਠੰਡਿਆ ਕਰਦੇਗਾ।"

"ਚੌਧਰੀ ਦੀ ਨੂੰਹ ਅੱਜਕੱਲ੍ਹ ਸ਼ਾਮੇ ਨਾਲ਼ ਫਸੀ ਏ।"

"ਉਹਦਾ ਕੀ ਏ ਯਾਰ! ਤੂੰ ਦਾਣਾ ਪਾ ਦੇ, ਤੇਰੇ ਨਾਲ਼ ਫਸ ਜਾਏਗੀ।" "ਛਾਨੀ! ਬੂਟ ਪਾਇਆ ਈ?"

"ਰੱਬ ਦੀ ਸਹੁੰ, ਮੈਂ ਸਭ ਤੋਂ ਪਹਿਲਾਂ ਬੂਟ ਪਾਇਆ ਏ।"

"ਇਕ ਬੂਟ ਘੱਟ ਏ ਬਈ, ਜ਼ਿਹਨੇ ਨਹੀਂ ਪਾਇਆ, ਉਹ ਆਪੇ ਹੀ ਪਾਵੇ। ਨਹੀਂ ਤਾਂ ਲਗਾ ਮੈਂ ਜੇ ਗਾਲ੍ਹ ਕੱਢਣ।"

"ਕਿਹੜਾ ਜੰਮਿਆ ਓਇ ਸਾਨੂੰ ਗਾਲ੍ਹ ਕੱਢਣ ਵਾਲਾ। ਚੀਰ ਕੇ ਨਾ ਰੱਖ ਦੇਈਏ।"

"ਬਸ਼ੀਰ ਜੀ! ਲਗਦੀ ਏ?"

"ਨਹੀਂ ਭਰਾ ਜੀ! ਤੁਹਾਡੇ ਨਾਲ਼ ਨਹੀਂ ਲਗਦੀ।"

"ਤੁਹਾਨੂੰ ਖੇਡਣ ਦੀ ਜਾਚ ਵੀ ਹੋਵੇ ਨਾ!"

"ਭਰਾ ਜ਼ਫ਼ਰਯਾ! ਪਾਕਿਸਤਾਨ ਨੇ ਕਿਹਾ ਏ ਬਈ ਅਸੀਂ ਅਫ਼ਗਾਨਿਸਤਾਨ ਦੀਆਂ ਪਸਲੀਆਂ ਭੰਨ ਦਿਆਂਗੇ ਤੇ ਜੇ ਕਿਸੇ ਹੋਰ ਵਿਚ ਕੁੱਦਣ ਦੀ ਕੋਸ਼ਿਸ਼ ਕੀਤੀ ਤਾਂ ਅਸੀਂ ਉਹਦੇ ਗੋਡੇ ਤੋੜ ਦਿਆਂਗੇ। ਭਰਾ ਜੀ ਹੁਣ ਪਾਕਿਸਤਾਨ ਪਹਿਲੇ ਜਿਹਾ ਨਹੀਂ ਰਿਹਾ। ਹੁਣ ਕੋਈ ਹੱਥ ਲਾ ਕੇ ਤਾਂ ਦੇਖੇ।"

"ਓਇ ਰਹਿਣ ਦੇ ਯਾਰ ਰਹਿਣ ਦੇ। ਉਠ ਨਾ ਸਕਾਂ ਤੇ ਫਿਟੇ ਮੂੰਹ ਗੋਡਿਆਂ ਦਾ।"

"ਸੁਣਿਆ ਯਾਰ! ਅਮਰੀਕਾ ਨੇ ਚੰਨ ਦੀ ਧਰਤੀ ਉਤੇ ਕਦਮ ਜਮਾ ਲਏ ਨੇ।"

"ਬਿਲਕੁਲ ਬਕਵਾਸ। ਭਲਾ ਖੁਦਾ ਦੀ ਤਾਕਤ ਨਾਲ਼ ਕੌਣ ਜੰਮਿਆ ਲੜਨ ਵਾਲਾ।"

"ਲਾਹਨਤ ਮਾਰੋ ਯਾਰ— ਇਨ੍ਹਾਂ ਫਜ਼ੂਲ ਗੱਲਾਂ 'ਚ ਕੀ ਰੱਖਿਆ ਹੋਇਆ ਏ।ਤੁਸੀਂ ਭੰਗ ਘੋਟੋ।"

"ਬੈੜੇ ਦੀ ਲੰਕਾ ਦੇ ਚੰਨ ਤਾਰੇ ਬਾਹਰ ਦੀ ਦੁਨੀਆਂ ਦੀਆਂ ਸਾਰੀਆਂ ਫਜ਼ੂਲ ਗੱਲਾਂ ਦਾ ਗੁਲਕੰਦ ਬਣਾ ਕੇ ਖਾ ਜਾਂਦੇ ਤੇ ਭੰਗ ਘੋਟਦੇ ਰਹਿੰਦੇ। ਇਨ੍ਹਾਂ ਸਾਰਿਆਂ ਚੰਨ-ਤਾਰਿਆਂ ਦਾ ਹਿਸਟਰੀ ਸ਼ੀਟ ਬਣਿਆ ਹੋਇਆ ਸੀ ਤੇ ਗੁੱਲੀ ਡੰਡਾ ਖੇਡਣ ਵਾਲੀ ਉਮਰ ਤੋਂ ਹੀ ਇਹ ਕਦੇ ਪੁਲੀਸ ਨੂੰ ਆਪਣੇ ਅੱਗੇ-ਅੱਗੇ ਚਲਾਂਦੇ ਫ਼ਿਰਦੇ ਤੇ ਕਦੇ ਪਿੱਛੇ ਪਿੱਛੇ। ਬੈੜੇ ਦੀ ਲੰਕਾ 'ਚ ਚੰਡੂ, ਗਾਂਜੇ ਤੇ ਚਰਸ ਦੇ ਬੱਦਲਾਂ

'ਚ ਕਦੇ ਕਦੇ ਗਾਗਾਂ, ਸ਼ਾਦਾਂ, ਕਾਕੋ, ਦੀਸ਼ੋ ਦੇ ਨੰਗੇ ਸਾਏ ਵੀ ਨੱਚਦੇ ਲੱਭਦੇ। ਆਵਾਜ਼ਾਂ ਉਭਰਦੀਆਂ ਰਹਿੰਦੀਆਂ। ਪੱਤੇ ਚਲਦੇ ਰਹਿੰਦੇ। ਦਾਣੇ ਡਿਗਦੇ ਰਹਿੰਦੇ। ਨਾਹਲ ਨਿਕਲਦੀ ਰਹਿੰਦੀ ਤੇ ਸਿੱਧੀ ਗੋਲਕ 'ਚ ਜਮਾਂ ਹੁੰਦੀ ਰਹਿੰਦੀ ਤੇ ਜਦ ਗੋਲਕ ਆਪਣਾ ਮੂੰਹ ਖੋਲਦੀ, ਥਾਣੇਦਾਰ ਤੋਂ ਲੈ ਕੇ ਐਸ.ਪੀ. ਸਾਹਿਬ ਤੇ ਸਿਟੀ ਜੱਜ ਸਾਹਿਬ ਤਕ ਸਾਰੇ ਖ਼ੈਰ ਪਾਂਵਦੇ। ਖ਼ੈਰਾਤ ਬਿਲਕੁਲ ਇਸਲਾਮੀ ਢੰਗ ਨਾਲ਼ ਦਿੱਤੀ ਜਾਂਦੀ। ਕਿਉਂ ਜੋ ਮੌਲਵੀ ਜੀ ਦੇ ਫ਼ਰਮਾਨ ਮੁਜਬ, ਖ਼ੈਰ ਇਕ ਹੱਥ ਨਾਲ਼ ਇੰਝ ਦਿਉ ਬਈ ਤੁਹਾਡੇ ਦੂਜੇ ਹੱਥ ਨੂੰ ਵੀ ਪਤਾ ਨਾ ਚੱਲੇ। ਤੇ ਜਦ ਇਸ ਨਿਜ਼ਾਮ 'ਚ ਬੇਜ਼ਾਬਤਗੀ ਹੋ ਜਾਂਦੀ ਤਾਂ ਲੰਕਾ 'ਚ ਇਕ ਭੂਚਾਲ ਆ ਜਾਂਦਾ। ਸਾਰੀ ਰੌਣਕ ਖ਼ਤਮ ਹੋ ਜਾਂਦੀ। ਖੇਡਾਂ ਖਰਾਬ ਹੋ ਜਾਂਦੀਆਂ। ਭੰਗ, ਸ਼ਰਾਬ, ਚਰਸ, ਗਾਂਜਾ, ਅਫੀਮ, ਬੈਡਾ, ਜ਼ਫਰਾ, ਆਕਾ, ਬਸ਼ੀਰਾ, ਗਾਮਾ, ਮਾਝਾ, ਸ਼ਰਾਬੀ, ਕਬਾਬੀ, ਅਫੀਮੀ, ਚਰਸੀ... ਪੁਲੀਸ, ਚੰਡਾਂ, ਘਸੁੰਨ, ਸ਼ੋਰ-ਸ਼ਰਾਬਾ, ਜਾਮਾ ਤਲਾਸ਼ੀ, ਗੋਲਕ, ਹੱਥਕੜੀਆਂ, ਥਾਣਾ, ਅਦਾਲਤ, ਜੇਲ੍ਹ ਤੇ ਭੂਚਾਲ ਖ਼ਤਮ।

ਜੇਲੋਂ ਛੁੱਟਣ ਮਗਰੋਂ ਬੈਡੇ ਦੀ ਹਾਲਤ ਕਈ ਕਈ ਦਿਨਾਂ ਤੱਕ ਸਖ਼ਤ ਪਤਲੀ ਰਹਿੰਦੀ। ਉਹਨੂੰ ਕਈ ਕਈ ਫ਼ਾਕੇ ਲਗਦੇ। ਮੁਹੱਲੇ ਦੇ ਕਈ ਕਬਾੜੀਏ ਹਮਦਰਦੀ ਜਤਾਂਦੇ ਤੇ ਲੰਕਾ ਨੂੰ ਕੌਡੀਆਂ ਦੇ ਭਾਅ ਖ਼ਰੀਦਣ ਲਈ ਬੈਡੇ ਨੂੰ ਜਾਲ਼ੈ 'ਚ ਫਸਾਂਦੇ। ਪਰ ਬੈਡਾ ਬੜਾ ਸਖਤ ਜਾਨ ਸੀ। ਉਹ ਸਭ ਨੂੰ ਇੱਕੋ ਹੀ ਜਵਾਬ ਦਿੰਦਾ :

"ਬੈਡੇ ਦੀ ਲੰਕਾ ਵਿਕ ਨਹੀਂ ਸਕਦੀ। ਬੈਡੇ ਦੀ ਲੰਕਾ ਖੜ੍ਹੀ ਏ ਤੇ ਖੜ੍ਹੀ ਰਹੇਗੀ ਭਾਵੇਂ ਭੁੱਖਨੰਗ ਬੈਡੇ ਨੂੰ ਖਾ ਜਾਏ।"

ਪਰ ਭੁੱਖ-ਨੰਗ ਉਹਨੂੰ ਨਹੀਂ ਖਾ ਸਕੀ। ਉਹ ਭੁੱਖ ਨੰਗ ਨੂੰ ਖਾ ਜਾਂਦਾ। ਚੋਖੇ ਚਿਰ ਤੀਕਰ ਇੰਜ ਹੀ ਚਲਦਾ ਰਿਹਾ ਪਰ ਆਖ਼ਰ ਕਿਥੋਂ ਤਕ? ਜਮਹੂਰੀ ਦੌਰ ਦੀਆਂ ਜਮਹੂਰੀ ਹਕੂਮਤਾਂ ਨਵੇਂ ਨਵੇਂ ਸੁਫਨੇ ਦੱਸਦੀਆਂ ਰਹਿੰਦੀਆਂ, ਜਿਨ੍ਹਾਂ ਦੀਆਂ ਫਿੱਕੀਆਂ ਤਾਬੀਰਾਂ ਜ਼ਰਬਾਂ ਵਾਂਗ ਫੈਲਦੀਆਂ ਹੀ ਜਾਂਦੀਆਂ, ਮੀਦੇ, ਛੀਦੇ, ਨੂਰੇ, ਜ਼ਫਰੇ, ਤਕਸੀਮਾਂ ਵਾਂਗਰ ਸੁੰਗੜਦੇ ਜਾਂਦੇ। ਬੈਡਾ ਵੀ ਦਿਨੋ ਦਿਨ ਸੁੰਗੜਦਾ ਹੀ ਜਾ ਰਿਹਾ ਸੀ। ਉਹਦੀ ਜਵਾਨੀ ਬੁਢਾਪੇ ਅੱਗੇ ਹਥਿਆਰ ਸੁਟ ਰਹੀ ਸੀ। ਉਹਦੀ ਹਯਾਤੀ ਦੀ ਗੱਡੀ ਦੇ ਪੁਰਜੇ ਹੁਣ ਢਿੱਲੇ ਹੋਣ ਲੱਗ ਪਏ ਸਨ ਪਰ ਪੁਲਿਸ ਦੀ ਮਸ਼ੀਨ ਦੇ ਪੁਰਜੇ ਸਖਤ। ਹੁਣ ਪੁਲਿਸ ਦੀਆਂ ਨਜ਼ਰਾਂ 'ਚ ਕੋਈ ਦੀਦ-ਲਿਹਾਜ਼ ਨਹੀਂ ਸੀ ਰਿਹਾ। ਉਹ ਖਾ ਪੀ ਕੇ ਵੀ ਵੇਲੇ ਕੁਵੇਲੇ ਲੰਕਾ ਤੇ ਯਲਗਾਰ ਕਰ ਦਿੰਦੀ। ਤਕਸੀਮਾਂ ਵਾਂਗਰ ਸੁੰਗੜੇ ਲੋਕ, ਆਪਣੇ ਸ਼ੁਗ਼ਲ ਪੂਰੇ ਕਰਨ ਕੋਈ ਹੋਰ ਕਛਾਰ ਢੂੰਡਣ ਲੱਗੇ। ਲੰਕਾ 'ਚ ਆਵਾਜ਼ਾਂ ਦਾ ਬੇਸੁਰਾ ਸੰਗੀਤ ਖ਼ਤਮ ਹੁੰਦਾ ਗਿਆ। ਚੰਡੂ, ਗਾਂਜੇ, ਚਰਸ ਦੇ ਬੱਦਲ ਫਟਣ ਲੱਗੇ। ਗਾਗਾਂ, ਸ਼ਾਦਾਂ, ਕਾਕੋ, ਦੀਸ਼ੋ ਦੇ ਸਾਏ ਅਲੋਪ ਹੁੰਦੇ ਗਏ ਤੇ ਬੈਡਾ ਆਪਣੇ ਵਜੂਦ ਦੀ ਕਾਲ ਕੋਠੜੀ 'ਚ ਕੈਦ ਹੁੰਦਾ ਗਿਆ। ਉਹ ਕਦੇ ਕਦੇ ਬਾਹਰ ਦੀ ਦੁਨੀਆਂ ਵਲ ਵੀ ਫੇਰਾ ਪਾਂਵਦਾ ਤੇ ਬੜਾ ਦੁਖੀ ਹੁੰਦਾ। ਉਹ ਵੇਖਦਾ! ਬਰਸਾਤੀ ਕੀੜਿਆਂ ਵਾਂਗ ਕਈ ਸੱਚੇ ਝੂਠੇ ਭਰਾ, ਪੁੱਤਰ, ਮਾਮੇ, ਚਾਚੇ, ਫੁੱਫੜ, ਧੀਆਂ, ਭੈਣਾਂ,

ਮਾਸੀਆਂ, ਫੁੱਫੀਆਂ... ਮਕਾਨਾਂ ਦੇ ਵਾਰਸ ਜੰਮ ਪਏ ਸਨ ਤੇ ਸੋਨੇ ਨੂੰ ਮਿੱਟੀ ਦੇ ਭਾਅ ਵੇਚ ਰਹੇ ਸਨ। ਉਹ ਬੇਚੈਨ ਹੋ ਜਾਂਦਾ। ਪਰ ਕੁੱਝ ਨਹੀਂ ਕਹਿੰਦਾ। ਬੈਡੇ ਦਾ ਵੀ ਕਈ ਮਕਾਨਾਂ ਨਾਲ਼ ਦੁੱਧ ਤੇ ਲਹੂ ਦਾ ਰਿਸ਼ਤਾ ਸੀ ਪਰ ਬੈਡੇ ਨੇ ਆਪਣੀ ਲੰਕਾ ਦੇ ਬਗ਼ੈਰ ਕਿਸੇ ਹੋਰ ਚੀਜ਼ ਵੱਲ ਕਦੇ ਅੱਖ ਪੁੱਟ ਕੇ ਨਹੀਂ ਵੇਖਿਆ।

ਬੈਡੇ ਦੀ ਉਜੜੀ ਹਾਲਤ ਵੇਖ ਕੇ ਹਨੂੰਮਾਨਾਂ ਦੀ ਫੌਜ਼ ਨੇ ਲੰਕਾ ਨੂੰ ਚਾਰੋਂ ਪਾਸੇ ਘੇਰਿਆ ਹੋਇਆ ਸੀ। ਨੂਰਾ, ਬਸ਼ੀਰਾ, ਛੀਦੂ, ਮੀਦੂ... ਹੌਲੀ ਹੌਲੀ ਘਰ ਗ੍ਰਹਿਸਥੀ ਦੇ ਬਾਂਟੇ ਖੇਡਣ ਲੱਗ ਪਏ ਸਨ ਪਰ ਬੈਡੇ ਨੇ ਅਜੇਹੀ ਕੋਈ ਖੇਡ ਨਹੀਂ ਖੇਡੀ। ਉਸ ਦੀ ਲੰਕਾ... ਉਹਦੀ ਦੁਨੀਆਂ ਸੀ ਤੇ ਉਹ ਆਪਣੀ ਦੁਨੀਆਂ ਦਾ ਬੇਤਾਜ ਬਾਦਸ਼ਾਹ, ਜਿਹੜਾ ਹੁਣ ਕਈ ਕਈ ਦਿਨ ਲੰਕਾ ਤੋਂ ਬਾਹਰ ਪੈਰ ਨਹੀਂ ਸੀ ਰੱਖਦਾ। ਕਈ ਰੋਗਾਂ ਨੂੰ ਸੀਨੇ ਨਾਲ਼ ਲਾਈ, ਅੱਖਾਂ 'ਚ ਇਕ ਨਾ ਮੁਕਣ ਆਈ ਆਸ ਦਾ ਦੀਵਾ ਬਾਲੀ, ਇਕ ਕਮਰੇ ਵਿਚ ਟੁੱਟੀ ਭੱਜੀ ਮੰਜੀ ਤੇ ਪਿਆ, ਰਾਤ ਤੇ ਦਿਨ ਨੂੰ ਇਕ ਦੂਜੇ ਪਿੱਛੇ ਦੌੜਦਿਆਂ ਦੇਖਦਾ ਰਹਿੰਦਾ। ਉਹਦੀ ਹਾਲਤ ਵੇਖਕੇ ਮੁਹੱਲੇ ਦੇ ਚੌਧਰੀਆਂ ਲੰਕਾ 'ਚ ਆਣਾ ਜਾਣਾ ਸ਼ੁਰੂ ਕਰ ਦਿੱਤਾ। ਉਹ ਬੈਡੇ ਦੀ ਖੈਰ ਖੈਰੀਅਤ ਪੁਛਦੇ। ਉਹਨੂੰ ਦਵਾ ਦਾਰੂ ਲਈ ਪੈਸੇ ਦੇਣ ਲਗਦੇ। ਉਹਦੇ ਲਈ ਘਰੋਂ ਰੋਟੀ ਲਿਆਂਦੇ। ਪਰ ਬੈਡਾ ਪੈਰਾਂ 'ਤੇ ਪਾਣੀ ਨਹੀਂ ਸੀ ਪੈਣ ਦਿੰਦਾ।

ਉਹ ਕਹਿੰਦਾ : "ਬੈਡੇ ਨੇ ਰੱਜ ਕੇ ਬਦਮਾਸ਼ੀ ਕੀਤੀ ਏ। ਰੱਜ ਕੇ ਜੂਆ ਖੇਡਿਆ ਏ। ਬੈਡੇ ਨੂੰ ਤਾਸ਼ ਦੇ ਬਵੰਜਾ ਪੱਤਿਆਂ ਦੀ ਚੰਗੀ ਤਰ੍ਹਾਂ ਸ਼ਨਾਖਤ ਏ। ਅੱਜਕੱਲ੍ਹ ਬੈਡਾ ਹਯਾਤੀ ਨਾਲ਼ ਜੂਆ ਖੇਡ ਰਿਹਾ ਏ, ਅਤੇ ਜਿੱਤ ਜ਼ਰੂਰ ਬੈਡੇ ਦੀ ਹੋਵੇਗੀ।

... ਸ਼ਾਮ ਨੂੰ ਕਦੇ ਕਦੇ ਬੈਡਾ ਅਪਨੀ ਲੰਕਾ ਦੀ ਛੱਡ 'ਤੇ ਬੈਠ ਕੇ ਦੂਰ ਸਾਹਮਣੇ ਸੂਰਜ ਨੂੰ ਡੁੱਬਦਿਆਂ ਵੇਖਦਾ ਰਹਿੰਦਾ। ਉਹਦਾ ਚਿੱਤ ਕਰਦਾ, ਕਾਸ਼ ਸੂਰਜ ਮੁੜ ਉਧਰੋਂ ਹੀ ਚੜ੍ਹੇ ਤੇ ਦੌੜਦਾ ਦੌੜਦਾ ਉਦੀ ਕੁੱਛੜ 'ਚ ਆ ਕੇ ਬਹਿ ਜਾਵੇ। ਪਰ ਸੂਰਜ ਉਸ ਪਾਸੋਂ ਕਦੇ ਨਹੀਂ ਚੜ੍ਹਿਆ। ਉਹ ਤਾਂ ਹਮੇਸ਼ਾ ਪੂਰਬ ਵਲੋਂ ਹੀ ਚੜ੍ਹਦਾ ਏ। ਤੇ ਜਦ ਕਦੇ ਪੂਰਬ ਤੇ ਪੱਛਮ ਇਕ ਦੂਜੇ ਨਾਲ਼ ਖਹਿਬੜਣ ਲਗਦੇ ਤਾਂ ਬੈਡਾ ਸਖਤ ਉਦਾਸ ਹੋ ਜਾਂਦਾ। ਉਹਦਾ ਚਿਹਰਾ ਬੇਰੰਗ ਹੋ ਜਾਂਦਾ ਤੇ ਅੱਖਾਂ ਬੇਨੂਰ। ਮੌਤ ਵਰਗੀ ਚੁਪ ਉਹਨੂੰ ਘੇਰ ਲੈਂਦੀ। ਉਹ ਜਿਹੜਾ ਕਦੇ ਮਸੀਤ ਨਹੀਂ ਸੀ ਗਿਆ, ਰੋਜ਼ ਮਸੀਤੀ ਜਾਂਦਾ। ਨਮਾਜ਼ ਉਹਨੂੰ ਆਉਂਦੀ ਨਹੀਂ ਸੀ ਪਰ ਉਹ ਚੁੱਪ ਚੁਪੀਤਾ ਬੈਠਾ ਰਹਿੰਦਾ ਤੇ ਨਮਾਜ਼ੀਆਂ ਨੂੰ ਸਿਜਦੇ ਕਰਦਿਆਂ ਵੇਖ ਕੇ ਮਨ ਹੀ ਮਨ 'ਚ ਖੌਰੇ ਕਿੰਨੇ ਹੀ ਸਿਜਦੇ ਕਰ ਛੱਡਦਾ। ਫਿਰ ਉਹ ਆਪਣੇ ਹੱਥ ਅਸਮਾਨ ਵਲ ਫੈਲਾ ਦਿੰਦਾ। ਅਸਮਾਨ ਜਿਹੜਾ ਅੱਗ ਬਰਸਾ ਰਿਹਾ ਹੁੰਦਾ। ਅਸਮਾਨ ਜਿਹਨੇ ਕਿਆਮਤ ਮਚਾਈ ਹੁੰਦੀ। ... ਤੇ ਜਦ ਕਦੇ ਪੂਰਬ ਤੇ ਪੱਛਮ ਆਪੋ 'ਚ ਮਿਲ ਬਹਿਣ ਦਾ ਫ਼ੈਸਲਾ ਕਰਦੇ, ਬੈਡੇ ਦੇ ਬੇਰੰਗ ਚਿਹਰੇ ਤੇ ਫਿਰ ਰੰਗ ਚੜ੍ਹਨ ਲੱਗਦਾ। ਅੱਖਾਂ 'ਚ ਇਕ ਨਾ ਮੁਕਣ ਵਾਲੀ ਆਸ ਦਾ ਨੂਰ ਫਿਰ ਚਮਕਣ ਲੱਗਦਾ ਤੇ ਮੌਤ ਵਰਗੀ ਚੁਪ, ਹਯਾਤੀ ਦੇ ਬੋਲ ਫਿਰ ਬੋਲਣ ਲੱਗਦੀ।

ਇਕ ਦਿਨ ਬਾਗ਼ ਕੋਲ ਕਾਕੇ ਦੀ ਰੇੜ੍ਹੀ ਅੱਗੇ ਖੜ੍ਹ ਗਿਆ।... ਮੈਂ ਕਬਾਬ ਤੇ ਟਿੱਕੇ ਖਾ ਰਿਹਾ ਸਾਂ ਕਿ ਬੈਂਡਾ ਸ਼ਰਾਬ ਦੇ ਨਸ਼ੇ 'ਚ ਗੁਟ, ਮੇਰੇ ਸਾਹਮਣੇ ਆ ਖੜਾ ਹੋ ਗਿਆ। ਮੈਂ ਵੱਡਿਆਂ ਸਮਝ ਕੇ ਸਲਾਮ ਕੀਤੀ। ਉਹਨੇ ਸਲਾਮ ਦਾ ਕੋਈ ਜਵਾਬ ਨਹੀਂ ਦਿੱਤਾ। ਉਹ ਮੈਨੂੰ ਘੂਰਦਾ ਰਿਹਾ। ਫਿਰ ਮੇਰੇ ਮੋਢੇ 'ਤੇ ਹੱਥ ਰੱਖਕੇ ਕਹਿਣ ਲੱਗਾ:

"ਪੁੱਤਰ! ਤੂੰ ਬੈਂਡੇ ਨੂੰ ਨਹੀਂ ਜਾਣਦਾ। ਤੇਰੀ ਨਾਨੀ ਬੈਂਡੇ ਨੂੰ ਜਾਣਦੀ ਸੀ। ਉਹ ਬੈਂਡੇ ਨਾਲ਼ ਬੜਾ ਪਿਆਰ ਕਰਦੀ ਸੀ। ਕਿਉਂ ਨਾ ਕਰਦੀ। ਬੈਂਡਾ ਉਹਦਾ ਪੁਤਰ ਸੀ। ਤੁਸੀਂ ਪੜ੍ਹ ਲਿਖ ਕੇ ਬਾਬੂ ਬਣ ਗਏ ਓ ਨਾ। ਬੈਂਡਾ ਬਾਬੂ ਨਹੀਂ ਬਣਿਆ। ਬੈਂਡਾ ਸ਼ਰਾਬੀ, ਕਬਾਬੀ, ਜਵਾਰੀ, ਬਦਮਾਸ਼ ਬਣ ਗਿਆ। ਬੈਂਡੇ ਦਾ ਇਥੇ ਕੋਈ ਨਹੀਂ। ਬੈਂਡੇ ਦਾ... ਕੋਈ ਏਥੇ ਹੁੰਦਾ, ਉਹ ਵੀ ਬਾਬੂ ਬਣਦਾ। ਬੈਂਡੇ ਦੀ ਏਥੇ ਕੋਈ ਬਾਂਹ ਨਹੀਂ। ਤਾਹੀਂ ਬੈਂਡੇ ਨੂੰ ਸਾਰੇ ਥੱਲੇ ਲਾ ਗਏ ਨੇ।'

"ਪਰ ਭਾਅ ਜੀ। ਗੱਲ ਕੀ ਹੋਈ ਏ। ਅਜ ਤੁਸੀਂ ਇੰਨੇ ਦੁਖੀ ਕਿਉਂ ਓ?" ਮੈਂ ਪੁੱਛਿਆ।

ਪੁੱਤਰ! ਬੈਂਡਾ ਦੁਖੀ ਨਹੀਂ ਹੁੰਦਾ। ਬੈਂਡਾ ਦੁੱਖਾਂ ਨੂੰ ਖਾ ਜਾਂਦਾ ਏ ਤੇ ਡਕਾਰ ਵੀ ਨਹੀਂ ਮਾਰਦਾ। ਪਰ ਇਨ੍ਹਾਂ ਮੁਹੱਲੇ ਦੇ ਮੋਮਨਾਂ ਦੀਆਂ ਕਰਤੂਤਾਂ ਵੇਖ। ਜੰਗ 'ਚ ਲੋਕਾਂ ਦਾ ਨੁਕਸਾਨ ਹੋਇਆ। ਸਰਕਾਰ ਵਲੋਂ ਉਹਨਾਂ ਨੂੰ ਪੈਸੇ ਮਿਲੇ। ਜਿਨ੍ਹਾਂ ਦਾ ਨਹੀਂ ਸੀ ਹੋਇਆ, ਇਨ੍ਹਾਂ ਇੱਜ਼ਤਦਾਰ ਚੌਧਰੀਆਂ ਦੰਦਰੀ ਲੈ ਕੇ ਉਨ੍ਹਾਂ ਨੂੰ ਵੀ ਰਕਮ ਦਲਾ ਛੱਡੀ। ਬੈਂਡੇ ਦੀ ਵੀ ਅੱਧੀ ਲੰਕਾ ਡਿਗ ਪਈ ਸੀ। ਪਰ ਬੈਂਡੇ ਦਾ ਕਿਸੇ ਨਾਂ ਤੱਕ ਨਹੀਂ ਲਿਆ। ਕੋਈ ਗੱਲ ਨਹੀਂ। ਬੈਂਡਾ ਅਜੇ ਜ਼ਿੰਦਾ ਏ। ਬੈਂਡਾ ਮੋਇਆ ਨਹੀਂ। ਬੈਂਡੇ ਨੂੰ ਕਿਸੇ ਸਹਾਰੇ ਦੀ ਲੋੜ ਨਹੀਂ। ਬੈਂਡਾ ਆਪ ਅਪਨੀ ਡਿੱਗੀ ਲੰਕਾ ਫਿਰ ਖੜ੍ਹੀ ਕਰੇਗਾ।

"ਪਰ ਭਾਅ ਜੀ! ਤੁਸੀਂ ਆਪਣਾ ਮਕਾਨ ਵੇਚ ਕਿਉਂ ਨਹੀਂ ਛੱਡਦੇ।"

"ਹਰਗਿਜ਼ ਨਹੀਂ।" ਬੈਂਡੇ ਦੀ ਲੰਕਾ ਵਿੱਕ ਨਹੀਂ ਸਕਦੀ। ਇਹ ਲੰਕਾ ਅਮਾਨਤ ਏ। ਬੈਂਡਾ ਅਮਾਨਤ 'ਚ ਖਿਆਨਤ ਨਹੀਂ ਕਰ ਸਕਦਾ। ਬੈਂਡੇ ਦੇ ਭੈਣਾਂ-ਭਰਾ, ਉਨ੍ਹਾਂ ਦੇ ਧੀਆਂ-ਪੁੱਤਰ— ਇਸ ਲੰਕਾ ਦੇ ਵਾਰਸ, ਜਦ ਵਾਪਸ ਆਣਗੇ ਤਾਂ ਕੀ ਕਹਿਣਗੇ। ਇਹੋ ਈ ਨਾ ਬਈ ਬੈਂਡਾ ਕਿੰਨਾ ਕਮੀਨਾ ਨਿਕਲਿਆ। ਢਿੱਡ ਦੀ ਅੱਗ ਬੁਝਾਣ ਲਈ ਲੰਕਾ ਵੇਚ ਛੱਡੀ। ਇਹ ਕਦੀ ਨਹੀਂ ਹੋ ਸਕਦਾ। ਬੈਂਡਾ ਲੰਕਾ ਦਾ ਰਾਖਾ ਏ। ਬੈਂਡਾ ਲੰਕਾ ਵੇਚ ਨਹੀਂ ਸਕਦਾ।

"ਭਾਅ ਜੀ! ਤੁਸੀਂ 'ਕਿਹੜੀ ਦੁਨੀਆਂ 'ਚ ਰਹਿੰਦੇ ਓ। ਉਹ ਤਾਂ ਏਥੇ ਕਦੇ ਵੀ ਨਹੀਂ ਆ ਸਕਦੇ। ਉਹ ਤੇ...।"

"ਬਕਵਾਸ ਬੰਦ ਕਰ।" ਉਹ ਕੁਰਲਾਇਆ ਤੇ ਉਹਨੇ ਮੇਰਾ ਗਲਮਾ ਫੜ ਲਿਆ। ਮੈਂ ਵੇਖਿਆ ਉਹਦੇ ਸਰੀਰ ਦਾ ਸਾਰਾ ਲਹੂ ਉਹਦੀਆਂ ਅੱਖਾਂ 'ਚ ਜਮਾਂ ਹੋ ਗਿਆ। ਫਿਰ ਅੱਖਾਂ 'ਚ ਚੜ੍ਹਿਆ ਲਹੂ ਹੌਲੀ ਹੌਲੀ ਆਪਣੀ ਰੰਗਤ ਬਦਲਣ ਲੱਗਾ। ਉਹਨੇ ਮੈਨੂੰ ਛੱਡ ਦਿੱਤਾ ਤੇ ਚੁੱਪਚਾਪ ਆਪਣੀ ਲੰਕਾ ਵਲ ਚਲਾ ਗਿਆ। ਪਰ ਮੇਰੀ ਕਮੀਜ਼-- ਲੀਰੋ-ਲੀਰ ਹੋ ਚੁੱਕੀ ਸੀ।

# ਬਾਬਾ ਟਿੱਕੀ

ਫ਼ਰੰਗੀ ਮੁਹੱਲੇ ਦੀ ਨਿੱਕੀ ਮਸੀਤ ਲਾਗੇ ਬੋਹੜ ਆਲੇ ਚੌਂਕ ਕੋਲ ਬਾਬੇ ਟਿੱਕੀ ਦੀ ਦੁਕਾਨ ਹੁੰਦੀ ਸੀ। ਦੁਕਾਨ ਚੰਗੀ ਵੱਡੀ ਪਰ ਅੰਦਰ ਮਾਲ ਬਹੁਤ ਥੋੜ੍ਹਾ। ਬਸ ਬੱਚਿਆਂ ਲਈ ਟਿੱਕੀਆਂ, ਇਮਲੀ, ਪਾਪੜ, ਛੋਲੇ, ਮੂੰਗਫਲੀ, ਦਾਲਸੇਵੀਆਂ, ਬਾਂਟੇ, ਕੁਲਫ਼ੀਆਂ... ਜਾਂ ਵਿਰ ਕਰਿਆਨੇ ਦਾ ਨਿਕਾਮਿਕਾ ਸਾਮਾਨ। ਗਰਮੀਆਂ ਦੇ ਦਿਨਾਂ 'ਚ ਬਰਫ਼, ਸੋਡੇ ਦੀਆਂ ਬੋਤਲਾਂ, ਗੂੰਦ ਕਤੀਰਾ, ਤੁਖ਼ਮਬਾਲੰਗਾਂ ਦੀ ਸ਼ਰਬਤ ਤੇ ਬਾਬੇ ਟਿੱਕੀ ਦੀ ਪਤਲੀ ਆਵਾਜ਼... "ਪੀਓ ਤੇ ਜੀਓ...।"

ਇਹ ਦੁਕਾਨ ਬਾਬੇ ਟਿੱਕੀ ਦੇ ਵੱਡੇ ਭਰਾ ਬਾਬੇ ਹਾਕਮ ਨੇ ਖੋਲ੍ਹੀ ਸੀ। ਮੁਹਕਮਦੀਨ ਉਰਫ਼ ਬਾਬਾ ਟਿੱਕੀ ਉਨ੍ਹਾਂ ਦਿਨਾਂ ਹਾਕਮਦੀਨ ਨਾਲ਼ ਹੀ ਰਹਿੰਦਾ ਸੀ। ਹਾਕਮ ਹੋਰੀਂ ਦੁਕਾਨ ਤੇ ਬਹਿੰਦੇ, ਸੌਦਾ ਵੇਚਦੇ ਤੇ ਸੌਦਾ ਵੇਚਣ ਦੇ ਨਾਲ਼ ਨਾਲ਼ ਬਹੁਤ ਕੁੱਝ ਖ਼ਰੀਦ ਲੈਂਦੇ। ਮੁਹਕਮਦੀਨ ਵਿਚਾਰਾ ਆਪਣੇ ਵੱਡੇ ਭਰਾ ਲਈ ਪਾਂਡੀਆਂ ਦਾ ਕੰਮ ਕਰਦਾ। ਦੁਕਾਨ ਲਈ ਸਾਰਾ ਸਾਮਾਨ ਲਿਆਂਦਾ। ਉਹਨੂੰ ਦੁਕਾਨ 'ਚ ਚੱਜ ਨਾਲ਼ ਸਜਾਂਦਾ। ਚੀਜ਼ਾਂ ਤੋਲ ਤੋਲ ਕੇ ਗਾਹਕਾਂ ਨੂੰ ਦਿੰਦਾ ਅਤੇ ਵੇਲੇ ਕੁਵੇਲੇ ਆਪਣੇ ਵੱਡੇ ਭਰਾ ਕੋਲੋਂ ਮੋਟੀਆਂ ਤੇ ਪਤਲੀਆਂ, ਬੇਹੀਆਂ ਤੇ ਸਜਰੀਆਂ ਗਾਲ੍ਹਾਂ ਖਾਂਦਾ। ਗਾਲ੍ਹਾਂ ਦਾ ਨਸ਼ਾਸਤਾ ਖਾ ਖਾ ਕੇ ਮੁਹਕਮਦੀਨ ਦਾ ਜ਼ਮੀਰ ਰੱਜਣ ਲੱਗਾ। ਉਹਦੀਆਂ ਰਗਾਂ ਆਕੜਣ ਲੱਗੀਆਂ। ਉਹਨੂੰ ਬਦਹਜ਼ਮੀ ਹੋਣ ਲੱਗੀ। ਉਹਨੂੰ ਹਾਕਮਦੀਨ ਦਾ ਘਰ ਇਕ ਕਬਰ ਵਾਂਗਰ ਦਿਸਣ ਲੱਗਾ, ਜਿਸ 'ਚ ਉਸਦੀ ਹਯਾਤੀ ਦਫ਼ਨ ਹੁੰਦੀ ਜਾ ਰਹੀ ਸੀ। ਉਹ ਆਪਣੀ ਹਯਾਤੀ ਨੂੰ ਇੰਜ ਦਫ਼ਨ ਨਹੀਂ ਸੀ ਹੋਣ ਦੇਣਾ ਚਾਹੁੰਦਾ। ਉਹ ਤਾਂ ਸੂਰਜ ਦੀ ਰੌਸ਼ਨੀ ਵਾਂਗਰ ਆਜ਼ਾਦ ਰਹਿਣਾ ਚਾਹੁੰਦਾ ਸੀ। ਆਖ਼ਰ ਇਕ ਦਿਨ ਉਹ ਵੱਡੇ ਭਰਾ ਨੂੰ ਇਕੱਲਾ ਛੱਡ ਕੇ ਅੰਬਰਸਰ (ਅੰਮ੍ਰਿਤਸਰ) ਚਲਾ ਗਿਆ। ਉਥੇ ਜਾ ਕੇ ਉਹਨੇ ਆਪਣੇ ਪੁਰਖਿਆਂ ਦਾ ਪੇਸ਼ਾ ਅਖਤਿਆਰ ਕੀਤਾ ਤੇ ਪਾਂਡੀਆਂ ਦਾ ਕੰਮ ਕਰਨ ਲੱਗਾ। ਉਹਨੇ ਤਿੰਨ-ਚਾਰ ਸਾਲ 'ਚ ਪੰਝੀ-ਛੱਬੀ ਹਜ਼ਾਰ ਰੁਪਏ ਜਮ੍ਹਾਂ ਕਰ ਲਏ ਸਨ। ਉਹ ਖ਼ੁਸ਼ ਸੀ। ਪਰ ਕਦੇ ਕਦੇ ਉਹਨੂੰ ਇਸ ਖ਼ੁਸ਼ੀ 'ਚ ਕਿਸੇ ਚੀਜ਼ ਦੀ ਘਾਟ ਮਹਿਸੂਸ ਹੁੰਦੀ। ਜਵਾਨੀ ਦੀ ਖ਼ੁਮਾਰੀ ਉਹਨੂੰ ਖਟ-ਮਿਠੇ ਸੁਫ਼ਨੇ ਦਸਦੀ। ਸੁਫ਼ਨੇ ਵੇਖ ਕੇ ਉਹਨੂੰ ਡਾਹਢੀ ਤ੍ਰੇਹ ਲੱਗਦੀ। ਪਰ ਉਹ ਜਾਣਦਾ ਸੀ ਕਿ ਇਕ ਤ੍ਰਿਹਾਇਆ ਹੋਇਆ ਬੰਦਾ ਸੁਫ਼ਨਿਆਂ ਦੇ ਨਾੜੂਆਂ ਨਾਲ਼ ਪਿਆਸ ਨਹੀਂ ਬੁਝਾ ਸਕਦਾ। ਤੇ ਫਿਰ ਇਕ ਦਿਨ ਉਹਨੂੰ ਬੈਠਿਆਂ ਬੈਠਿਆਂ ਖ਼ਿਆਲ ਆਇਆ

ਕਿ ਉਹਨੂੰ ਵਿਆਹ ਕਰ ਲੈਣਾ ਚਾਹੀਦਾ ਏ ਤਾਂ ਜੋ ਹਯਾਤੀ ਦੇ ਗੱਡੇ ਨੂੰ ਦੂਜਾ ਪਹੀਆ ਮਿਲ ਜਾਏ।

ਅੰਬਰਸਰ ਉਹ ਪੁਤਲੀਘਰ ਦੇ ਲਾਗੇ ਜੁਲਾਹਿਆਂ ਦੀ ਬਸਤੀ 'ਚ ਰਹਿੰਦਾ ਸੀ। ਉਸ ਬਸਤੀ 'ਚ ਰਮਜ਼ਾਨ ਟਾਂਗੇ ਵਾਲੇ ਦੀ ਸੋਹਣੀ ਤੇ ਅੱਲ੍ਹੜ ਮੁਟਿਆਰ ਜਮੀਲਾ ਉਤੇ ਮੁਹਕਮਦੀਨ ਹੁਰਾਂ ਦਾ ਦਿਲ ਡੁੱਲ੍ਹ ਪਿਆ। ਇਕ ਦਿਨ ਉਹਨੇ ਆਪਣੀ ਮਕਾਨ ਮਾਲਕਨ ਮਾਈ ਬੇਗੋ ਨਾਲ਼ ਜਮੀਲਾ ਦਾ ਜ਼ਿਕਰ ਕੀਤਾ ਤੇ ਉਹਨੂੰ ਰਮਜ਼ਾਨ ਟਾਂਗੇ ਵਾਲੇ ਦੇ ਘਰ ਰਿਸ਼ਤਾ ਮੰਗਣ ਭੇਜਿਆ। ਪਹਿਲਾਂ ਤਾਂ ਰਮਜ਼ਾਨ ਅਤੇ ਉਹਦੇ ਸਾਕ ਸੰਬੰਧੀ ਮੁਹਕਮਦੀਨ ਦੀ ਜ਼ਾਤ ਬਰਾਦਰੀ ਬਾਰੇ ਪੁੱਛਣ ਲੱਗੇ। ਮਾਪਿਆਂ ਦਾ ਥਹੁ ਟਿਕਾਣਾ ਢੂੰਡਣ ਲੱਗੇ ਪਰ ਜਦੋਂ ਵਿਚੋਲਿਆਂ ਦੱਸਿਆ ਕਿ ਮੁਹਕਮਦੀਨ ਇਕੱਲੀ ਸ਼ੈਅ ਏ ਤਾਂ ਉਹ ਛੇਤੀ ਹੀ ਰਿਸ਼ਤੇ ਲਈ ਤਿਆਰ ਹੋ ਗਏ। ਮੁਹਕਮਦੀਨ ਨੇ ਵੱਟਣਾ ਮਲਿਆ, ਖਾਰੇ ਚੜ੍ਹਿਆ, ਮੋਤੀਏ ਦੇ ਫੁੱਲਾਂ ਦਾ ਸਿਹਰਾ ਬੰਨ੍ਹਿਆ, ਘੋੜੀ ਚੜ੍ਹਿਆ, ਬੈਂਡ ਬਾਜੇ ਵੱਜੇ, ਭੰਗੜੇ ਪਏ, ਦਿਲ ਦੀਆਂ ਰੀਝਾਂ ਪੂਰੀਆਂ ਕੀਤੀਆਂ, ਨਿਕਾਹ ਹੋਇਆ ਤੇ ਮੁਹਕਮਦੀਨ ਜਮੀਲਾ ਨੂੰ ਵਿਆਹ ਕੇ ਲੈ ਆਇਆ। ਜਮੀਲਾ ਸੱਚੀ ਮੁੱਚੀ ਬੜੀ ਸੋਹਣੀ ਸੀ। ਛਲ ਛਲ ਕਰਦਾ ਸ਼ਬਾਬ ਡੁਲ੍ਹ ਡੁਲ੍ਹ ਪੈ ਰਿਹਾ ਸੀ। ਜਮੀਲਾ ਨੂੰ ਵੇਖ ਕੇ ਮੁਹਕਮਦੀਨ ਗੜ੍ਹਕਣ ਲੱਗਾ। ਉਹਦੇ ਮਨ 'ਚ ਖੁਸ਼ੀਆਂ ਦੇ ਫਵਾਰੇ ਫੁੱਟ ਪਏ। ਉਹਦੀਆਂ ਸੱਧਰਾਂ ਪੂਰੀਆਂ ਹੋਈਆਂ ਸਨ। ਵਲੀਮੇ ਵਾਲੀ ਰਾਤ ਨੂੰ ਮੁਹਕਮਦੀਨ ਨੇ ਉਸ ਨਾਲ਼ ਢੇਰ ਸਾਰੀਆਂ ਗੱਲਾਂ ਕੀਤੀਆਂ। ਆਣ ਵਾਲੀ ਜ਼ਿੰਦਗੀ ਬਾਰੇ, ਆਪਣੇ ਇਕ ਨਿੱਕੇ ਜਿਹੇ ਘਰ ਬਾਰੇ, ਹੋਣ ਵਾਲੇ ਬੱਚਿਆਂ ਬਾਰੇ। ਉਹ ਸਾਰੀ ਰਾਤ ਜਮੀਲਾ ਨੂੰ ਯਕੀਨ ਦਿਲਾਂਦਾ ਰਿਹਾ ਕਿ ਉਹ ਉਮਰ ਭਰ ਉਸ ਨੂੰ ਖੁਸ਼ ਰੱਖੇਗਾ।

ਜਮੀਲਾ ਨੂੰ ਮੁਹਕਮਦੀਨ ਦੀਆਂ ਫਜ਼ੂਲ ਗੱਲਾਂ 'ਚ ਕੋਈ ਦਿਲਚਸਪੀ ਨਹੀਂ ਸੀ। ਇਸ ਲਈ ਉਹਨੇ ਮੁਹਕਮਦੀਨ ਨੂੰ ਧੋਬੀ ਦਾਅ ਮਾਰ ਕੇ ਢਾ ਲਿਆ। ਪਰ ਕੁੱਝ ਪਲਾਂ 'ਚ ਹੀ ਉਹ ਮੁਹਕਮਦੀਨ ਦੇ ਲੰਗੋਟ ਦੀ ਹਕੀਕਤ ਜਾਣ ਗਈ ਤੇ ਪੇਚਤਾਬ ਖਾ ਕੇ ਸੌਂ ਗਈ। ਦੂਜੀ ਰਾਤੇ ਜਮੀਲਾ ਨੂੰ ਉਹਦਾ ਲੰਗੋਟ ਪਹਿਲੀ ਰਾਤ ਕੋਲੋਂ ਵੀ ਢਿੱਲਾ ਦਿੱਸਿਆ। ਉਹ ਆਪਣੇ ਅੱਬਾ ਰਮਜ਼ਾਨ ਦੇ ਘੋੜੇ ਦੀਆਂ ਕਈ ਬਿਮਾਰੀਆਂ ਦਾ ਇਲਾਜ ਆਪ ਕਰਦੀ ਸੀ। ਉਹਨੇ ਮੁਹਕਮਦੀਨ ਦਾ ਵੀ ਇਹ ਮਾਹਰ ਡਾਕਟਰ ਵਾਂਗਰ ਮੁਆਇਨਾ ਕੀਤਾ ਪਰ ਉਹਦੀ ਸਮਝ ਵਿਚ ਕੁੱਝ ਨਾ ਆਇਆ। ਮੁਹਕਮਦੀਨ ਰੱਬ ਦੀ ਬਖ਼ਸ਼ੀ ਹੋਈ ਕੋਈ ਤੀਜੀ ਸ਼ੈਅ ਵੀ ਨਹੀਂ ਸੀ। ਫਿਰ ਉਹ ਹੈਰਾਨ ਸੀ ਬਈ ਘੋੜਾ ਆਪਣੇ ਪੈਰਾਂ ਉਤੇ ਕਿਉਂ ਨਹੀਂ ਖਲੋਂਦਾ। ਜਮੀਲਾ ਨੇ ਮੁਹਕਮਦੀਨ ਨੂੰ ਛੋਲਿਆਂ ਦੀ ਕੱਚੀ ਦਾਲ ਦੁੱਧ 'ਚ ਘੋਲ ਕੇ ਪਿਲਾਈ। ਦੁੱਧ 'ਚ ਹੀ ਗਰੀ ਛੁਹਾਰੇ ਤੇ ਬਾਦਾਮ ਗੜ੍ਹਕਾ ਕੇ ਪਿਲਾਏ। ਸ਼ਿਲਾਜੀਤ ਖਵਾਈ। ਚਿੜੀਆਂ ਅਤੇ ਕਬੂਤਰਾਂ ਦਾ ਗੋਸ਼ਤ ਦੇਸੀ ਘਿਉ ਵਿਚ ਭੁੰਨ ਭੁੰਨ ਕੇ ਖਿਲਾਇਆ। ਚੂਚਿਆਂ ਦਾ ਸ਼ੋਰਬਾ ਪਿਲਾਇਆ। ਕਪੂਰੇ ਤਲ ਤਲ ਕੇ ਦਿੱਤੇ। ਮਾਲਸ਼ ਕੀਤੀ। ਕੁਸ਼ਤੇ ਖਵਾਏ। ਇੰਜੈਕਸ਼ਨ ਕਰਾਏ। ਗ਼ਰਜ਼ ਵੈਦ, ਹਕੀਮਾਂ ਤੇ ਡਾਕਟਰਾਂ ਦੇ ਸਾਰੇ ਨੁਸਖ਼ੇ ਅਜ਼ਮਾਏ

ਪਰ ਮੁਹਕਮਦੀਨ ਦੀ ਸਿਹਤ 'ਚ ਕੋਈ ਫ਼ਰਕ ਨਹੀਂ ਪਿਆ। ਪੈਂਦਾ ਵੀ ਕਿਵੇਂ, ਉਹਨੂੰ ਤਾਂ ਆਬ-ਏ-ਨਜ਼ੂਲ ਅਤੇ ਸਤਮਨ ਦੀ ਬਿਮਾਰੀ ਸੀ। ਉਹ ਦਵਾ ਦਾਰੂ ਦੀ ਬੈਸਾਖੀਆਂ ਨਾਲ਼ ਕੁੱਝ ਪਲ ਤਾਂ ਆਪਣੇ ਪੈਰਾਂ ਤੇ ਖੜੋ ਜਾਂਦਾ ਪਰ ਦੋ ਕਦਮ ਚਲਦਿਆਂ ਹੀ ਡਿੱਗ ਪੈਂਦਾ। ਜਮੀਲਾ ਨੇ ਮੁਹਕਮਦੀਨ ਨਾਲ਼ ਜਿੰਨੇ ਵੀ ਦਿਨ ਕੱਟੇ, ਉਹ ਬਿਚਾਰੀ ਅੱਡੀਆਂ ਹੀ ਖੁਰਚਦੀ ਰਹਿ ਗਈ ਪਰ ਉਹਨੂੰ ਪੰਜੇਬਾਂ ਨਹੀਂ ਮਿਲੀਆਂ। ਉਹਨੂੰ ਯਕੀਨ ਹੋ ਗਿਆ ਕਿ ਮੁਹਕਮਦੀਨ ਨਾਲ਼ ਚਲ ਕੇ ਉਹ ਕਦੇ ਵੀ ਮੰਜ਼ਲ 'ਤੇ ਨਹੀਂ ਪਹੁੰਚ ਸਕਦੀ। ਆਖ਼ਰ ਉਹ ਮੁਹਕਮਦੀਨ ਨੂੰ ਰਸਤੇ 'ਚ ਹੀ ਛੱਡ ਗਈ। ਉਹ ਸਾਗਰ ਦੀਆਂ ਜ਼ੋਸ਼ੀਲੀਆਂ ਲਹਿਰਾਂ ਨੂੰ ਸ਼ਾਂਤ ਕਰਨ ਲਈ ਉਬਲਦੇ ਪਾਣੀਆਂ ਤੇ ਦੌੜਣ ਲੱਗੀ। ਹਵਾਵਾਂ 'ਚ ਉਡਣ ਲੱਗੀ ਤੇ ਅਖੀਰ ਕੋਤਵਾਲੀ ਦੇ ਸਿਪਾਹੀ ਗੁਲਜ਼ਮਾਨ ਦੇ ਘਰ ਠੰਡੀ ਹੋ ਕੇ ਬਹਿ ਗਈ। ਮੁਹਕਮਦੀਨ ਫਿਰ ਇਕੱਲਾ ਰਹਿ ਗਿਆ। ਉਦਾਸ ਤੇ ਨਿੰਮੋਝਾਣ। ਉਹਦਾ ਜੀ ਕਰਦਾ ਕਿ ਉਹ ਰੱਜ ਕੇ ਰੋਵੇ। ਪਰ ਉਹ ਜਾਣਦਾ ਸੀ ਬਈ ਟੁੱਟੇ ਦਿਲ ਅੱਥਰੂਆਂ ਦੀ ਗੂੰਦ ਨਾਲ਼ ਨਹੀਂ ਜੁੜਦੇ। ਅਜੇਹੀ ਹਾਲਤ 'ਚ ਉਹਨੂੰ ਆਪਣਾ ਭਰਾ ਚੇਤੇ ਆਇਆ ਤੇ ਉਹ ਮੁੜ ਹਾਕਮਦੀਨ ਕੋਲ ਆ ਗਿਆ। ਗਾਲ੍ਹਾਂ ਦਾ ਨਿਸ਼ਾਸਤਾ ਖਾਣ। ਪਰ ਗਾਲ੍ਹਾਂ ਹੁਣ ਹਾਕਮਦੀਨ ਦੇ ਅੰਦਰ ਹੀ ਜਜ਼ਬ ਹੁੰਦੀਆਂ ਜਾ ਰਹੀਆਂ ਸਨ। ਉਹਦਾ ਸਾਰਾ ਵਜੂਦ ਖਿੱਲਰ ਰਿਹਾ ਸੀ ਤੇ ਅਖੀਰ ਉਹਨੂੰ ਗਲੇ ਦਾ ਕੈਂਸਰ ਖਾ ਗਿਆ। ਹਾਕਮਦੀਨ ਦੇ ਮਰਨ ਮਗਰੋਂ ਮੁਹਕਮਦੀਨ ਉਹਦੀ ਸਾਰੀ ਮਨਕੂਲਾ ਤੇ ਗ਼ੈਰਮਨਕੂਲਾ ਜਾਇਦਾਦ ਦਾ ਮਾਲਕ ਬਣ ਗਿਆ। ਕਿਉਂ ਜੋ ਹਾਕਮਦੀਨ ਦੀ ਖੇੜੀ ਜ਼ਮੀਨ 'ਚੋਂ ਕੋਈ ਸਿੱਟਾ ਨਹੀਂ ਸੀ ਉੱਗਿਆ। ਹਾਕਮ ਨੇ ਜਮੀਨ ਨੂੰ ਪੈਦਾਵਾਰ ਦੇ ਕਾਬਲ ਬਨਾਉਣ ਲਈ ਵਧੇਰੇ ਜਤਨ ਕੀਤੇ ਸਨ। ਪਰ ਕੁਦਰਤ ਦੇ ਕੰਮਾਂ 'ਚ ਕਿਸੇ ਦਾ ਦਖ਼ਲ ਨਹੀਂ। ਹਾਕਮਦੀਨ ਦੀ ਮਨਕੂਲਾ ਜਾਇਦਾਦ 'ਚੋਂ ਮੁਹਕਮਦੀਨ ਨੂੰ ਇਕ ਅਦਦ ਭਰਜਾਈ ਵੀ ਮਿਲੀ। ਜਿਹਦਾ ਹੁਣ ਮੁਹਕਮਦੀਨ ਦੇ ਬਗ਼ੈਰ ਇਸ ਦੁਨੀਆਂ 'ਚ ਹੋਰ ਕੋਈ ਨਹੀਂ ਸੀ। ਉਂਜ ਤਾਂ ਮੁਹਕਮਦੀਨ ਦੀ ਭਰਜਾਈ ਜਵਾਨੀ 'ਚ ਬੜੀ ਰਾਂਗਲੀ ਤਬੀਅਤ ਦੀ ਮਾਲਕ ਸੀ ਪਰ ਚੌਧਰੀ ਹਾਕਮ ਦੀਨ ਦੀ ਜ਼ਿੰਦਗੀ 'ਚ ਉਹ ਕਦੇ ਲਖਸ਼ਮਣ ਰੇਖਾ ਪਾਰ ਨਹੀਂ ਕਰ ਸਕੀ। ਹਾਕਮਦੀਨ ਦੇ ਮਰਨ ਮਗਰੋਂ ਵੀ ਉਹ ਛੇਤੀ ਹੀ ਮੁਹਕਮਦੀਨ ਦੀ ਬੁੱਕਲ ਦਾ ਚੋਰ ਬਣ ਗਈ। ਮੁਹਕਮਦੀਨ ਆਪਣੇ ਵੱਡੇ ਭਰਾ ਦਾ ਜੂਠਾ ਭਾਂਡਾ ਚੱਟਣ ਲੱਗਾ। ਉਹਦੀ ਭਰਜਾਈ ਨੂੰ ਵੀ ਬੁੱਕਲ 'ਚ ਵੜਦਿਆਂ ਹੀ ਜਮੀਲਾ ਵਾਂਗਰ ਅਹਿਸਾਸ ਹੋ ਗਿਆ ਸੀ ਕਿ ਇਸ ਹੱਲ ਦੇ ਜੰਦਰ ਢਿੱਲੇ ਨੇ। ਭਾਂਡੇ ਨੂੰ ਚੱਟਣ ਆਈ ਉਂਗਲ ਬੜੀ ਕਮਜ਼ੋਰ ਏ। ਪਰ ਉਹ ਰੱਜੀ ਪੁਜੀ ਸੁਆਣੀ ਮੁਹਕਮਦੀਨ ਦੀ ਢਿੱਲੀ ਚਾਦਰ ਹੇਠ ਆਪਣੇ ਨੰਗੇਜ਼ ਨੂੰ ਕੱਜਿਆ ਹੋਇਆ ਸਮਝਦੀ ਸੀ। ਇਸ ਕਰਕੇ ਚੁਪ ਸੀ। ਫਿਰ ਇਕ ਦਿਨ ਜੂਠਾ ਭਾਂਡਾ ਭੱਜ ਗਿਆ। ਖੇੜੀ ਜ਼ਮੀਨ ਪਤਾਲ ਅੰਦਰ ਧਸ ਗਈ। ਮੁਹਕਮਦੀਨ ਖੁਲ ਕੇ ਰੋਇਆ। ਉਹਨੂੰ ਬੜਾ ਸਦਮਾ ਹੋਇਆ ਪਰ ਭਰਜਾਈ ਦਾ ਚਾਲੀਹਾ ਕਰਦਿਆਂ ਕਰਦਿਆਂ ਉਹਦੀ ਉਦਾਸੀ ਨੂੰ ਸ਼ੋਖੀ ਦੇ ਖੰਭ ਲੱਗ ਚੁੱਕੇ ਸਨ। ਇਹ ਜਾਣਦਿਆਂ

ਹੋਇਆਂ ਵੀ ਕਿ ਹਨੇਰੇ 'ਚ ਸਾਰੀਆਂ ਬਿੱਲੀਆਂ ਇੱਕੋ ਰੰਗ ਦੀਆਂ ਹੁੰਦੀਆਂ ਨੇ ਅਤੇ ਸਿਰਫ਼ ਚੂਹੇ ਖਾਣ 'ਚ ਹੀ ਦਿਲਚਸਪੀ ਰੱਖਦੀਆਂ ਨੇ। ਉਹ ਮੁੜ ਨਵੇਂ ਵਿਆਹ ਦੇ ਚੱਕਰ 'ਚ ਪੈਣ ਲੱਗਾ। ਉਪਰੋਂ ਉਹ ਹੁਣ ਉਮਰ ਦੇ ਉਸ ਹਿੱਸੇ 'ਚ ਦਾਖਲ ਹੋ ਚੁੱਕਾ ਸੀ ਜਦ ਵਿਆਹ ਦਾ ਨਾਂ ਲੈਂਦਿਆਂ ਹੀ ਮਖੌਲ ਉਡਾਇਆ ਜਾਂਦਾ ਏ। ਪਰ ਉਹਨੂੰ ਕਿਸੇ ਗੱਲ ਦੀ ਪ੍ਰਵਾਹ ਨਹੀਂ ਸੀ। ਉਹ ਤਾਂ ਆਪਣੇ ਮਨ ਦੀ ਤ੍ਰੇਹ ਬੁਝਾਣਾ ਚਾਹੁੰਦਾ ਸੀ। ਜਿਹੜੀ ਉਹਦੀ ਜਾਚੇ ਕਦੇ ਨਹੀਂ ਸੀ ਬੁਝੀ। ਔਰਤ ਵਲੋਂ ਇਕ ਥੁੜ੍ਹ ਦਾ ਅਹਿਸਾਸ ਉਸ ਅੰਦਰ ਹਮੇਸ਼ਾ ਜ਼ਿੰਦਾ ਰਿਹਾ ਸੀ। ਸੁਆਣੀ ਦੇ ਮਿਲਾਪ ਨਾਲ਼ ਜਿਹੜਾ ਸਵਾਦ ਮਿਲਦਾ ਏ, ਕਾਲਜੇ 'ਚ ਜਿਹੜੀ ਠੰਡ ਪੈਂਦੀ ਏ, ਉਹ ਠੰਡ ਪੈਂਦੀ ਉਹਨੇ ਕਦੇ ਮਹਿਸੂਸ ਨਹੀਂ ਸੀ ਕੀਤੀ। ਇਹੋ ਕਾਰਨ ਸੀ ਕਿ ਕਿਸੇ ਵੀ ਤੀਵੀਂ ਨੂੰ ਵੇਖ ਕੇ ਉਹਦੀਆਂ ਅੱਖਾਂ 'ਚ ਉਸ ਨੂੰ ਹਾਸਲ ਕਰਨ ਦੀ ਤਾਂਘ ਜਾਗ ਪੈਂਦੀ। ਉਹਦੇ ਮਨ ਦਾ ਮੋਰ ਕਿਸੇ ਵੀ ਸੋਹਣੀ ਮੋਰਨੀ ਨੂੰ ਵੇਖ ਕੇ ਪੈਲਾਂ ਪਾਣ ਲੱਗਦਾ। ਪੈਲਾਂ ਪਾਂਦੇ ਮੋਰ ਦੀ ਨਜ਼ਰ ਜਦ ਆਪਣੇ ਪੈਰਾਂ ਵਲ ਜਾਂਦੀ ਏ ਤਾਂ ਉਹ ਸ਼ਰਮਿੰਦਗੀ ਨਾਲ਼ ਪੈਲ ਪਾਵਣੀ ਬੰਦ ਕਰ ਦਿੰਦਾ ਏ। ਪਰ ਮੁਹਕਮਦੀਨ ਦੇ ਮਨ ਦਾ ਮੋਰ ਆਪਣੇ ਪੈਰਾਂ ਵਲ ਵੇਖ ਕੇ ਵੀ ਸ਼ਰਮਿੰਦਾ ਨਹੀਂ ਸੀ ਹੁੰਦਾ। ਉਹ ਤਾਂ ਆਪਣੇ ਪੈਰਾਂ ਨੂੰ ਸੋਹਣਾ ਤੇ ਮਜ਼ਬੂਤ ਸਮਝਦਾ ਸੀ। ਉਹਨੂੰ ਜਮੀਲਾ ਤੇ ਭਰਜਾਈ ਦੇ ਦਿਨ ਰਾਤ ਦੇ ਤਾਅਨੇ ਭੁਲ ਚੁੱਕੇ ਸਨ। ਉਹਨੂੰ ਆਪਣੀ ਬਿਮਾਰੀ ਦਾ ਕੋਈ ਖ਼ਿਆਲ ਨਹੀਂ ਸੀ ਜਿਹੜੀ ਦਿਨੋ ਦਿਨ ਵਧਦੀ ਜਾ ਰਹੀ ਸੀ।

ਜਿਉਂ ਜਿਉਂ ਮੁਹਕਮਦੀਨ ਦੀ ਉਮਰ ਦੇ ਆਲ੍ਹਣੇ 'ਚ ਵੇਲਾ ਇਕ ਇਕ ਤੀਲਾ ਵਧਾਉਂਦਾ ਜਾਂਦਾ, ਉਹਦੇ ਮਨ ਦੀ ਬੇਕਰਾਰੀ ਵੀ ਵਧਦੀ ਜਾਂਦੀ। ਰੁੱਖ ਭਾਵੇਂ ਕਿੰਨਾ ਵੀ ਬੁੱਢਾ ਹੋ ਜਾਏ, ਹਯਾਤੀ ਦੀਆਂ ਕਿੰਨੀਆਂ ਹੀ ਬਹਾਰਾਂ ਕਿਉਂ ਨਾ ਵੇਖ ਲਵੇ, ਫਿਰ ਵੀ ਨਵੀਂ ਬਹਾਰ ਵੇਖਣ ਦੀ ਆਸ ਨਹੀਂ ਛੱਡਦਾ। ਪਰ ਜਿਹਨੇ ਆਪਣੀ ਮਰਜ਼ੀ ਨਾਲ਼ ਬਹਾਰਾਂ ਨੂੰ ਕਦੇ ਵੀ ਨਹੀਂ ਹੰਢਾਇਆ ਹੋਵੇ, ਉਹਦੀ ਆਸ ਦੀ ਸ਼ਿੱਦਤ ਦਾ ਅੰਦਾਜ਼ਾ ਤੁਸੀਂ ਆਪ ਕਰ ਸਕਦੇ ਓ। ਮੁਹਕਮਦੀਨ ਦੀਆਂ ਜਵਾਨ ਸੱਧਰਾਂ ਉਹਦੇ ਚਿਹਰੇ ਤੇ ਝੁਰੀਆਂ ਲੈ ਆਈਆਂ ਸਨ। ਉਹਦੇ ਸਿਰ 'ਚ ਚਾਂਦੀ ਲਿਸ਼ਕਣ ਲੱਗੀ ਸੀ ਪਰ ਤਾਂ ਵੀ ਉਹ ਵਿਆਹ ਕਰਾਉਣ ਲਈ ਤਿਆਰ ਰਹਿੰਦਾ। ਹੌਲੀ ਹੌਲੀ ਫਰੰਗੀ ਮੁਹੱਲੇ ਦੇ ਗਾਮਿਆਂ-ਮਾਝਿਆਂ ਨੂੰ ਮੁਹਕਮਦੀਨ ਦੀਆਂ ਸਾਰੀਆਂ ਸਿਫ਼ਤਾਂ ਦਾ ਪਤਾ ਚੱਲ ਗਿਆ। ਉਹ ਉਹਨੂੰ ਛੇੜਨ ਲੱਗੇ। ਉਸ ਨਾਲ਼ ਟਿੱਚਰਾਂ ਕਰਨ ਲੱਗੇ। ਉਹਦੇ ਨਾਂ-ਕੁਨਾਂ ਪਾਣ ਲੱਗੇ। ਪਾਪੜ, ਇਮਲੀ ਤੇ ਰੰਗ-ਬਰੰਗੀ ਟਿੱਕੀਆਂ ਵੇਚਣ ਵਜੋਂ ਉਹਦਾ ਨਾਂ ਬਾਬਾ ਟਿੱਕੀ ਮਸ਼ਹੂਰ ਹੋ ਗਿਆ। ਸ਼ੁਰੂ ਸ਼ੁਰੂ 'ਚ ਮੁਹਕਮਦੀਨ ਆਪਣਾ ਨਵਾਂ ਨਾਂ ਸੁਣਦਿਆਂ ਹੀ ਅੱਗ ਛੂਕਨ ਲੱਗਦਾ। ਬਾਬਾ ਟਿੱਕੀ ਕਹਿਣ ਵਾਲਿਆਂ ਦੇ ਮਗਰ ਪੈ ਜਾਂਦਾ। ਗਾਲ੍ਹਾਂ ਕੱਢਦਾ। ਪੱਥਰ ਮਾਰਦਾ। ਪਰ ਆਹਿਸਤਾ ਆਹਿਸਤਾ ਉਹ ਇਸ ਨਵੇਂ ਨਾਂ ਦਾ ਆਦੀ ਹੋ ਗਿਆ। ਉਹਨੂੰ ਫਿਰ ਇਸ ਨਾਂ ਵਿਚ ਅਪਨਾਪਨ ਲੱਭਣ ਲੱਗਦਾ। ਜਦ ਕੋਈ ਨਿੱਕਾ ਬੱਚਾ ਧੇਲੀ ਖਰਚਣ ਲਈ ਮੁਹਕਮਦੀਨ

ਦੀ ਦੁਕਾਨ 'ਤੇ ਆਉਂਦਾ ਅਤੇ ਉਹਨੂੰ ਆਪਣੀ ਤੋਤਲ਼ੀ ਜ਼ਬਾਨ 'ਚ 'ਬਾਬਾ ਤਿੱਕੀ' ਬੁਲਾਉਂਦਾ ਤਾਂ ਉਹਨੂੰ ਬੜਾ ਚੰਗਾ ਲੱਗਦਾ। ਉਸ ਅੰਦਰ ਪਿਆਰ ਜਾਗ ਪੈਂਦਾ। ਉਹ ਉਸ ਬੱਚੇ ਨੂੰ ਘੁਟ ਕੇ ਗਲੇ ਨਾਲ਼ ਲਾ ਲੈਂਦਾ। ਉਹਨੂੰ ਪਿਆਰ ਕਰਦਾ ਤੇ ਫਿਰ ਦੂਰ ਤੱਕ ਸੋਚਾਂ ਦੇ ਖੂਹ 'ਚ ਡੁੱਬਿਆ ਰਹਿੰਦਾ। ਖੂਹ ਵਿੱਚੋਂ ਬਾਹਰ ਨਿਕਲਦਿਆਂ ਹੀ ਉਹ ਤੂਫਾਨੀ ਲਹਿਰਾਂ ਵਿਚ ਗੋਤੇ ਖਾਣ ਲੱਗਦਾ ਤੇ ਜ਼ੋਰ ਜ਼ੋਰ ਨਾਲ਼ ਬੋਲਣ ਲੱਗਦਾ, "ਮੈਂ ਵਿਆਹ ਕਰਾਂਗਾ, ਮੇਰਾ ਵਿਆਹ ਕਰਾਉ। ਮੇਰਾ ਵਿਆਹ ਕਰਾਉ।"

ਉਮਰ ਦੀ ਪੰਡ ਭਾਰੀ ਹੋਣ ਦੇ ਬਾਵਜੂਦ ਵੀ ਉਹਦੇ ਸ਼ੌਂਕ 'ਚ ਕੋਈ ਫ਼ਰਕ ਨਹੀਂ ਸੀ ਪਿਆ। ਲੁੰਡ-ਲਫੰਗ ਉਸ ਨਾਲ਼ ਯਾਰੀ ਲਾਂਦੇ ਰਹਿੰਦੇ। ਉਹਨੂੰ ਸਬਜ਼ ਬਾਗ਼ ਦਿਖਾਂਦੇ ਅਤੇ ਉਹਦਾ ਮਾਲ ਹਜ਼ਮ ਕਰਕੇ ਉਹਦਾ ਮਖੌਲ ਉਡਾਂਦੇ ਰਹਿੰਦੇ। ਬਾਬਾ ਟਿੱਕੀ ਲੋਕਾਂ ਲਈ ਤਾਂ ਹੱਸਣ ਖੇਡਣ ਦਾ ਖਿਡੌਣਾ ਬਣ ਗਿਆ ਸੀ। ਪਰ ਹਾਸੇ-ਗੜਾਕੇ ਉਹਦੇ ਦਿਲ 'ਚ ਤੀਰ ਬਣ ਕੇ ਚੁੱਭਦੇ। ਲੋਕਾਂ ਦਾ ਵਤੀਰਾ ਵੇਖ ਕੇ ਉਹਦੇ ਦਿਲ ਦਾ ਖਿਡੌਣਾ ਚੂਰ ਚੂਰ ਹੋ ਜਾਂਦਾ। ਉਹਦਾ ਮੁਹਾਂਦਰਾ ਦਰਦ ਦੀ ਤਸਵੀਰ ਬਣ ਜਾਂਦਾ। ਉਹ ਸੜਦਾ ਕੁੜਦਾ ਰਹਿੰਦਾ ਪਰ ਕਿਸੇ ਨੂੰ ਕੁੱਝ ਨਹੀਂ ਕਹਿੰਦਾ। ਇਕ ਦਿਨ ਬਾਬਾ ਟਿੱਕੀ ਦੁਕਾਨ 'ਚ ਸੌਦਾ ਵੇਚਦੇ ਵੇਚਦੇ ਬੇਹੋਸ਼ ਹੋ ਗਿਆ। ਲੋਕੀ ਦੌੜੇ। ਉਹਨੂੰ ਪਾਣੀ ਪਿਲਾਇਆ। ਉਹਦੇ ਸਿਰ ਅਤੇ ਪੈਰਾਂ ਦੀ ਮਾਲਸ਼ ਕੀਤੀ। ਜਦੋਂ ਉਹ ਮਾੜਾ ਜਿਹਾ ਹੋਸ਼ 'ਚ ਆਇਆ ਤਾਂ ਦਰਦ ਨਾਲ਼ ਕੁਰਲਾਣ ਲੱਗਾ। ਛੇਤੀ ਹੀ ਉਹਨੂੰ ਹਸਪਤਾਲ ਲੈ ਗਏ। ਡਾਕਟਰਾਂ ਨੇ ਚੰਗੀ ਤਰ੍ਹਾਂ ਮੁਆਇਨਾ ਕਰਨ ਮਗਰੋਂ ਇਹ ਦੱਸ ਪਾਈ ਕਿ ਉਹਨੂੰ ਕਪੂਰਿਆਂ ਦਾ ਕੈਂਸਰ ਏ। ਡਾਕਟਰੀ ਰਿਪੋਰਟ ਮੁਤਾਬਕ ਕੈਂਸਰ ਦਾ ਇਹ ਮਰਜ਼ ਉਹਨੂੰ ਬਹੁਤ ਪੁਰਾਣਾ ਸੀ। ਸੋਲਾਂ ਸਤਾਰਾਂ ਸਾਲਾਂ ਦੀ ਉਮਰ ਤੋਂ ਇਸ ਰੋਗ ਦੇ ਆਸਾਰ ਉਸ ਅੰਦਰ ਸ਼ੁਰੂ ਹੋ ਗਏ ਸਨ, ਪਰ ਉਹ ਹੈਰਾਨ ਸਨ ਕਿ ਮੁਹਕਮਦੀਨ ਇੰਨੀ ਦੇਰ ਤਕ ਕਿੰਜ ਜ਼ਿੰਦਾ ਰਿਹਾ।

ਡਾਕਟਰਾਂ ਨੇ ਬਾਬੇ ਟਿੱਕੀ ਦੇ ਅੰਡਕੋਸ਼ ਦਾ ਅਪਰੇਸ਼ਨ ਕੀਤਾ। ਗੰਦ-ਬਲਾ ਬਾਹਰ ਕੱਢਿਆ। ਸੋਜ਼ਸ਼ ਜ਼ਰਾ ਘਟ ਹੋਈ। ਦਰਦ ਵਿਚ ਥੋੜ੍ਹਾ ਫ਼ਰਕ ਪਿਆ। ਤੇ ਉਹ ਨੀਮ ਬੇਹੋਸ਼ੀ ਦੀ ਹਾਲਤ 'ਚ ਬੜਬੜਾਣ ਲੱਗਾ, "ਅਹੁ ਵੇਖੋ... ਇਕ ਪਰੀ ਸੋਹਣੇ ਕਪੜੇ ਪਾ ਕੇ ਤੇ ਗਹਿਣਿਆਂ ਨਾਲ਼ ਸਜ ਧਜ ਕੇ ਦੂਰ ਅਸਮਾਨ ਤੋਂ ਮੈਨੂੰ ਬੁਲਾ ਰਹੀ ਏ... ਉਹਦੇ ਨਾਲ਼ ਬੱਚੇ ਵੀ ਨੇ। ਗੋਲ ਮਟੋਲ। ਗੋਰੇ ਲਵ... ਪਿਆਰੇ ਪਿਆਰੇ... ਬੱਚੇ ਅਪਣੇ ਨਿੱਕੇ ਨਿੱਕੇ ਹੱਥਾਂ ਨਾਲ਼... ਮੈਨੂੰ ਗੁੱਡੀਆਂ ਪਟੋਲੇ ਖੇਡਣ ਲਈ ਬੁਲਾ ਰਹੇ ਨੇ... ਉਹ ਦੇਖੋ ਇਕ ਬਹੁਤ ਉੱਚੀ ਲੰਮੀ ਪੌੜੀ ਹਵਾ ਵਿਚ ਖੜ੍ਹੀ ਏ... ਮੈਨੂੰ ਪੌੜੀ ਤੇ ਚੜ੍ਹਨ ਦਿਉ... ਮੈਨੂੰ ਜਾਣ ਦਿਉ... ਮੈਨੂੰ ਨਾ ਰੋਕੋ...।" ਤੇ ਬਾਬਾ ਟਿੱਕੀ ਤ੍ਰੱਬਕ ਕੇ ਉਠ ਬੈਠਾ ਅਤੇ ਜ਼ੋਰ ਜ਼ੋਰ ਨਾਲ਼ ਚੀਕਾਂ ਮਾਰਨ ਲੱਗਾ। ਕੁਰਲਾਣ ਲੱਗਾ, "ਮੇਰਾ ਵਿਆਹ ਕਰਾਉ। ਮੇਰੀ ਬੀਵੀ ਲਿਆਉ। ਮੈਨੂੰ ਮੇਰੇ ਬੱਚਿਆਂ ਕੋਲ ਲੈ ਚੱਲੋ। ਮੈਨੂੰ ਮੇਰੇ ਘਰ ਲੈ ਜਾਉ।" ਕੁੱਝ ਪਲਾਂ ਮਗਰੋਂ ਉਹਦੀ ਆਵਾਜ਼ ਮੱਧਮ ਹੋ ਗਈ। ਸ਼ਾਇਦ ਉਹ ਹਵਾ ਵਿਚ ਟੰਗੀ ਹੋਈ ਆਸਮਾਨ ਵਲ ਜਾਂਦੀ ਪੌੜੀ ਚੜ੍ਹ ਗਿਆ ਸੀ।

# ਘਾਹ 'ਤੇ ਚੱਲਣਾ ਮਨ੍ਹਾ ਹੈ

ਮੇਰਾ ਨਾਂ ਰਾਣੋ ਏ। ਮੈਂ ਇਸ ਬਾਗ਼ ਦੀ ਮਾਲਨ ਹੁੰਦੀ ਸਾਂ। ਮੈਂ ਇਸ ਬਾਗ਼ ਨੂੰ ਸੰਵਾਰਨ ਤੇ ਸ਼ਿੰਗਾਰਨ 'ਚ ਕਦੇ ਕੋਈ ਕਸਰ ਨਹੀਂ ਛੱਡੀ। ਇਹੋ ਕਾਰਨ ਸੀ ਬਈ ਕਿਸੇ ਵੇਲੇ ਇਹ ਬਾਗ਼ ਆਪਣੀ ਖ਼ੂਬਸੂਰਤੀ ਲਈ ਦੂਰ ਦੂਰ ਤੀਕਰ ਮਸ਼ਹੂਰ ਸੀ। ਮੈਂ ਇਸ ਬਾਗ਼ ਦੇ ਹਰੇ ਘਾਹ ਤੇ ਚੱਲਣ ਵਾਲਿਆਂ ਨੂੰ ਕਦੇ ਨਹੀਂ ਸੀ ਰੋਕਿਆ। ਕਿਉਂ ਜੇ ਧੰਮੀ ਵੇਲੇ ਦੀ ਤਰੇਲ ਨਾਲ਼ ਨਹਾਤੇ ਸਬਜ਼ ਮਖ਼ਮਲੀ ਘਾਹ ਤੇ ਨੰਗੇ ਪੈਰੀਂ ਚੱਲਣਾ ਸਿਹਤ ਲਈ ਬੜਾ ਚੰਗਾ ਹੁੰਦਾ ਏ ਅਤੇ ਨੰਗੇ ਪੈਰਾਂ ਨਾਲ਼ ਤਾਜ਼ਾ ਘਾਹ ਤੇ ਚੱਲਣ ਵਿਚ ਇਹ ਆਪਣਾ ਹੀ ਸਰੂਰ ਏ। ਇਕ ਵੱਖਰਾ ਈ ਸਵਾਦ ਏ। ਘੱਟੋ ਘੱਟ ਮੇਰਾ ਤਜ਼ਰਬਾ ਇਹੋ ਕਹਿੰਦਾ ਏ। ਖ਼ੈਰ ਇਹ ਪੁਰਾਣੀਆਂ ਗੱਲਾਂ ਨੇ। ਮਾਜ਼ੀ ਦੀਆਂ ਯਾਦਾਂ ਨੇ ਪਰ ਯਾਦਾਂ ਕਦੇ ਕਦੇ ਤਾਜ਼ਾ ਵੀ ਕਰਨੀਆਂ ਚਾਹੀਦੀਆਂ ਨੇ। ਮੇਰੇ ਬਾਗ਼ ਦੇ ਬਾਹਰ ਇਕ ਗੁਲਮੋਹਰ ਦਾ ਬੂਟਾ ਹੁੰਦਾ ਸੀ। ਮੈਨੂੰ ਉਹ ਬੜਾ ਪਸੰਦ ਸੀ। ਮੈਂ ਚੋਖੀ ਕੋਸ਼ਿਸ਼ ਕੀਤੀ ਬਈ ਉਹ ਹਮੇਸ਼ਾ ਲਈ ਮੇਰੇ ਬਾਗ਼ ਅੰਦਰ ਆ ਜਾਏ ਤੇ ਇਹਦੀ ਖ਼ੂਬਸੂਰਤੀ ਵਧਾਵੇ। ... ਪਰ ਗੁਲਮੋਹਰ ਦੀਆਂ ਜੜ੍ਹਾਂ ਰਸਮਾਂ-ਰਿਵਾਜਾਂ ਦੀ ਕਾਲ਼ੀ ਮਿੱਟੀ ਨਾਲ਼ ਭਰੋਚੀ ਧਰਤੀ ਅੰਦਰ ਦੂਰ ਤੀਕ ਖੁੱਭੀਆਂ ਹੋਈਆਂ ਸਨ। ਮੇਰੇ ਲੱਖ ਯਤਨ ਕਰਨ ਤੇ ਵੀ ਗੁਲਮੋਹਰ ਦਾ ਬੂਟਾ ਜੜ੍ਹਾਂ ਸਮੇਤ ਨਹੀਂ ਪੁੱਟਿਆ ਜਾ ਸਕਿਆ ਤੇ ਮੇਰੇ ਬਾਗ਼ ਦੀ ਰੌਣਕ ਨਹੀਂ ਬਣ ਸਕਿਆ। ਪਰ ਕਦੇ ਕਦੇ ਹਵਾ ਦੇ ਕਿਸੇ ਤੇਜ਼ ਬੁੱਲੇ ਨਾਲ਼ ਉਹ ਮੇਰੇ ਬਾਗ਼ 'ਚ ਝਾਤ ਜ਼ਰੂਰ ਮਾਰ ਲੈਂਦਾ। ਅੱਜ ਉਹ ਗੁਲਮੋਹਰ ਦਾ ਵਜੂਦ ਮੈਨੂੰ ਕਿਤੇ ਨਹੀਂ ਦਿਸਦਾ। ਖੌਰੇ ਹਯਾਤੀ ਦੇ ਮਾਰੂਥਲ ਵਿਚ ਅੱਜ ਉਹ ਕਿਥੇ ਠੇਡੇ ਖਾ ਰਿਹਾ ਹੋਵੇਗਾ। ਯਾ ਆਪਣੇ ਲਾਲ ਲਾਲ ਫੁੱਲਾਂ ਨਾਲ਼ ਕਿਸੇ ਬਲੌਰੀ ਪੱਥਰਾਂ ਦੇ ਘਰ ਨੂੰ ਹੁਸਨ ਬਖਸ਼ ਰਿਹਾ ਹੋਵੇਗਾ। ਰੱਬ ਈ ਜਾਣੇ। ਉਹ ਹਰਾ ਵੀ ਹੋਵੇਗਾ ਯਾ ਮੇਰੇ ਵਾਂਗ ਸਿਆਹਬਖ਼ਤੀ ਦੇ ਆਵੇ 'ਚ ਸੜ ਬਲ ਗਿਆ ਹੋਵੇਗਾ। ਕਿਉਂ ਜੇ ਸਿਆਹਬਖ਼ਤੀ 'ਚ ਕੋਈ ਕਿਸੇ ਦਾ ਸਾਥ ਨਹੀਂ ਦਿੰਦਾ।

ਆਹੋ! ਮੈਂ ਤਾਂ ਗੱਲ ਆਪਣੇ ਬਾਗ਼ ਦੀ ਕਰ ਰਹੀ ਹਾਂ। ਪਰ ਇਸ ਬਾਗ਼ ਨਾਲ਼ ਗੁਲਮੋਹਰ ਦੀ ਗੱਲ ਵੀ ਤਾਂ ਜ਼ਰੂਰ ਜੁੜਦੀ ਏ ਕਿਉਂ ਜੇ ਜਦੋਂ ਮੇਰੇ ਬਾਗ਼ ਨੂੰ ਪੁੰਗਰ ਪੈਣ ਲੱਗੀ ਤਾਂ ਸਭ ਤੋਂ ਪਹਿਲਾਂ ਗੁਲਮੋਹਰ ਨੇ ਹੀ ਮੈਨੂੰ ਆਪਣੇ ਬਾਗ਼ ਦੀ ਸੁੰਦਰਤਾ ਦਾ ਅਹਿਸਾਸ ਦਿਲਾਇਆ ਸੀ। ਉਨ੍ਹਾਂ ਦਿਨਾਂ ਅਕਸਰ ਇਹ ਮੇਰੇ ਬਾਗ਼ ਦੀ ਚਾਰਦੀਵਾਰੀ ਅੰਦਰ ਦਿਲ ਖਿੱਚਵੀਆਂ ਨਜ਼ਰਾਂ ਨਾਲ਼ ਝਾਤ ਮਾਰਦਾ। ਮੇਰਾ ਖਿੜ

ਰਿਹਾ ਬਾਗ਼ ਲਹਿਰਾਣ ਲੱਗਦਾ। ਸੱਧਰਾਂ ਦੇ ਫੁੱਲ ਖਿੜਨ ਲੱਗਦੇ।... ਪਰ ਸੱਧਰਾਂ ਦੇ ਫੁੱਲਾਂ ਦਾ ਕੀ ਏ। ਉਹ ਜਿੰਨੀ ਜਲਦੀ ਹਸਦੇ ਨੇ, ਉਨੀ ਛੇਤੀ ਮੁਰਝਾ ਵੀ ਜਾਂਦੇ ਨੇ। ਮੇਰੇ ਬਾਗ਼ ਦਾ ਕੋਰਾ ਘਾਹ ਗੁਲਮੋਹਰ ਨੂੰ ਗਲੇ ਲਾਣ ਲਈ ਬੇਤਾਬ ਹੋਣ ਲੱਗਾ। ਮੈਂ ਉਹਦੇ ਫੁਲਾਂ ਦੀ ਬਾਸ ਸੁੰਘਣ ਲਈ ਮਚਲਣ ਲੱਗੀ। ਪਾਣੀ ਜੇ ਅੱਗ ਕੋਲ ਰਹੇ ਤਾਂ ਕਦੇ ਨਾ ਕਦੇ ਉਬਾਲੇ ਖਾਣ ਲੱਗ ਹੀ ਪੈਂਦਾ ਏ। ਅੱਗ ਪਾਣੀ ਦੀ ਇਸ ਕਸ਼ਮਕਸ਼ ਵਿਚ ਅਖੀਰ ਇਕ ਦਿਨ ਉਹ ਮੇਰੇ ਬਾਗ਼ ਅੰਦਰ ਆ ਗਿਆ। ਤੇ ਮੇਰੇ ਸਬਜ਼ ਮਖ਼ਮਲੀ ਘਾਹ ਉਤੇ ਬਿਲਨ ਲੱਗਾ। ਮੈਨੂੰ ਪਹਿਲੀ ਵਾਰੀ ਉਹਦਾ ਘਾਹ ਤੇ ਬਿਲਨਾ ਬੜਾ ਚੰਗਾ ਲੱਗਾ ਸੀ। ਮੈਂ ਚਾਹੁੰਦੀ ਸਾਂ ਬਈ ਉਹ ਸਾਰੀ ਉਮਰ ਮੇਰੇ ਬਾਗ਼ ਦੇ ਘਾਹ ਉਤੇ ਬਿਲਦਾ ਰਹੇ। ਉਹ ਹਮੇਸ਼ਾ ਲਈ ਮੇਰੇ ਬਾਗ਼ ਦਾ ਮਾਲਕ ਬਣ ਜਾਵੇ। ਪਰ ਗੁਲਮੋਹਰ ਤਾਂ ਮੇਰੇ ਬਾਗ਼ ਉਤੇ ਨਜ਼ਾਮ ਸੱਕੇ ਵਾਂਗ ਸਿਰਫ਼ ਢਾਈ ਦਿਨ ਦਾ ਰਾਜ ਕਰਨਾ ਚਾਹੁੰਦਾ ਸੀ ਤੇ ਇਹ ਗੱਲ ਮੈਨੂੰ ਮੰਜ਼ੂਰ ਨਹੀਂ ਸੀ।... ਪਰ ਮੈਂ ਆਪਣੇ ਖ਼ਿਆਲੀ ਪਲਾਉ 'ਚ ਰੀਝਾਂ ਦਾ ਘਿਉ ਖੁੱਲ੍ਹਾ ਪਾਉਂਦੀ ਰਹੀ। ਏਨਾ ਖੁੱਲ੍ਹਾ ਬਈ ਪਲਾਉ ਖਾਧਾ ਈ ਨਹੀਂ ਗਿਆ।

...ਮੈਂ ਇਕ ਅਜੇਹੀ ਮਾਂ ਦੀ ਕੁੱਖ 'ਚੋਂ ਜਨਮ ਲਿਆ ਸੀ ਜਿਸ ਦੀ ਹਯਾਤੀ ਦੀ ਭੱਠੀ 'ਚ ਸੱਧਰਾਂ ਦੀ ਲੱਕੜ ਸਦਾ ਧੁਖਦੀ ਰਹੀ। ਉਹਦੀਆਂ ਰੀਝਾਂ ਦਾ ਠੂਠਾ ਵੀ ਭਰੇ ਬਾਜ਼ਾਰ 'ਚ ਟੁੱਟਿਆ ਸੀ ਤੇ ਫਿਰ ਉਹ ਹੌਲੀ-ਹੌਲੀ ਵਿਚ ਬਾਜ਼ਾਰੇ ਟੁੱਟਣ ਭੱਜਣ ਦੀ ਆਦੀ ਹੋ ਗਈ। ਉਹ ਇਕ ਟਕਸਾਲ ਬਣ ਗਈ। ਇਕ ਅਜੇਹੀ ਟਕਸਾਲ ਜਿਹਦਾ ਹਰ ਸਿੱਕਾ ਵੱਖਰਾ ਹੁੰਦਾ। ਫਿਰ ਟਕਸਾਲ ਸਿੱਕੇ ਕੱਢ ਕੱਢ ਕੇ ਥੱਕ ਗਈ, ਘਸ ਗਈ ਤੇ ਆਖ਼ਰ ਨੂੰ ਖ਼ਤਮ ਹੋ ਗਈ। ਗੁਲਮੋਹਰ ਦਾ ਬੂਟਾ ਮੈਨੂੰ ਹਮੇਸ਼ਾ ਇਸ ਗੱਲ ਦਾ ਤਾਅਨਾ ਮਾਰਦਾ। ਮੈਨੂੰ ਚਿੜਾਉਂਦਾ। ਤੁਹਾਨੂੰ ਤੇ ਪਤਾ ਏ ਬਈ ਗੱਲ ਦਾ ਫੱਟ ਬੜਾ ਡੂੰਘਾ ਹੁੰਦਾ ਏ। ਖਾਸ ਕਰ ਉਹਦੀ ਗੱਲ ਦਾ ਜਿਹਨੂੰ ਮਨ ਅਪਣਾ ਸਮਝੇ। ਪਰ ਇਥੇ ਆਪਣੇ ਹੀ ਤਾਂ ਧੋਖਾ ਦਿੰਦੇ ਨੇ। ਆਪਣੇ ਹੀ ਤਾਂ ਬੋਲੀਆਂ ਮਾਰਦੇ ਨੇ। ਇਥੇ ਆਪਣੀ ਅੱਖ ਦਾ ਸ਼ਹਿਤੀਰ ਕਿਸੇ ਨੂੰ ਨਹੀਂ ਲੱਭਦਾ ਪਰ ਦੂਜਿਆਂ ਦੀਆਂ ਅੱਖਾਂ ਦੇ ਤੀਲੇ ਸਭ ਨੂੰ ਨਜ਼ਰੀਂ ਆਉਂਦੇ ਨੇ। ਮੈਂ ਵੀ ਐਬਾਂ ਦੀ ਕਤਲਗਾਹ ਤੇ ਕੁਰਬਾਨ ਹੋ ਗਈ। ਮੇਰੀ ਰੂਹ ਉਦਾਸ ਹੋ ਗਈ। ਮੇਰਾ ਦਿਲ ਨਿਮੋਝਾਣ ਰਹਿਣ ਲੱਗਾ ਤੇ ਅਕਸਰ ਇਹ ਗੀਤ ਮੇਰੇ ਬੁੱਲ੍ਹਾਂ ਤੇ ਆ ਜਾਂਦਾ-

*ਗੁੱਡੀ ਕੱਟ ਜਾਂਦੀ ਜਿਨ੍ਹਾਂ ਦੀ ਪ੍ਰੇਮ ਵਾਲੀ*
*ਮੁੰਡੇ ਲੈ ਜਾਂਦੇ ਉਨ੍ਹਾਂ ਦੀ ਡੋਰ ਲੁੱਟਕੇ*

ਪਰ ਮੈਂ ਤਾਂ ਉਹ ਬਦਨਸੀਬ ਸਾਂ ਜਿਸ ਨੇ ਆਪਣੇ ਬਾਗ਼ ਦੇ ਹੁਸਨ ਦੀ ਡੋਰ ਨੂੰ ਗੁਲਮੋਹਰ ਹੱਥੋਂ ਆਪ ਲੁਟਵਾਇਆ ਸੀ। ਮੇਰੇ ਜ਼ਿੰਦਗੀ 'ਚ ਉਹ ਸਭ ਤੋਂ ਪਹਿਲਾ ਤੇ ਵੱਡਾ ਹਾਦਸਾ ਸੀ। ਪਰ ਜਿਹੜਾ ਹਾਦਸਾ ਇਕ ਵਾਰੀ ਹੋ ਜਾਵੇ, ਉਹ ਫਿਰ ਭਾਵੇਂ

ਸੌਂ ਵਾਰੀ ਵੀ ਹੁੰਦਾ ਰਹੇ ਤਾਂ ਕੋਈ ਫ਼ਰਕ ਨਹੀਂ ਪੈਂਦਾ। ਗੁਲਮੋਹਰ ਮੈਨੂੰ ਛੱਡ ਕੇ ਕਿਤੇ ਚਲਾ ਗਿਆ। ਖੌਰੇ ਕਿਥੇ ਗਵਾਚ ਗਿਆ। ਉਹਦੇ ਗਵਾਚਣ ਮਗਰੋਂ ਮੈਂ ਅਜੇਹੀ ਕੁਆਰੀ ਬਣ ਗਈ ਜਿਨ੍ਹੇ ਕਦੇ ਇਹ ਦਾਅਵਾ ਨਹੀਂ ਕੀਤਾ ਬਈ ਮੇਰਾ ਸਰੀਰ ਅਣਛੂਤਾ ਏ, ਪਾਕ ਏ, ਸਾਫ਼ ਤੇ ਮੁਕੱਦਸ ਏ। ਫਿਰ ਮੇਰੇ ਚੰਨ ਨੂੰ ਦਾਗ਼ ਲੱਗਦੇ ਰਹੇ। ਫਿਰ ਮੇਰੀ ਚਾਨਣੀ ਮੈਲ਼ੀ ਹੁੰਦੀ ਰਹੀ। ਮੇਰੀਆਂ ਕਿਰਨਾਂ ਨਾਲ਼ ਹਰ ਕੋਈ ਅਪਨਾ ਮਨ ਪਰਚਾਵਣ ਲੱਗਾ। ਮੈਂ ਸੜਕ ਤੇ ਲੱਗਿਆ ਅਜੇਹਾ ਨਲਕਾ ਬਣ ਗਈ ਬਈ ਜੀਹਦਾ ਜੀ ਕਰਦਾ ਟੂਟੀ ਖੋਲੀ ਤੇ ਤ੍ਰੇਹ ਬੁਝਾ ਲੈਂਦਾ। ਮੈਂ ਕਦੇ ਕਿਸੇ ਨੂੰ ਨਹੀਂ ਰੋਕਿਆ। ਤ੍ਰਿਹਾਏ ਅਪਨੀ ਪਿਆਸ ਬੁਝਾਂਦੇ ਰਹਿੰਦੇ ਤੇ ਮੈਂ ਉਨ੍ਹਾਂ ਦੇ ਖੀਸੇ ਹਲਕੇ ਕਰਦੀ ਰਹਿੰਦੀ। ਬੋਝੇ ਹਲਕੇ ਹੁੰਦੇ ਰਹਿੰਦੇ ਤੇ ਮੇਰੇ ਬਾਗ਼ ਦਾ ਨਿਖਾਰ ਵਧਦਾ ਜਾਂਦਾ। ਰੰਗ ਬਰੰਗੇ ਫੁੱਲਾਂ ਦੀ ਮਹਿਕ ਬਾਗ਼ ਨੂੰ ਮਸਤ ਬਨਾਉਣ ਲੱਗੀ। ਖੁੱਲ੍ਹੀਆਂ ਹਵਾਵਾਂ ਦੀ ਮਸਤੀ ਮਨ ਪੰਛੀ ਨੂੰ ਉਡਾਰੀਆਂ ਮਾਰਨ ਤੇ ਉਕਸਾਣ ਲੱਗੀ। ਚਾਨਣ ਦੀ ਆਸ ਮੇਰੇ ਜ਼ਿਹਨ ਦਾ ਬੂਹਾ ਠੋਰਨ ਲੱਗੀ। ਮੇਰੇ ਬਾਗ਼ ਦੇ ਸਾਵੇ ਪੱਤਰ ਮੇਰੀ ਪੀਲੀ ਸੋਚ ਅੰਦਰ ਗਵਾਚ ਗਏ। ਮੈਂ ਨਵੇਂ ਜ਼ਮਾਨੇ ਦੇ ਪੈਂਡੇ ਉਲੰਘਣ ਲੱਗੀ। ਮੈਂ ਹਯਾਤੀ ਦੇ ਇਕ ਲੰਮੇ ਚੌੜੇ ਪਿੜਾਂ 'ਚ ਉਤਰ ਪਈ ਤੇ ਘਾਟ ਘਾਟ ਦਾ ਪਾਣੀ ਪੀਣ ਲੱਗੀ। ਮੇਰੇ ਸਾਹਮਣੇ ਕਈ ਕਸਬੀ ਕੁੜੀਆਂ ਦੀ ਮਿੱਸੀ ਹੋਈ। ਕਈ ਅੱਲ੍ਹੜ ਮੁਟਿਆਰਾਂ ਦੀ ਨੱਥ ਖੁੱਲ੍ਹੀ। ਸ਼ਹਿਰਾਂ ਦੀ ਬੇਥਵੀ ਭੀੜ 'ਚ ਮੇਰੇ ਬਾਗ਼ ਦੇ ਫੁੱਲ ਬੂਟੇ ਖ਼ੂਬ ਖਿੜੇ। ਚੋਖੀਆਂ ਰੌਣਕਾਂ ਰਹਿੰਦੀਆਂ। ਦੌਲੇਸ਼ਾਹ ਦੇ ਚੂਹੇ ਮੇਰੀਆਂ ਮੁਰਾਦਾਂ ਪੂਰੀਆਂ ਕਰਦੇ। ਕਾਮਦੇਵ ਤੇ ਮੇਰੇ ਬਾਗ਼ ਦਾ ਤਵਾਫ ਕਰਦੇ। ਮੈਂ ਨਵੇਂ ਜ਼ਮਾਨੇ ਦੇ ਸਭੇ ਗੁਰ ਸਿੱਖ ਲਏ ਸਨ। ਮੇਰਾ ਕਾਰੋਬਾਰ ਜੋਬਨ 'ਤੇ ਸੀ। ਮੈਂ ਦੇਵਤਿਆਂ ਦੀ ਭੁੱਖ ਮਿਟਾਂਵਦੀ। ਉਹਨਾਂ ਦੇ ਜਿਸਮਾਂ ਦੀ ਅੱਗ ਬੁਝਾਣਾ ਸ਼ਰਾਫਤ ਤੇ ਇਮਾਨਦਾਰੀ ਦਾ ਅਮਲ ਸਮਝਿਆ ਜਾਂਦਾ ਏ। ਮੇਰੇ ਬਾਗ਼ ਅੰਦਰ ਉਹ ਜਨੌਰ ਰੋਜ਼ ਜੁਗਾਲੀ ਕਰਦੇ, ਜਿਨ੍ਹਾਂ ਨੂੰ ਬੇਗਾਨੀ ਖੁਰਲੀ ਦਾ ਭੋਂਅ ਸਵਾਦਲਾ ਲਗਦਾ। ਰੋਜ਼ ਕੋਈ ਮੈਨੂੰ ਢੂੰਡਦਾ, ਕਦੇ ਮੈਂ ਕਿਸੇ ਨੂੰ ਤੇ ਇੰਜ ਈ ਜ਼ਿੰਦਗੀ ਦੇ ਦਿਨ ਲੰਘ ਰਹੇ ਸਨ। ਮੈਂ ਖ਼ੁਸ਼ ਸਾਂ ਕਿਉਂ ਜੇ ਇਸ ਦੁਨੀਆਂ ਵਿਚ ਖ਼ੁਸ਼ ਰਹਿਣਾ ਚੰਗੇ ਇਖ਼ਲਾਕ ਦਾ ਸਬੂਤ ਮੰਨਿਆ ਜਾਂਦਾ ਏ।

ਮੇਰੇ ਬਾਗ਼ 'ਚ ਕਈ ਭੌਰੇ ਆਏ ਪਰ ਜਿਹੜਾ ਅਨੰਦ ਮੇਰੇ ਬਾਗ਼ ਨੂੰ ਗੁਲਮੋਹਰ ਦੇ ਮਿਲਾਪ ਨਾਲ਼ ਮਿਲਿਆ ਸੀ, ਉਹ ਫਿਰ ਜ਼ਿੰਦਗੀ ਭਰ ਹਾਸਲ ਨਹੀਂ ਹੋ ਸਕਿਆ। ਉਸ ਇਕ ਪਲ ਇਕ ਛਿਣ ਨੂੰ ਫੜਣ ਦੀ ਆਸ 'ਚ ਮੈਂ ਬੜਾ ਭਟਕੀ। ਮੈਂ ਆਪ ਤਾਂ ਸਦਾ ਪਿਆਸੀ ਰਹੀ ਪਰ ਦੂਜਿਆਂ ਦੀ ਤ੍ਰੇਹ ਬੁਝਾਂਵਦੀ ਰਹੀ। ਉਨ੍ਹਾਂ ਦੀਆਂ ਮਿਠੀਆਂ ਮਿੱਠੀਆਂ ਗੱਲਾਂ ਦੇ ਫਰੇਬ ਖਾਂਦੀ ਰਹੀ। ਮੈਂ ਬੜਾ ਚੰਗਾ ਲੱਗਦਾ। ਜਦੋਂ ਕੋਈ ਮੇਰੇ ਬਾਗ਼ ਦੇ ਹੁਸਨ ਦੀ ਤਾਰੀਫ਼ ਕਰਦਾ। ਮੇਰੇ ਨਾਲ਼ ਪਿਆਰ ਦਾ ਕਰਾਰ ਕਰਦਾ। ਅਜੇਹੀਆਂ ਗੱਲਾਂ ਰੋਜ਼ ਹੁੰਦੀਆਂ। ਮੈਂ ਸਮਝਦੀ ਸਾਂ ਬਈ ਪ੍ਰੇਮ ਦੇ ਮਿੱਠੇ ਬੋਲ ਮੇਰੇ ਦਰਦ ਦਾ ਦਾਰੂ ਨੇ ਪਰ ਮੇਰਾ ਰੋਗ ਤਾਂ ਲਾਇਲਾਜ ਸੀ।

ਫਿਰ ਇਕ ਵੇਲਾ ਅਜੇਹਾ ਆ ਗਿਆ ਜਦੋਂ ਮੈਂ ਇਸ ਲੁਕਣਮੀਟੀ ਦੀ ਖੇਡ

ਨੂੰ ਫਜ਼ੂਲ ਜਿਹਾ ਸਮਝਣ ਲੱਗੀ। ਮੇਰੇ ਇੰਜ ਸਮਝਣ ਵਿਚ ਮੇਰਾ ਬਾਗ਼ ਵੀ ਸ਼ਾਮਲ ਸੀ। ਅਸੀਂ ਦੋਨੋਂ ਚਾਹੁੰਦੇ ਬਈ ਅਪਣਾ ਆਪਾ ਕਿਸੇ ਦੇ ਹਵਾਲੇ ਕਰ ਦੇਈਏ ਪਰ ਅਜਿਹਾ ਕੋਈ ਨਹੀਂ ਮਿਲਿਆ। ਮੇਰੇ ਹੁਸਨ ਦੇ ਅਰੂਜ ਨੇ ਮੇਰੇ ਜ਼ਵਾਲ ਨੂੰ ਜਨਮ ਦੇ ਦਿੱਤਾ ਸੀ ਤੇ ਮੇਰਾ ਬਾਗ਼ ਇਸ ਜ਼ਵਾਲ ਦੇ ਕਲਾਵੇ 'ਚ ਆਉਣ ਦੀਆਂ ਤਿਆਰੀਆਂ ਕਰਨ ਲੱਗਾ ਸੀ। ਮੈਂ ਤਾਂ ਕਦੇ ਇਹ ਸੋਚਿਆ ਵੀ ਨਹੀਂ ਸੀ ਬਈ ਇਹ ਬਾਗ਼ ਏਨੀ ਛੇਤੀ ਮਾਤਮੀ ਲਿਬਾਸ ਪਾ ਲਏਗਾ। ਪੱਤਝੜ ਦੀ ਰੁੱਤ ਏਨੀ ਜਲਦੀ ਆ ਜਾਵੇਗੀ। ਪੱਤਝੜ ਦਾ ਮੌਸਮ- ਰੁੱਖਾ ਜੇਹਾ, ਖਾਲਮਖਾਲੀ, ਵੀਰਾਨ, ਭਾਂ ਭਾਂ ਕਰਦਾ, ਬਦਸ਼ਕਲ...! ਪੱਤਝੜ ਦਾ ਮੌਸਮ- ਰੀਝਾਂ ਦਾ ਮਾਤਮ! ਜ਼ਿੰਦਗੀ ਹੁਣ ਦੁੱਖਾਂ, ਤਕਲੀਫਾਂ, ਤੰਗੀਆਂ, ਫ਼ਿਕਰਾਂ ਤੇ ਪੀੜਾਂ 'ਚ ਗੜੁੱਚ ਰਹਿਣ ਲੱਗੀ। ਕਈ ਵਾਰੀ ਮੌਤ... ਮੇਰੀਆਂ ਅੱਖਾਂ 'ਚ ਅੱਖਾਂ ਪਾ ਕੇ ਘੂਰਨ ਲੱਗਦੀ। ਮੈਂ ਡਰ ਜਾਂਦੀ। ਮੈਂ ਮਰਨਾ ਨਹੀਂ ਸੀ ਚਾਹੁੰਦੀ। ਪਰ ਹਯਾਤੀ ਦੇ ਰੰਗ ਵੀ ਤਾਂ ਫਿੱਕੇ ਪੈ ਰਹੇ ਸਨ। ਬਾਗ਼ ਦਾ ਜ਼ਵਾਲ ਕੀ ਸ਼ੁਰੂ ਹੋਇਆ, ਸਭ ਯਾਰ-ਦਿਲਦਾਰ ਪੰਖੀ ਵਾਂਗ ਉੱਡ ਗਏ। ਮੇਰਾ ਕੋਈ ਵੀ ਨਾ ਬਣਿਆ। ਮੈਂ ਵੀ ਤਾਂ ਕਿਸੇ ਦੀ ਨਹੀਂ ਸੀ ਬਣੀ। ਦੁੱਖਾਂ ਦੇ ਪੈਂਡੇ ਮੈਨੂੰ ਮਾਰ ਮੁਕਾਣ ਲੱਗੇ। ਗਮਾਂ ਦੀਆਂ ਘੜੀਆਂ ਲੰਮੀਆਂ ਤੋਂ ਲੰਮੀਆਂ ਹੁੰਦੀਆਂ ਗਈਆਂ। ਫ਼ਿਕਰਾਂ ਦੇ ਬੱਦਲ ਬੰਬ ਕਾਲੇ ਹੁੰਦੇ ਗਏ ਤੇ ਖੌਰੇ ਇੰਜ ਕਿੰਨੇ ਹੀ ਯੁੱਗ ਬੀਤ ਗਏ।

ਫਿਰ ਅਸਮਾਨ ਤੇ ਇਕ ਕੁਹਰਾਮ ਮੱਚਿਆ। ਕਾਲੇ ਬੱਦਲ ਗਰਜਨ ਲੱਗੇ ਤੇ ਜ਼ੋਰਦਾਰ ਮੀਂਹ ਪੈਣ ਲੱਗਾ। ਬਿਜਲੀ ਦੀ ਕੜਕ ਨਾਲ਼ ਬੱਦਲਾਂ ਦੇ ਪਹਾੜ ਰੇਜ਼ਾ ਰੇਜ਼ਾ ਹੋਣ ਲੱਗੇ। ਧੁੰਦ ਸਾਫ਼ ਹੁੰਦੀ ਗਈ। ਅਸਮਾਨ ਇਕ ਵਾਰੀ ਫਿਰ ਹੱਸਣ ਲੱਗਾ। ਸੂਰਜ ਨੇ ਆਪਣਾ ਮੂੰਹ ਦਿਖਾਇਆ ਤੇ ਮੈਨੂੰ ਇੰਜ ਜਾਪਿਆ ਜਿਵੇਂ ਬੱਦਲ ਮੇਰੇ ਬਾਗ਼ ਦੀ ਸਾਰੀ ਮੈਲ ਧੋ ਕੇ ਲੈ ਗਏ ਨੇ। ਜਿਵੇਂ ਮੇਰੇ ਬਾਗ਼ ਨੂੰ ਲੱਗਾ ਗ੍ਰਹਿਣ ਖ਼ਤਮ ਹੋ ਗਿਆ ਏ। ਮੇਰੀਆਂ ਅੰਨ੍ਹੀਆਂ ਅੱਖਾਂ 'ਚ ਲੋਅ ਦੇ ਦੀਵੇ ਫਿਰ ਜਗਮਗਾਣ ਲੱਗੇ। ਤੇ ਮੈਨੂੰ ਦੂਰ ਹਸਦੇ ਅਸਮਾਨ 'ਚ ਗੁਲਮੋਹਰ ਦਾ ਵਜੂਦ ਲੱਭਣ ਲੱਗਾ। ਉਹ ਹੌਲੀ ਹੌਲੀ ਹੇਠਾਂ ਆ ਰਿਹਾ ਸੀ। ਮੇਰਾ ਬਾਗ਼ ਗੁਲਮੋਹਰ ਨੂੰ ਵੇਖ ਕੇ ਬਹੁਤ ਖੁਸ਼ ਹੋਇਆ। ਤੇ ਆਉਂਦਾ ਆਉਂਦਾ ਉਹ ਮੇਰੇ ਬਾਗ਼ ਕੋਲ ਆ ਕੇ ਖਲੋ ਗਿਆ। ਉਹਨੇ ਮੇਰੇ ਨਾਲ਼ ਤਾਂ ਕੋਈ ਗੱਲ ਨਹੀਂ ਕੀਤੀ ਪਰ ਬਾਗ਼ ਨੂੰ ਧਰੋਅ ਕੇ ਦੇਖਣ ਲੱਗਾ। ਫਿਰ ਉਹਨੇ ਆਪਣੇ ਆਪ ਨੂੰ ਜ਼ਮੀਨ 'ਚੋਂ ਪੁੱਟਿਆ ਤੇ ਮੇਰੇ ਬਾਗ਼ ਦੇ ਅੰਦਰ ਆ ਗਿਆ। ਉਹ ਆਉਂਦਿਆਂ ਹੀ ਮੇਰੇ ਬਾਗ਼ ਦੇ ਪੀਲੇ ਪੱਤਰ ਚੁਣਨ ਲੱਗਾ। ਮੁੜ ਹਰਿਆਲੀ ਲਿਆਵਣ ਦੀ ਨਾਕਾਮ ਕੋਸ਼ਿਸ਼ 'ਚ ਉਹ ਸਾਰੇ ਬਾਗ਼ ਦੀ ਗੁਡਾਈ ਕਰਨ ਲੱਗਾ। ਸੁੱਕੇ ਫੁੱਲਾਂ ਦੀਆਂ ਕਿਆਰੀਆਂ ਨੂੰ ਪਾਣੀ ਦੇਣ ਲੱਗਾ। ਉਹਨੇ ਬਾਗ਼ ਦੇ ਚਾਰ ਚੁਫੇਰੇ ਇਕ ਲਕਸ਼ਮਣ ਰੇਖਾ ਖਿੱਚ ਦਿੱਤੀ। ਤੇ ਲਕੀਰ ਦੇ ਬਾਹਰ ਇਕ ਬੋਰਡ ਲਗਾ ਛੱਡਿਆ।

ਬੋਰਡ ਉਤੇ ਮੋਟੇ ਲਫ਼ਜ਼ਾਂ 'ਚ ਲਿਖਿਆ ਸੀ : ਘਾਹ ਤੇ ਚੱਲਣਾ ਮਨ੍ਹਾ ਹੈ।

# ਮੇਰੀ ਚਾਦਰ ਮੇਰੇ ਪੈਰ

ਮੇਰੇ ਕੋਲ ਇਕ ਚਾਦਰ ਏ। ਫਟੀ ਪੁਰਾਣੀ। ਲੀਰੋ-ਲੀਰ। ਮੈਂ ਇਸ ਚਾਦਰ ਨੂੰ ਟਾਕੀਆਂ ਲਾ ਲਾ ਕੇ ਜੋੜਦਾ ਰਹਿੰਨਾਂ। ਇਸਦੇ ਲੰਗਾਰ ਸੀਂਦਾ ਰਹਿੰਨਾਂ ਤਾਂ ਜੋ ਮੇਰਾ ਨੰਗੇਜ਼ ਕੱਜਿਆ ਰਹੇ। ਇਸ ਚਾਦਰ ਵਿਚ ਰਹਿਕੇ ਮੇਰਾ ਗੁਜ਼ਾਰਾ ਨਹੀਂ ਹੁੰਦਾ। ਮੈਂ ਜਦ ਵੀ ਇਹਨੂੰ ਆਪਣੇ ਸਰੀਰ ਉਤੇ ਲੈਨਾਂ ਤੇ ਮੇਰੇ ਜਿਸਮ ਦਾ ਕੋਈ ਨਾ ਕੋਈ ਅੰਗ ਖੁੱਲ੍ਹਾ ਰਹਿ ਜਾਂਦਾ ਏ। ਜੇ ਮੈਂ ਆਪਣੇ ਪੈਰ ਢਕਣਾ ਤਾਂ ਸਿਰ ਨੰਗਾ ਰਹਿੰਦਾ ਏ। ਜੇ ਸਿਰ ਲੁਕਾਂਦਾਂ ਹਾਂ ਤਾਂ ਪੈਰ ਨੰਗੇ ਹੋ ਜਾਂਦੇ ਨੇ ਅਤੇ ਤੁਸੀਂ ਜਾਣਦੇ ਹੀ ਓ ਬਈ ਸਿਰ ਤੇ ਪੈਰ ਇਨਸਾਨੀ ਵਜੂਦ ਦੇ ਸਭ ਤੋਂ ਅਹਿਮ ਹਿੱਸੇ ਨੇ। ਕੋਈ ਵੀ ਮਨੁੱਖ ਇਨ੍ਹਾਂ ਹਿੱਸਿਆਂ ਨੂੰ ਆਪਣੇ ਸਰੀਰ ਤੋਂ ਵੱਖ ਕਰਕੇ ਜੀ ਨਹੀਂ ਸਕਦਾ। ਉਪਰੋਂ ਮੇਰੀ ਨਿੱਕੀ ਜੇਹੀ ਕਬੀਲਦਾਰੀ ਹੈ। ਮੇਰੀ ਛੋਟੀ ਜੇਹੀ ਘਰ ਗ੍ਰਹਿਸਥੀ- ਮੇਰਾ ਪਰਿਵਾਰ, ਮੇਰੀ ਪਤਨੀ ਤੇ ਮੇਰੇ ਬੱਚੇ ਮੇਰੇ ਵਜੂਦ ਦਾ ਅੰਗ। ਇਨ੍ਹਾਂ ਸਾਰਿਆਂ ਦੀਆਂ ਨਿੱਕੀਆਂ ਨਿੱਕੀਆਂ ਰੀਝਾਂ ਨੇ, ਤਾਂਘਾਂ ਨੇ। ਇਹ ਸਾਰੇ ਆਪਣੀਆਂ ਸੱਧਰਾਂ ਦੀ ਕੜਿੱਕੀ 'ਚ ਫਸੇ ਰਹਿੰਦੇ ਨੇ। ਮੈਨੂੰ ਵੀ ਫਾਹ ਲਾਈ ਰੱਖਦੇ ਨੇ ਅਤੇ ਤੁਸੀਂ ਮੇਰਾ ਝੱਲਾਪਣ ਦੇਖੋ ਕਿ ਸਧਰਾਂ ਦੇ ਮਾਰੂਥਲ ਵਿਚ ਗਵਾਚੀਆਂ ਹੋਈਆਂ ਇਨ੍ਹਾਂ ਰੂਹਾਂ ਨੂੰ ਮੈਂ ਆਪਣੀ ਚਾਦਰ ਹੇਠ ਲੁਕਾਣ ਦੀ ਕੋਸ਼ਿਸ਼ ਕਰਦਾ ਰਹਿੰਨਾ ਵਾਂ। ਬੁੱਕਲ ਵਿਚ ਕੱਜਣ ਦਾ ਯਤਨ ਕਰਨਾ ਵਾਂ। ਪਰ ਇਹ ਚਾਦਰ ਤਾਂ ਮੈਨੂੰ ਵੀ ਠੀਕ ਤਰ੍ਹਾਂ ਨਹੀਂ ਕੱਜ ਸਕਦੀ। ਹਾਲਾਤ ਦੀ ਇਸ ਖਿੱਚੋਤਾਣੀ 'ਚ ਮੇਰੀ ਚਾਦਰ ਦਾ ਲੰਗਾਰ ਖੁੱਲ੍ਹਦਾ ਰਹਿੰਦਾ ਏ। ਸਿਲਵੀਂਦਾ ਰਹਿੰਦਾ ਏ। ਤੇ ਮੈਂ ਅਹਿਸਾਸ ਦੇ ਮਣਾਂ ਭਾਰ ਹੇਠ ਦੱਬ ਜਾਂਦਾ ਹਾਂ। ਅਹਿਸਾਸ ਬੜੀ ਤੇਜ਼ ਛੁਰੀ ਏ—ਨੋਕਦਾਰ। ਬਸ... ਇਨਸਾਨੀ ਜ਼ਮੀਰ ਨੂੰ, ਦਿਲ ਤੇ ਦਿਮਾਗ਼ ਨੂੰ ਚੀਰਦੀ ਰਹਿੰਦੀ ਏ।

ਮੈਂ ਅਠਾਰਾਂ ਵਰ੍ਹਿਆਂ ਦਾ ਸਾਂ ਕਿ ਮੇਰੇ ਅੰਦਰ ਜ਼ਮੀਰ ਨਾਂ ਦਾ ਇਕ ਬੂਟਾ ਉੱਗਿਆ ਸੀ। ਉਦੋਂ ਮੈਨੂੰ ਸੰਗਲ ਨਾਲ਼ ਜਕੜ ਕੇ ਇਕ ਕਿੱਲੀ ਨਾਲ਼ ਬੰਨ੍ਹ ਦਿੱਤਾ ਗਿਆ ਸੀ। ਫਿਰ ਵੇਲਾ ਲੰਘਣ ਦੇ ਨਾਲ਼ ਨਾਲ਼ ਉਹ ਬੂਟਾ ਇਕ ਵੱਡਾ ਰੁੱਖ ਬਣ ਗਿਆ ਤੇ ਫਿਰ ਰੁੱਖ ਦੇ ਟਾਹਣ ਗੱਲ੍ਹਾਂ ਦੇ ਫੱਟਾਂ ਨਾਲ਼ ਟੁੱਟਣ ਭੱਜਣ ਲੱਗੇ।

"ਇਹ ਪੈਸੇ ਬਹੁਤ ਘੱਟ ਨੇ। ਇਨ੍ਹਾਂ ਨਾਲ਼ ਘਰ ਦਾ ਗੁਜ਼ਾਰਾ ਨਹੀਂ ਹੁੰਦਾ। ਉਪਰੋਂ ਤੇਰੇ ਤਿੰਨ ਜੀਅ ਨੇ ਤੁੱਟਣ ਵਾਲੇ। ਤੁਸੀਂ ਵੱਖ ਹੋ ਜਾਉ।"

ਇਹ ਮੇਰੀ ਮਾਂ ਦੇ ਸ਼ਬਦ ਨੇ। ਜੀਹਦੇ ਦੋ ਹੋਰ ਕਵਾਰੇ ਪੁੱਤਰ ਵੀ ਕਮਾਂਦੇ ਨੇ

ਪਰ ਮੇਰੇ ਵਜੂਦ ਦੇ ਅੰਗ ਸਾਰਿਆਂ ਨੂੰ ਚੁੱਭਦੇ ਨੇ।

"ਮਾਂ! ਤੂੰ ਮੇਰੀ ਕਰਜ਼ਦਾਰ ਏਂ। ਜੇ ਤੂੰ ਮੈਨੂੰ ਪੂਰੀ ਜ਼ਿੰਦਗੀ ਨਹੀਂ ਸੀ ਦੇ ਸਕਦੀ ਤਾਂ ਤੂੰ ਮੈਨੂੰ ਜੰਮਿਆ ਹੀ ਕਿਉਂ?"

"ਬਕਵਾਸ ਬੰਦ ਕਰ ਤੇ ਨਿਕਲ ਜਾ ਏਥੋਂ ਆਪਣਾ ਗੰਦ ਲੈ ਕੇ। ਮੈਂ ਬਾਕੀਆਂ ਦਾ ਵੀ ਸੋਚਣਾ ਏ। ਸਿਰਫ਼ ਤੁਹਾਡੇ ਉਤੇ ਹੀ ਕਫ਼ਨ ਪਾਂਦੀ ਰਹਵਾਂ।"

"ਲੋਕੀ ਸੱਚ ਹੀ ਕਹਿੰਦੇ ਹੋਣਗੇ, 'ਮਾਵਾਂ ਠੰਡੀਆਂ ਛਾਵਾਂ।" ਪਰ ਉਹਦਾ ਵੀ ਸ਼ਾਇਦ ਕੋਈ ਕਸੂਰ ਨਹੀਂ, ਇਹ ਸਭ ਸੋਚ ਦਾ ਪੁਆੜਾ ਏ। ਸਾਡੇ ਕੋਲ ਇਕ ਦੂਜੇ ਨੂੰ ਦੇਣ ਜੋਗਾ ਪੂਰਾ ਇਕ ਸੰਸਾਰ ਹੁੰਦਾ ਏ। ਪਰ ਅਜੇਹਾ ਸੰਸਾਰ ਕਿਸੇ ਕੋਲ ਨਹੀਂ ਹੁੰਦਾ ਜਿਸ ਵਿਚ ਅਸੀਂ ਸਾਰੇ ਸਮਾ ਸਕੀਏ। ਅਸੀਂ ਵੱਖ ਹੋ ਗਏ। ਮੈਂ ਜ਼ਿੰਦਗੀ ਲਈ ਜੂਝਣ ਲੱਗਾ ਮੇਰੀ ਕੁਲ ਦੁਨੀਆਂ ਰੋਟੀ ਦੇ ਕੁੱਝ ਟੁੱਕੜਿਆਂ ਵਿਚ ਕੈਦ ਹੋ ਕੇ ਰਹਿ ਗਈ।

"ਉਸਮਾਨ ਨੂੰ ਮੁੜ ਬੁਖਾਰ ਚੜ੍ਹਿਆ ਹੋਇਆ ਏ। ਇਹ ਰੋਜ਼ ਰੋਜ਼ ਦਾ ਬੁਖ਼ਾਰ ਚੰਗਾ ਨਹੀਂ। ਇਹਨੂੰ ਕਿਸੇ ਚੰਗੇ ਜਿਹੇ ਡਾਕਟਰ ਨੂੰ ਦਿਖਾਉ।"

ਹਾਲੀਂ ਕੁੱਝ ਦਿਨ ਪਹਿਲਾਂ ਡਾਕਟਰ ਕੋਲ ਨੂੰ ਦਿਖਾਇਆ ਸੀ। ਸੌ ਰੁਪਏ ਫੀਸ ਦਿੱਤੀ ਸੀ। ਦਵਾਈਆਂ ਉਤੇ ਵੀ ਚਾਲੀ ਰੁੱਪਏ ਖਰਚ ਹੋਏ ਸਨ। ਹੁਣ ਘੜੀ ਘੜੀ ਏਨੇ ਪੈਸੇ ਕਿਤੋਂ ਲਿਆਵਾਂ। ਸ਼ਬਨਮ ਦੇ ਸਕੂਲ ਦੀ ਫ਼ੀਸ ਵੀ ਤਿੰਨਾਂ ਮਹੀਨਿਆਂ ਦੀ ਦੇਣੀ ਹੈ। ਅਰਸ਼ੀ ਕੋਲ ਫ਼ਰਾਕ ਨਹੀਂ। ਕਾਕੇ ਦੇ ਦੁੱਧ ਦਾ ਖ਼ਰਚ ਹਰ ਚੀਜ਼ ਨੂੰ ਅੱਗ ਲੱਗੀ ਹੋਈ ਏ। ਹੱਥ ਹੀ ਨਹੀਂ ਲਾਣ ਹੁੰਦਾ, ਕਿਥੇ ਜਾਵਾਂ? ਮੈਨੂੰ ਆਪ ਛਾਤੀ ਵਿਚ ਦਰਦ ਹੁੰਦਾ ਏ।

"ਇਹ ਗੱਲ ਬੱਚੇ ਪੈਦਾ ਕਰਨ ਤੋਂ ਪਹਿਲਾਂ ਸੋਚਣੀ ਸੀ ਨਾ। ਤਾਂ ਤੇ ਅੱਗ ਲੱਗੀ ਹੁੰਦੀ ਏ।"

"ਚੱਲ ਛੱਡ ਵੀ ਹੁਣ, ਬਕਵਾਸ ਨਾ ਕਰ। ਸਾਰੀ ਤਨਖਾਹ ਘਰ ਵਿਚ ਹੀ ਖ਼ਰਚ ਹੁੰਦੀ ਏ। ਮੈਂ ਕਿਹੜੀ ਅਯਾਸ਼ੀ ਕਰਨਾ ਵਾਂ। ਦਫਤਰੋਂ ਛੁੱਟੀ ਹੋਣ ਮਗਰੋਂ, ਪਾਰਟ ਟਾਈਮ ਵੀ ਚਾਰ ਪੰਜ ਘੰਟੇ ਕਰਨਾ ਤੇ ਉਹ ਪੈਸੇ ਵੀ ਘਰ ਦੀਆਂ ਲੋੜਾਂ ਖਾ ਜਾਂਦੀਆਂ ਨੇ। ਤੂੰ ਆਪ ਦੱਸ ਖਾਂ। ਮੈਂ ਹੁਣ ਆਪਣਾ ਢਿੱਡ ਤਾਂ ਰਹਿਣ ਨਹੀਂ ਰੱਖ ਸਕਦਾ।"

"ਕਾਕੇ ਨੂੰ ਮਿਆਦੀ ਬੁਖ਼ਾਰ ਏ। ਪੰਦਰਾਂ ਦਿਨਾਂ ਤੋਂ ਉਤਰਨ ਦਾ ਨਾਂ ਹੀ ਨਹੀਂ ਲੈਂਦਾ।"

'ਮੈਂ ਕੀ ਕਰਾਂ?"

"ਕਿਉਂ? ਤੁਹਾਨੂੰ ਬੱਚਿਆਂ ਦੀ ਕੋਈ ਫ਼ਿਕਰ ਨਹੀਂ?"

"ਫ਼ਿਕਰ ਇਕ ਦਿਨ ਦੀ ਹੁੰਦੀ ਏ ਜਾਂ ਦੋ ਦਿਨ ਦੀ। ਪਰ ਮੈਂ ਤਾਂ ਫ਼ਿਕਰਾਂ ਦੇ ਜੰਗਲ ਵਿਚ ਗਵਾਚਾ ਹੋਇਆ ਮਨੁੱਖ ਹਾਂ। ਇਨ੍ਹਾਂ ਫ਼ਿਕਰਾਂ ਨੇ ਮੇਰੇ ਕੋਲੋਂ ਮੇਰਾ ਮੁਹਾਂਦਰਾ ਖੋਹ ਲਿਆ ਏ।"

"ਇਹ ਲਉ ਮੇਰੇ ਕੰਨਾਂ ਦੀਆਂ ਵਾਲੀਆਂ, ਇਹੋ ਬਾਕੀ ਬਚੀਆਂ ਨੇ। ਇਨ੍ਹਾਂ ਨੂੰ ਵੇਚ ਕੇ ਕਾਕੇ ਲਈ ਦਵਾਈ ਲਿਆਉ।' ਵਾਲੀਆਂ ਮੇਰੇ ਹੱਥ ਫੜਾਉਂਦਿਆਂ ਹੋਇਆਂ ਉਹਦੀਆਂ ਅੱਖਾਂ 'ਚੋਂ ਅੱਥਰੂਆਂ ਦਾ ਲੂਣਾਂ ਪਾਣੀ ਪਹਾੜੀ ਚਸ਼ਮਿਆਂ

ਵਾਂਗਰ ਉਬਲ ਪਿਆ।

"ਬੇਗ਼ਮ! ਨਾ ਰੋ। ਇਥੇ ਉਦਾਸ, ਪੀਲੇ ਤੇ ਫੁਸੇ ਚਿਹਰਿਆਂ ਉਤੇ ਲਿਖੀਆਂ ਹੋਈਆਂ ਹਯਾਤੀ ਦੀਆਂ ਕਹਾਣੀਆਂ ਕੋਈ ਨਹੀਂ ਪੜ੍ਹਦਾ। ਇਹ ਅੰਨ੍ਹੇ ਫਰਿਸ਼ਤਿਆਂ ਤੇ ਲੂਲ੍ਹੀਆਂ ਹੂਰਾਂ ਦੀ ਬਸਤੀ ਏ। ਇਥੇ ਸਾਰੇ ਅਪਣੀ ਅਪਣੀ ਵੰਝਲੀ ਤੇ ਆਪਣਾ ਹੀ ਰਾਗ ਸੁਣਾਂਦੇ ਨੇ। ਤੇਰੀ ਕਿਨ੍ਹੇ ਸੁਣਨੀ ਏ? ਬੇਗ਼ਮ! ਮੈਂ ਬੜੇ ਸੋਹਣੇ ਖਾਬ ਦੇਖੇ ਸਨ ਪਰ ਸੁਫਨਿਆਂ ਦੀ ਪੌੜੀ ਤੇ ਚੜ੍ਹ ਕੇ ਚੰਨ ਨਹੀਂ ਫੜਿਆ ਜਾ ਸਕਦਾ ਤੇ ਚੋਰ ਦਰਵਾਜ਼ੇ ਮੈਂ ਟੱਪ ਨਹੀਂ ਸਕਦਾ।

'ਪਰ ਗੁਲਜ਼ਾਰ! ਜੀਣਾ ਬਹੁਤ ਔਖਾ ਏ। ਭੁੱਖਿਆਂ ਰਹਿ ਕੇ, ਨੰਗਿਆਂ ਰਹਿ ਕੇ, ਇਕ ਇਕ ਚੀਜ਼ ਲਈ ਤਰਸ ਤਰਸ ਕੇ ਜੀਣਾ ਬਹੁਤ ਔਖਾ ਏ ਗੁਲਜ਼ਾਰ। ਬੜਾ ਔਖਾ।'

'ਤੂੰ ਠੀਕ ਕਹਿੰਦੀ ਏ ਬੇਗ਼ਮ! ਪਰ ਮੈਂ ਬੇਬਸ ਹਾਂ। ਮੈਂ ਸਾਏ ਨਹੀਂ ਫੜ ਸਕਦਾ। ਮੈਂ ਪ੍ਰਛਾਵਿਆਂ ਪਿੱਛੇ ਦੌੜ ਦੌੜ ਕੇ ਥੱਕ ਗਿਆ ਵਾਂ। ਬੇਗ਼ਮ! ਮੈਂ ਤਾਂ ਸੁੱਖ ਦੀ ਫ਼ਸਲ ਗਾਹੀ ਸੀ। ਖ਼ੌਰੇ ਮੇਰੇ ਚਾਰ ਚੁਫੇਰੇ ਦੁੱਖ ਕਿਉਂ ਉੱਗ ਪਏ। ਮੈਂ ਤੈਨੂੰ ਬਹੁਤ ਕੁੱਝ ਦਿੰਦਾ, ਜੇ ਮੇਰੇ ਕੋਲ ਹੁੰਦਾ। ਦੁਨੀਆਂ ਕੋਲੋਂ ਮੈਂ ਕੁੱਝ ਨਹੀਂ ਮੰਗ ਸਕਦਾ ਕਿਉਂ ਜੇ ਦੁਨੀਆਂ ਕੋਲ ਮੈਨੂੰ ਦੇਣ ਜੋਗਾ ਹੈ ਹੀ ਕੁੱਝ ਨਹੀਂ। ਇਸ ਲਈ ਆ, ਅਸੀਂ ਆਪਣਾ ਨਰਕ ਭੋਗੀਏ। ਸਵਰਗਾਂ ਦੀ ਆਸ ਛੱਡ ਦੇਈਏ। ਖਾਹਿਸ਼ਾਂ ਦੇ ਖਿਡੌਣੇ ਤੋੜ ਦੇਈਏ। ਕਿਉਂ ਜੇ ਟੁੱਟਣਾ ਖਿਡੌਣਿਆਂ ਦੀ ਫ਼ਿਤਰਤ ਏ।'

ਪਰ ਆਂਦੇ ਜਾਂਦੇ ਸਾਹਾਂ ਨਾਲ਼ ਖਵਾਹਿਸ਼ਾਂ ਦਾ ਰਿਸ਼ਤਾ ਜੁੜਿਆ ਹੁੰਦਾ ਏ ਗੁਲਜ਼ਾਰ! ਤੂੰ ਸਾਡੇ ਸਾਹਾਂ ਦੀ ਡੋਰ ਕੱਟ ਦੇ। ਫਿਰ ਸਭ ਕੁੱਝ ਠੀਕ ਹੋ ਜਾਏਗਾ।"

"ਤੂੰ ਸਮਝਦੀ ਕਿਉਂ ਨਹੀਂ ਬੇਗ਼ਮ। ਆਮਦਨੀ ਦੇ ਸਿਰ ਸਿਹਰਾ ਹੁੰਦਾ ਏ ਤੇ ਮੇਰੀ ਆਮਦਨ ਬਸ ਏਨੀ ਏ ਬਈ ਤਰੇਲ ਚੱਟਿਆਂ ਤ੍ਰੇਹ ਨਹੀਂ ਲੱਥਦੀ।"

ਕਈ ਵਾਰ ਮੈਨੂੰ ਖ਼ਿਆਲ ਆਂਦਾ ਕਿ ਘਰ ਦੇ ਪਿੰਜਰੇ 'ਚੋਂ ਨਿਕਲ ਕੇ ਖੁੱਲ੍ਹੇ ਆਸਮਾਨ ਵਲ ਉਡਾਰੀ ਮਾਰਾਂ ਪਰ ਖੁੱਲ੍ਹੇ ਆਕਾਸ਼ ਵਿਚ ਵੀ ਕਿੰਨਾ ਚਿਰ ਉਡਿਆ ਜਾ ਸਕਦਾ ਏ। ਪਰ ਉਪਰ ਚੜ੍ਹਨ ਵਾਲੀ ਸ਼ੈਅ-ਅਖ਼ੀਰ ਧਰਤੀ 'ਤੇ ਹੀ ਆ ਡਿੱਗਦੀ ਏ। ਇਹ ਹਕੀਕਤ ਏ ਤੇ ਹਕੀਕਤ ਤੋਂ ਭੱਜ ਕੇ ਮੈਂ ਕਿਥੇ ਜਾ ਸਕਦਾਂ। ਚੌਹਾਂ ਪਾਸੇ ਅੰਨ੍ਹੇ ਟੋਏ ਨੇ। ਅਖੀਰ ਘਰ ਵਿਚ ਹੀ ਲੋਅ ਲੱਭਣ ਲੱਗਦੀ ਏ। ਮੈਂ ਲੋਅ ਨੂੰ ਫੜਣ ਲਈ ਘਰ ਆ ਜਾਨਾਂ। ਪਰ ਲੋਅ ਹੱਥ ਆਂਦੀ ਨਹੀਂ। ਉਲਟਾ ਹੱਥ ਸੜ ਜਾਂਦੇ ਨੇ ਇਹ ਗੁਰਬਤ ਬੜੀ ਅਥਰੀ ਸ਼ੈਅ ਏ। ਇਹ ਮੇਰੀ ਚਾਦਰ ਉਤੇ ਲੱਗੇ ਹੋਏ ਸ਼ਰਾਫਤ ਦੇ ਟਾਂਕੇ ਉਧੇੜਦੀ ਰਹਿੰਦੀ ਏ। ਤੇ ਮੈਨੂੰ ਬੜਾ ਦੁੱਖ ਦਿੰਦੀ ਏ।

...ਫਿਰ ਦੁੱਖਾਂ ਦੇ ਇਕ ਲੰਮੇ ਸਫ਼ਰ ਤੇ ਅਜ਼ਾਬ ਦੀਆਂ ਕਈ ਬਲਦੀਆਂ ਰਾਤਾਂ ਹੰਢਾਣ ਮਗਰੋਂ ਸ਼ਾਇਦ ਨੌਂਵਾਂ ਗ੍ਰਹਿਆਂ ਨੂੰ ਮੇਰੇ ਉਤੇ ਤਰਸ ਆਇਆ ਤੇ ਉਨ੍ਹਾਂ ਰਲ ਮਿਲ ਕੇ ਮਜਲਸ ਕੀਤੀ ਅਤੇ ਮੇਰੇ ਸਰੀਰ ਦੀ ਚਾਦਰ ਬਦਲਣ ਦਾ ਫ਼ੈਸਲਾ ਕੀਤਾ। ਮੇਰੇ ਮੱਥੇ ਤੇ ਲਕੀਰਾਂ ਉੱਗ ਪਈਆਂ- ਜਗਮਗ ਕਰਦੀਆਂ ਹਸਦੀਆਂ ਲਕੀਰਾਂ।

ਮੈਂ ਫ਼ਰਹਾਦ ਦਾ ਰੂਪ ਧਾਰਿਆ ਤੇ ਦੁੱਧ ਦੀ ਨਹਿਰ ਦਾ ਰੁਖ ਆਪਣੇ ਘਰ

ਵਲ ਕਰ ਲਿਆ। ਦੁੱਧ ਕਤਰਾ ਕਤਰਾ ਮੇਰੇ ਤਨ ਮਨ ਨੂੰ ਸੇਰਾਬ ਕਰਨ ਲੱਗਾ। ਸੂਰਜ ਦੀਆਂ ਕਿਰਨਾਂ ਮੇਰੇ ਸਿੱਲ੍ਹ ਵਾਲੇ ਮਕਾਨ 'ਚ ਆਣ ਲੱਗੀਆਂ। ਸਬਜ਼ ਮੌਸਮ ਦੀ ਗੁਲਨਾਰ ਧੁੱਪ ਮੇਰੇ ਵਿਹੜੇ ਨੂੰ ਲਿਸ਼ਕਾਣ ਲੱਗੀ। ਨਰਗਸੀ, ਕਾਸ਼ਨੀ, ਕੇਸਰੀ, ਚੰਬੇਲੀ, ਅਸਮਾਨੀ ਤੇ ਗੁਲਾਬੀ ਫੁੱਲਾਂ ਦੀ ਬਹਾਰ ਆ ਗਈ। ਕੋਪਲਾਂ ਮਹਿਕਣ ਲੱਗੀਆਂ। ਮੈਂ ਮੈਲ਼ੀ ਚਾਦਰ ਨੂੰ ਸੰਦੂਕੜੀ ਵਿਚ ਬੰਦ ਕਰਕੇ ਆਪਣੇ ਪੁਰਖਾਂ ਦੀ ਬਖਸ਼ੀ ਹੋਈ ਕਾਲਕੋਠੜੀ ਵਿਚ ਸੁੱਟ ਦਿੱਤਾ ਤੇ ਕਾਲਕੋਠੜੀ ਦੀਆਂ ਬਾਹਰਲੀਆਂ ਦੀਵਾਰਾਂ ਨੂੰ ਕਲੀ ਕਰਾ ਦਿੱਤੀ। ਮੈਨੂੰ ਜਾਪਿਆ ਜਿਵੇਂ ਮੇਰੇ ਜ਼ਿਹਨ ਤੇ ਲੱਦਿਆ ਹੋਇਆ ਸਦੀਆਂ ਦਾ ਭਾਰ ਉਤਰ ਗਿਆ ਹੋਵੇ। ਮਨ ਹੌਲਾ ਹੋ ਗਿਆ। ਮੈਂ ਬਾਜ਼ਾਰੋਂ ਇਕ ਨਵੀਂ ਚਾਦਰ ਖ਼ਰੀਦੀ, ਬਹੁਤ ਲੰਮੀ ਤੇ ਚੌੜੀ। ਏਨੀ ਲੰਮੀ ਤੇ ਚੌੜੀ ਬਈ ਮੈਂ ਤੇ ਮੇਰਾ ਪਰਿਵਾਰ ਖੁੱਲ੍ਹਾ ਡੁੱਲ੍ਹਾ ਉਸ ਵਿਚ ਆ ਗਿਆ। ਅਸੀਂ ਜਦ ਵੀ ਉਹਨੂੰ ਉਪਰ ਲੈ ਕੇ ਸੌਣ ਲੱਗਦੇ ਤਾਂ ਸਾਨੂੰ ਸਾਰਿਆਂ ਨੂੰ ਉਹ ਚੰਗੀ ਤਰ੍ਹਾਂ ਕੱਜਦੀ। ਸਗੋਂ ਚਾਦਰ ਦਾ ਕਾਫੀ ਹਿੱਸਾ ਬਚ ਵੀ ਜਾਂਦਾ। ਕੋਈ ਖਿੱਚੋਤਾਣੀ ਨਹੀਂ ਰਹੀ। ਅਸੀਂ ਆਰਾਮ ਦੀ ਨੀਂਦ ਸੌਣ ਲੱਗੇ। ਬੀਵੀ, ਬੱਚੇ... ਸਭ ਖੁਸ਼ ਹੋ ਗਏ। ਬੇਗ਼ਮ ਦੀਆਂ ਖਾਲੀ ਅੱਖਾਂ ਵਿਚ ਸਿਤਾਰੇ ਚਮਕਣ ਲੱਗੇ। ਪਲਕਾਂ ਦੀ ਝਾਲਰ ਝਿਲਮਿਲ ਕਰਨ ਲੱਗੀ। ਕਿਉਂ ਨਾ ਕਰਦੀ? ਉਹਦੀਆਂ ਸਧਰਾਂ ਸੁਹਾਗਣ ਹੋਈਆਂ ਸਨ। ਉਹਦੀ ਹਰ ਸਵੇਰ ਸਜਧੱਜ ਕੇ ਨਿਕਲਣ ਲੱਗੀ। ਚੂੜੀਆਂ 'ਚ ਖੁਸ਼ੀਆਂ ਛਣਕਣ ਲੱਗੀਆਂ। ਘਰ ਵਿਚ ਹਰਿਆਲੀ ਗਾਉਣ ਲੱਗੀ। ਮੇਰੇ ਬੱਚੇ ਨਵੇਂ ਮੌਸਮ ਨਾਲ਼ ਗਲੇ ਮਿਲਣ ਲੱਗੇ। ਬਸੰਤ ਬਹਾਰ ਦੀ ਰੁੱਤ ਸਾਡਾ ਸ਼ਿੰਗਾਰ ਕਰਨ ਲੱਗੀ। ਪਰ ਆਂਢ-ਗੁਆਂਢ ਵਾਲਿਆਂ ਦੀਆਂ ਅੱਖਾਂ ਦੇ ਡੇਲੇ ਸਾਨੂੰ ਵੇਖ ਕੇ ਫੱਟਣ ਲੱਗੇ ਤੇ ਜੀਭਾਂ ਸਾਡੀਆਂ ਕੰਧਾਂ ਦੇ ਕੰਨ ਪਾੜਨ ਲੱਗੀਆਂ।

"ਸੁਣਿਆ ਏ ਜਮਾਲਦੀਨਾ! ਟਾਟ ਦੀਆਂ ਜੁੱਲੀਆਂ ਨੂੰ ਵੀ ਰੇਸ਼ਮ ਦੇ ਬਖੀਏ ਲੱਗਣ ਲੱਗੇ ਨੇ।"

"ਆਹੋ ਯਾਰ! ਪਿੱਦੀਆਂ ਵੀ ਹੁਣ ਪੀਂਘਾਂ ਪਾਣ ਲੱਗੀਆਂ ਨੇ।"

ਅਸਾਂ ਆਪਣੀਆਂ ਕੰਧਾਂ ਨੂੰ ਲੋਹੇ ਦੀ ਚਾਦਰ ਚੜ੍ਹਾ ਲਈ ਤੇ ਕੰਨਾਂ ਨੂੰ ਪਲਸਤਰ ਕਰਾ ਦਿੱਤਾ ਤੇ ਬੁੱਕਾਂ ਨਾਲ਼ ਸਾਗਰ ਪੀਣ ਲੱਗੇ।

"ਜਨਾਬ! ਇਹ ਸੜਕ ਦੇ ਕੰਮ ਦੀ ਕਮਿਸ਼ਨ ਏ। ਬਾਕੀ ਸਾਰਿਆਂ ਦੀ ਕਮਿਸ਼ਨ ਦੇ ਦਿੱਤੀ ਏ। ਇਹ ਹੁਣ ਜਨਾਬ ਦਾ ਹਿੱਸਾ ਏ।"

"ਕੀ ਆਖਿਆ ਜੇ, ਸਕੂਲ ਬਿਲਡਿੰਗ ਦਾ ਕੰਮ? ਉਹ ਵੀ ਹੋ ਗਿਆ ਏ। ਮੈਂ ਪੈਮਾਇਸ਼ ਲੈ ਆਇਆ। ਬਸ ਹੁਣ ਬਿੱਲ ਬਨਾਉਣਾ ਏ। ਮੈਂ ਆਪ ਦੋ ਚਾਰ ਦਿਨ ਤਕ ਉਪਰੋਂ ਬਿੱਲ ਪਾਸ ਕਰਾਕੇ ਲੈ ਆਵਾਂਗਾ। ਤੁਸੀਂ ਫ਼ਿਕਰ ਨਾ ਕਰੋ। ਪਰ ਉਸ ਵਿਚ ਤੁਹਾਨੂੰ ਕਮਿਸ਼ਨ ਘੱਟ ਮਿਲਨੀ ਏ। ਜਨਾਬ! ਬਿਲਡਿੰਗ ਦਾ ਕੰਮ ਏ। ਸੜਕ ਦੇ ਕੰਮ ਵਿਚ ਠੇਕੇਦਾਰ ਖੁੱਲ੍ਹਾ ਪੈਸਾ ਕਮਾਦੇ ਨੇ। ਤਾਹੀਂ ਅਸੀਂ ਵੀ ਰੱਜ ਕੇ ਕਮਿਸ਼ਨ ਲੈਨੇ ਆਂ।"

"ਜਨਾਬ! ਉਹ ਸੀਮਿੰਟ ਦੇ ਦੋ ਟਰੱਕਾਂ ਦਾ ਸੌਦਾ ਚਾਨਣ ਸ਼ਾਹ ਨਾਲ਼ ਹੋ

ਗਿਆ ਸੀ। ਇਹ ਪੰਜ ਹਜ਼ਾਰ ਰੁਪਏ ਨੇ, ਤੁਹਾਡਾ ਹਿੱਸਾ।"

"ਜਨਾਬ! ਉਹ ਕੰਮ ਦੇ ਬਦਲੇ ਅਨਾਜ ਦੀ ਸਕੀਮ ਬੜੀ ਵਧੀਆ ਸਕੀਮ ਏ। ਅਸਾਂ ਮਜ਼ਦੂਰਾਂ ਵਿਚ ਤਿੰਨ ਹਜ਼ਾਰ ਕੁਇੰਟਲ ਅਨਾਜ ਵੰਡਿਆ ਏ। ਇਲਾਕੇ ਦੇ ਸਾਰੇ ਖੜਪੈਂਚ ਨਿਹਾਲ ਕਰ ਦਿੱਤੇ ਨੇ। ਐਮ.ਐਲ.ਏ. ਸਾਹਿਬ ਵੀ ਖੁਸ਼ ਨੇ। ਪੰਚ-ਸਰਪੰਚ ਸਭ ਖੁਸ਼ ਨੇ ਤੇ ਛੇ ਸੌ ਕੁਇੰਟਲ ਗੱਲਾ ਬਚ ਵੀ ਗਿਆ ਏ। ਕੀ ਕਿਹਾ ਜੇ, ਹਿਸਾਬ ਕਿਤਾਬ? ਉਹ ਬਿਲਕੁਲ ਠੀਕ ਏ। ਕਾਗਜ਼ਾਤ ਸਾਰੇ ਮੁਕੰਮਲ ਨੇ। ਫ਼ਿਕਰ ਵਾਲੀ ਕੋਈ ਗੱਲ ਨਹੀਂ।"

... ਮੈਂ ਰੰਗਾਂ ਦੇ ਜਾਲ ਵਿਚ ਫਸ ਗਿਆ। ਮੇਰੀ ਸੋਚ ਦਾ ਜਿਸਮ ਖੋਖਲਾ ਹੁੰਦਾ ਗਿਆ। ਸਿਰਜਣ ਬੂਹੇ ਬੰਦ ਹੋ ਗਏ। ਮੇਰੇ ਹੱਥ ਫਨ ਤਰਾਸ਼ ਦਾ ਗੁਰ ਭੁਲ ਗਏ। ਅਲਮਾਰੀਆਂ ਵਿਚ ਸਜੀਆਂ ਕਿਤਾਬਾਂ ਮੈਨੂੰ ਬੜੀ ਹਸਰਤ ਨਾਲ਼ ਵੇਖਣ ਲੱਗੀਆਂ। ਮੈਂ ਇਕ ਨਵੇਂ ਫ਼ਿਕਰ ਵਿਚ ਡੁੱਬਣ ਲੱਗਾ- ਫ਼ਿਕਰ ਆਪਣੇ ਅੰਦਰ ਦੇ ਫ਼ਨਕਾਰ ਨੂੰ ਕਤਲ ਹੋਣ ਤੋਂ ਬਚਾਉਣ ਦੀ ਫ਼ਿਕਰ, ਜ਼ਮੀਰ ਦੇ ਰੁੱਖ ਨੂੰ ਹਰਾ ਰੱਖਣ ਦੀ ਫ਼ਿਕਰ।

ਫਿਰ ਇੰਜ ਹੋਇਆ ਕਿ ਮੇਰੀ ਨਵੀਂ ਚਾਦਰ ਵੀ ਮੇਰੇ ਲਈ ਤੰਗ ਹੋ ਗਈ। ਮੇਰਾ ਗੁਜ਼ਾਰਾ ਉਸ ਵਿਚ ਵੀ ਨਹੀਂ ਹੋਣ ਲੱਗਾ। ਮੈਂ ਮੁੜ ਆਪਣੇ ਵਜੂਦ ਦੇ ਅੰਗਾਂ ਨੂੰ ਉਸ ਚਾਦਰ ਹੇਠ ਲੁਕਾਉਣ ਦਾ ਜਤਨ ਕਰਨ ਲੱਗਾ। ਪਰ ਮੈਂ ਕੀ ਕਰਾਂ? ਮੇਰੇ ਵਜੂਦ ਦੇ ਅੰਗ ਲੰਮੇ ਤੇ ਸਿਰ ਚੌੜੇ ਹੋ ਗਏ ਸਨ। ਏਨੇ ਚੌੜੇ ਤੇ ਲੰਮੇ ਕਿ ਚਾਦਰ ਤੋਂ ਬਾਹਰ ਨਿਕਲਣ ਲੱਗੇ। ਮੇਰੀ ਬੇਗ਼ਮ ਮੁੜ ਇਕ ਹੋਰ ਚਾਦਰ ਲਿਆਉਣ ਦੀ ਜ਼ਿੱਦ ਕਰਨ ਲੱਗੀ। ਪਰ ਮੈਂ ਸੋਚਣ ਲੱਗਾ ਕਿਉਂ ਨਾ ਪੈਰਾਂ ਦੀ ਵਾਧੂ ਲੰਬਾਈ ਕੱਟ ਦਿੱਤੀ ਜਾਏ। ਚੌੜੇ ਸਿਰਾਂ ਦਾ ਸਾਈਜ਼ ਨਾਰਮਲ ਕਰ ਦਿੱਤਾ ਜਾਏ। ਪਰ ਇਹ ਕਿੰਜ ਕੀਤਾ ਜਾਏ...? ਮੇਰੀਆਂ ਰੂਹਾਂ ਤਾਂ ਆਪਣਿਆਂ ਪੈਰਾਂ ਤੇ ਸਿਰਾਂ ਨੂੰ ਹੱਥ ਹੀ ਨਹੀਂ ਲਾਉਣ ਦਿੰਦੀਆਂ ਨੇ।

ਮੈਂ ਫ਼ਿਕਰਾਂ ਦਾ ਵਣਜਾਰਾ ਮੁੜ ਨੀਂਦ ਦੇ ਬੇਆਬਾਦ ਜਜ਼ੀਰਿਆਂ ਵਿਚ ਭਟਕਣ ਲੱਗਾ। ਮੇਰੇ ਅੰਦਰ ਦੁੱਖ ਮੁੜ ਉਗ ਪਏ। ਮੇਰੇ ਜ਼ਮੀਰ ਦਾ ਰੁੱਖ ਡਾਹਢੀ ਤਰ੍ਹਾਂ ਤੂਫ਼ਾਨ ਦੇ ਘੇਰੇ ਵਿਚ ਫਸ ਗਿਆ। ਉਹਦੇ ਟਾਹਣ ਮੁੜ ਟੁੱਟਣ ਭੱਜਣ ਲੱਗੇ।

"ਆਖ਼ਰ ਇਹ ਸਭ ਕੁੱਝ ਕਿਸ ਲਈ। ਆਪਣੀ ਕਬਰ ਦੇ ਅਜ਼ਾਬ ਲਈ। ਮੇਰੀ ਬੀਵੀ, ਮੇਰੇ ਬੱਚੇ, ਮੇਰੀਆਂ ਰੂਹਾਂ... ਪਰ ਕੋਈ ਵੀ ਮੇਰੀਆਂ ਪੀੜਾਂ ਸਾਂਝੀਆਂ ਨਹੀਂ ਕਰੇਗਾ। ਫਿਰ ਜਿਸ ਰਾਹ ਵੱਲ ਅਸੀਂ ਤੁਰ ਰਹੇ ਹਾਂ ਉਹਦੀ ਤਾਂ ਕੋਈ ਹੱਦ ਨਹੀਂ। ਕੋਈ ਮੰਜ਼ਿਲ ਨਹੀਂ। ਤੇ ਬੇਮੰਜ਼ਲ ਰਸਤੇ ਤਬਾਹੀ ਵੱਲ ਹੀ ਜਾਂਦੇ ਨੇ। ਮੇਰੇ ਮੱਥੇ ਤੇ ਗਵਾਚੀਆਂ ਅੱਖਾਂ ਦਾ ਨੂਰ ਮੁੜ ਚਮਕਣ ਲੱਗਾ ਤੇ ਮੈਂ ਉਹਨਾਂ ਰਸਤਿਆਂ ਨੂੰ ਛੱਡ ਕੇ ਵਾਪਸ ਮੁੜ ਪਿਆ। ਮੈਂ ਪਿੱਛੇ ਵਲ ਦੌੜਣ ਲੱਗਾ। ਮੈਨੂੰ ਦੂਰ ਅਪਣਾ ਸਿੱਲ੍ਹ ਵਾਲਾ ਮਕਾਨ ਦਿਸਣ ਲੱਗਾ। ਉਸ ਵਿਚ ਬਲਦੀ ਉਹ ਪੀਲੀ ਲੋਅ, ਫਿਰ ਲੱਭਣ ਲੱਗੀ। ਮੈਂ ਘਰ ਅਪੜਿਆ ਤੇ ਆਪਣੇ ਪੁਰਖਿਆਂ ਦੀ ਬਖਸ਼ੀ ਹੋਈ ਕਾਲ ਕੋਠੜੀ ਦਾ ਬੂਹਾ ਖੋਲ੍ਹਿਆ। ਜ਼ੰਗ ਲੱਗੀ ਸੰਦੂਕੜੀ ਵਿੱਚੋਂ ਆਪਣੀ ਉਹ ਫਟੀ ਪੁਰਾਣੀ... ਟਾਕੀਆਂ ਵਾਲੀ ਚਾਦਰ ਕੱਢੀ। ਉਹਨੂੰ ਖੋਲ੍ਹਿਆ ਤੇ ਬੜੇ ਸਕੂਨ ਨਾਲ਼ ਉਸ ਅੰਦਰ ਗੁੱਛੂ ਮੁੱਛੂ ਹੋ ਕੇ ਲੇਟ ਗਿਆ ਤੇ ਕੁੱਝ ਪਲਾਂ ਵਿਚ ਹੀ ਡੂੰਘੀ ਨੀਂਦਰੇ ਸੌਂ ਗਿਆ।

# ਕੰਧਾਂ 'ਚ ਲੁਕੀ ਵਾਸਨਾ

ਹਰ ਆਦਮੀ ਕੰਧਾਂ ਦਾ ਮੁਹਤਾਜ ਏ। ਕੰਧਾਂ ਰਿਸ਼ਤਿਆਂ ਤੇ ਸੰਬੰਧਾਂ ਵਿਚਕਾਰ ਖੜ੍ਹਿਆਂ ਕਰਨ ਲਈ। ਕਮਪਲੇਕਸ ਦੇ ਤਿੱਤਰਾਂ ਨੂੰ ਹਿਫਾਜ਼ਤ ਨਾਲ਼ ਉਡਾਰੀਆਂ ਮਾਰਨ ਲਈ। ਕੰਧਾਂ- ਮਕਸਦ ਪੂਰਾ ਹੋਣ ਮਗਰੋਂ ਮੱਕਾਰ ਅੱਖਾਂ ਨੂੰ ਆਪਣੇ ਡੇਲੇ ਲੁਕਾਣ ਲਈ। ਕੰਧਾਂ- ਜੋਬਨ ਰੁਤ ਨੂੰ ਨਿਮੋਝਾਣ ਪੱਤਝੜ ਤੋਂ ਬਚਾਣ ਲਈ। ਤੇ ਕੰਧਾਂ ਸ਼ਬਨਮ ਦੇ ਕਤਰਿਆਂ ਨੂੰ ਮਹਿਫੂਜ਼ ਰੱਖਣ ਲਈ ਜਿਹੜੇ ਹੱਥਲਗਦਿਆਂ ਹੀ ਅਪਣਾ ਕੁਆਰਾ ਪਨ ਤੇ ਤਾਜ਼ਗੀ ਗੁਆ ਬਹਿੰਦੇ ਨੇ। ਜੇ ਜੋਬਨ ਰੁੱਤ ਨੂੰ ਕਿਸੇ ਕੰਧ ਦਾ ਸਹਾਰਾ ਨਾ ਮਿਲੇ ਤਾਂ ਉਹਦਾ ਵੀ ਉਹੋ ਹਸ਼ਰ ਹੋਵੇਗਾ ਜਿਹੜਾ ਅੱਜ ਉਸ ਸੁਆਣੀ ਦਾ ਏ, ਜੀਹਦੇ ਬੇਹਿਸ ਸਰੀਰ ਨੂੰ ਕਾਵਾਂ ਨੇ ਬੁਰੀ ਤਰ੍ਹਾਂ ਝਰੂੰਡਿਆ ਹੋਇਆ ਏ। ਉਹਨੇ ਬੜੀ ਮੁਸ਼ਕਲ ਨਾਲ ਕਾਵਾਂ ਨੂੰ ਆਪਣੇ ਸਰੀਰ ਤੋਂ ਉਡਾਇਆ ਏ, ਪਰ ਕਾਗ ਫਿਰ ਕਾਗ ਹੁੰਦੇ ਨੇ। ਉਹ ਲਾਵਾਰਸ ਸਰੀਰ ਨੂੰ ਵੇਖ ਕੇ ਇੱਲਾਂ ਤੇ ਗਿਰਝਾਂ ਨੂੰ ਵੀ ਮਾਸ ਖਾਣ ਦੀ ਦਾਅਵਤ ਦੇ ਦਿੰਦੇ ਨੇ। ਇਹੋ ਕਾਰਨ ਏ ਕਿ ਉਹ ਸੁਆਣੀ ਵੀ ਇਕ ਦੀਵਾਰ ਦੀ ਮੁਹਤਾਜ ਏ।

ਫ਼ਿਤਰਤ ਹਰ ਜਾਨਦਾਰ ਲਈ ਰੱਬੀ ਦੇਣ ਏ। ਇਸ ਲਈ ਫ਼ਿਤਰਤ ਤਬਦੀਲ ਨਹੀਂ ਹੁੰਦੀ। ਮਾਸ ਨੂੰ ਖਾਣਾ ਕਾਵਾਂ ਦੀ ਫ਼ਿਤਰਤ ਏ ਤੇ ਦੀਵਾਰ ਦੀ ਖਵਾਹਿਸ਼ ਕਰਨਾ ਹਰ ਔਰਤ ਦੀ ਫ਼ਿਤਰਤ। ਅੰਮਾ ਹੱਵਾ ਦੇ ਸਵਰ ਤੋਂ ਲੈ ਕੇ ਉਸ ਸੁਆਣੀ ਦੇ ਸਫਰ ਤੀਕਰ ਏਸ ਫ਼ਿਤਰਤ ਦੀ ਦੇਣ ਸਾਂਝੀ ਏ। ਤੇ ਫ਼ਿਤਰਤ ਦੀ ਘੁੰਮਣਘੇਰੀ 'ਚ ਫਸ ਕੇ ਉਹ ਸੁਆਣੀ ਵੀ ਆਪਣੀਆਂ ਸਧਰਾਂ ਦੀ ਮੰਜ਼ਲ ਤੋਂ ਕੋਹਾਂ ਦੂਰ ਰਹੀ ਏ। ਪੰਚਤੰਤਰ 'ਚ ਲਿਖਿਆ ਏ ਕਿ ਇਕ ਸ਼ੇਰ ਜਦ ਬੁੱਢਾ ਹੋ ਗਿਆ ਤਾਂ ਗਲ 'ਚ ਮਾਲਾ ਪਾ ਕੇ ਪਰਹੇਜ਼ਗਾਰ ਬਣ ਗਿਆ ਅਤੇ ਜੰਗਲ ਦੇ ਇਕ ਕੋਨੇ 'ਚ ਬਹਿ ਕੇ ਪ੍ਰਮਾਤਮਾ ਦੀ ਪੂਜਾ ਕਰਨ ਲੱਗਾ। ਪਰ ਜਦ ਕਦੇ ਕੋਈ 'ਕੱਲਾ-ਦੁਕੱਲਾ ਜਨੌਰ ਸ਼ੇਰ ਦੇ ਦਰਸ਼ਨ ਕਰਨ ਆ ਜਾਂਦਾ ਤਾਂ ਉਹ ਉਸ ਨੂੰ ਆਪਣਿਆਂ ਪੰਜਿਆਂ 'ਚ ਜਕੜ ਲੈਂਦਾ ਅਤੇ ਉਹਦਾ ਮਾਸ ਹਜ਼ਮ ਕਰ ਲੈਂਦਾ। ਇਕ ਵਾਰ ਇਕ ਸਿਆਣੀ ਬਿੱਲੀ ਨੇ ਸ਼ੇਰ ਦੇ ਢੌਂਗ ਨੂੰ ਨੰਗਿਆਂ ਕਰ ਛੱਡਿਆ। ਉਹ ਤੁਰਦੀ ਫਿਰਦੀ ਜਦ ਉਧਰੋਂ ਲੰਘੀ ਤਾਂ ਉਹਨੂੰ ਇਕ ਡੂੰਘੇ ਖੋਹ ਵਿੱਚੋਂ ਹੱਡੀਆਂ ਦੀ ਮੁਸ਼ਕ ਆਈ। ਉਹਨੇ ਜਦ ਖੂਹ ਵਿਚ ਝਾਤ ਮਾਰੀ ਤਾਂ ਉਹਨੂੰ ਸ਼ੇਰ ਦੀ ਕਰਤੂਤ ਦਾ ਪਤਾ ਚੱਲ ਗਿਆ।

ਇਹ ਕਹਾਣੀ ਤਾਂ ਬਹੁਤ ਪੁਰਾਣੀ ਏ ਪਰ ਲਫ਼ਜ਼ ਬਿਲਕੁਲ ਤਾਜ਼ਾ ਨੇ।

ਨਵੇਂ ਨਕੋਰ। ਇਨ੍ਹਾਂ ਸ਼ਬਦਾਂ ਵਿਚ ਸਦੀਆਂ ਪੁਰਾਣੇ ਲਿਬਾਸ ਦੀ ਬਾਸ ਨਹੀਂ ਏ। ਪਰਹੇਜ਼ਗਾਰੀ ਤੇ ਸ਼ਰਾਫ਼ਤ ਦੀ ਆੜ ਵਿਚ ਬੁੱਢੇ ਸ਼ੇਰ ਅੱਜ ਵੀ ਸ਼ਿਕਾਰ ਖੇਡਦੇ ਨੇ। ਤੇ ਉਹ ਉਮਰ ਦਾ ਗਾਜ਼ੀ, ਇਕ ਹੰਢਿਆ-ਹੰਢਾਇਆ ਕਲਾਕਾਰ ਏ ਜਿਸਨੇ ਉਸ ਸੁਆਣੀ ਨੂੰ ਸਭ ਤੋਂ ਪਹਿਲਾਂ ਸ਼ਿਕਾਰ ਬਨਾਉਣ ਲਈ ਜਦ ਅਪਣੇ ਤਰਕਸ਼ ਤੋ ਸੋਹਣਿਆਂ ਫੁੱਲ ਬੂਟਿਆਂ ਨਾਲ਼ ਸਜਿਆ ਤੀਰ ਸੁਟਿਆ ਸੀ ਤਾਂ ਉਹ ਸਿੱਧਾ ਉਸ ਔਰਤ ਦੇ ਸੀਨੇ ਵਿਚ ਖੁੱਭ ਗਿਆ ਸੀ।

"ਤੂੰ ਬਹੁਤ ਸੁੰਦਰ ਏਂ, ਸਿਆਣੀ ਵੀ, ਚੰਗੀ ਪੜ੍ਹੀ ਲਿਖੀ ਵੀ ਏਂ। ਹਰ ਵਿਸ਼ੇ ਤੇ ਖੁੱਲ੍ਹ ਕੇ ਗੱਲ ਕਰ ਸਕਨੀ ਏਂ। ਅੱਜ ਦੀ ਜਵਾਨ ਪੀੜ੍ਹੀ 'ਚ ਇਸ ਚੀਜ਼ ਦੀ ਬੜੀ ਘਾਟ ਏ। ਖਾਸ ਕਰਕੇ ਕੁੜੀਆਂ ਵਿਚ। ਬੀ. ਏ., ਐਮ. ਏ. ਤੇ ਪੀ. ਐੱਚ. ਡੀ. ਦੀਆਂ ਡਿਗਰੀਆਂ ਹੋਣ ਦੇ ਬਾਵਜੂਦ ਵੀ ਅੱਜ ਦੀ ਨਵੀਂ ਨਸਲ ਸਹੀ ਢੰਗ ਨਾਲ਼ ਗੱਲਕੱਥ ਨਹੀਂ ਕਰ ਸਕਦੀ। ਕਿਸੇ ਵੀ ਵਿਸ਼ੇ ਤੇ ਗੱਲ ਕਰੋ ਤੁਸੀਂ ਅੱਜ ਦੇ ਮੁੰਡੇ-ਕੁੜੀਆਂ ਨੂੰ ਕੋਰਾ ਹੀ ਪਾਵੋਗੇ। ਅਜਿਹੇ ਮਾਹੌਲ ਵਿਚ ਤੇਰੇ ਵਰਗੀ ਕੁੜੀ ਨੂੰ ਵੇਖ ਕੇ ਬਹੁਤ ਖੁਸ਼ੀ ਹੋਈ ਏ। ਦਿਲ ਗਦਗਦ ਕਰ ਉੱਠਿਆ ਏ। ਇਹ ਤੇਰੀ ਕਾਬਲੀਅਤ ਦਾ ਹੀ ਸਿੱਟਾ ਏ ਕਿ ਤੂੰ ਅੱਜ ਏਨੀ ਉੱਚੀ ਪੱਦਵੀ ਤੇ ਬੈਠੀ ਏਂ।

"ਜੀ ਤੁਹਾਡਾ ਸ਼ੁਕਰੀਆ" ਦਰਅਸਲ ਇਸ ਵਿਚ ਮੇਰੇ ਮਾਹੌਲ ਦਾ ਬੜਾ ਦਖ਼ਲ ਏ। ਮੇਰੇ ਅੱਬੂ ਜੀ ਦੇਸ਼ ਦੇ ਇਕ ਮਸ਼ਹੂਰ ਵਕੀਲ ਸਨ। ਉਨ੍ਹਾਂ ਨੂੰ ਸਿਆਸਤ, ਫ਼ਿਲਾਸਫੀ ਅਤੇ ਇਤਿਹਾਸ ਨਾਲ਼ ਖਾਸ ਲਗਾਉ ਸੀ। ਮੈਂ ਬਚਪਨ ਤੋਂ ਹੀ ਕੋਰਸ ਦੀਆਂ ਪੁਸਤਕਾਂ ਦੇ ਨਾਲ਼ ਨਾਲ਼ ਉਹ ਕਿਤਾਬਾਂ ਵੀ ਪੜ੍ਹ ਲੈਂਦੀ ਸਾਂ, ਜਿਹੜੀਆਂ ਮੇਰੇ ਅੱਬੂ ਜੀ ਪੜ੍ਹਨ ਲਈ ਲਿਆਉਂਦੇ ਹੁੰਦੇ ਸਨ। ਉਨ੍ਹਾਂ ਦੀ ਜਾਤੀ ਲਾਇਬਰੇਰੀ ਵਿਚ ਦੋ ਹਜ਼ਾਰ ਤੋਂ ਵੱਧ ਕਿਤਾਬਾਂ ਨੇ। ਮੇਰੇ ਵੱਡੇ ਵੀਰ ਇਕ ਮਸ਼ਹੂਰ ਇੰਜਨੀਅਰ ਨੇ। ਮੁਲਕ ਦੀ ਕਈ ਔਖੀਆਂ ਸੜਕਾਂ ਉਹਨਾਂ ਦੀ ਨਿਗਰਾਨੀ ਵਿਚ ਹੀ ਬਣੀਆਂ ਨੇ। ਉਹ ਇਕ ਮਾਹਰ ਆਰਕੀਟੈਕਟ ਵੀ ਨੇ। ਸਾਡੇ ਸ਼ਹਿਰ ਵਿਚ ਅਸਮਾਨ ਨਾਲ਼ ਗੱਲਾਂ ਕਰਦੀਆਂ ਹੋਈਆਂ ਬਿਲਡਿੰਗਾਂ ਵਿੱਚੋਂ ਘੱਟੋ ਘੱਟ ਦਸ ਫ਼ੀਸਦੀ ਦੇ ਨਕਸ਼ੇ ਉਹਨਾਂ ਨੇ ਹੀ ਬਣਾਏ ਨੇ। ਮੈਨੂੰ ਇਤਿਹਾਸਕ ਪੁਸਤਕਾਂ ਤੇ ਫਲਸਫ਼ੇ ਨਾਲ਼ ਖਾਸ ਦਿਲਚਸਪੀ ਏ।

ਉਹ ਗੱਲਾਂ ਕਰ ਰਹੀ ਏ। ਬੁੱਢੇ ਕਲਾਕਾਰ ਦੀਆਂ ਮਾਹਰ ਨਜ਼ਰਾਂ ਉਹਦੇ ਜਿਸਮ ਦੇ ਇਕ ਇਕ ਜ਼ਾਵੀਏ ਨੂੰ ਟਟੋਲ ਰਹੀਆਂ ਨੇ। ਉਹਦੀਆਂ ਅੱਖਾਂ ਅੰਦਰ ਲੁਕੀ ਹੋਈ ਭੁੱਖ ਪਲਕਾਂ ਤੇ ਆ ਜਾਂਦੀ ਏ ਤੇ ਕਦੇ ਕਦੇ ਪਲਕਾਂ ਤੋਂ ਬਾਹਰ ਵੀ ਝਾਤ ਮਾਰ ਲੈਂਦੀ ਏ।

ਇਸ ਸਰਕਾਰੀ ਅਹੁਦੇ ਤੇ ਮੈਂ ਮੈਰਿਟ ਦੀ ਵਜ੍ਹਾ ਨਾਲ਼ ਆਈ ਹਾਂ। ਮੈਂ ਮੁਕਾਬਲੇ ਵਿਚ ਹਿੱਸਾ ਲਿਆ ਤੇ ਟਾਪ ਕੀਤਾ। ਬਾਕੀ ਤੁਹਾਡੀ ਹੌਸਲਾ ਅਫ਼ਜ਼ਾਈ ਦਾ ਸ਼ੁਕਰੀਆ। ਤੁਹਾਡੇ ਪੁੱਤਰ ਦਾ ਕੇਸ ਮੈਂ ਮਨਜ਼ੂਰੀ ਲਈ ਭੇਜ ਦਿੱਤਾ ਏ। ਅਸਾਂ ਸਿਫਾਰਸ਼ ਕਰ ਦਿੱਤੀ ਏ ਕਿ ਤੁਹਾਡਾ ਪੁੱਤਰ ਹਾਰਟ ਸਪੈਸ਼ਲਿਸਟ ਏ ਤੇ ਹੋਰ ਤਾਲੀਮ

ਹਾਸਲ ਕਰਨ ਲਈ ਉਹ ਅਮਰੀਕਾ ਜਾਣਾ ਚਾਹੁੰਦਾ ਏ। ਇਸ ਲਈ ਸਾਨੂੰ ਉਹਦੀ ਖਵਾਹਿਸ਼ ਨੂੰ ਦਬਾਣਾ ਨਹੀਂ ਚਾਹੀਦਾ। ਸਗੋਂ ਉਹਨੂੰ ਜਾਣ ਦੀ ਇਜਾਜ਼ਤ ਦੇ ਦੇਣੀ ਚਾਹੀਦੀ ਏ ਤਾਂ ਜੇ ਵਾਪਸ ਆ ਕੇ ਉਹ ਆਪਣੇ ਦੇਸ਼ਵਾਸੀਆਂ ਦੀ ਵਧੇਰੇ ਸੇਵਾ ਕਰ ਸਕੇ।

"ਮਿਸ ਨਾਜ਼ੀਆ! ਇਸ ਨਾਲ਼ ਮਿਲੋ। ਇਹ ਮੇਰਾ ਪੁਤਰ ਡਾਕਟਰ ਹੈਦਰ ਏ। ਕੱਲ੍ਹ ਇਹਦਾ ਜਨਮ ਦਿਨ ਏ। ਅਸੀਂ ਤੈਨੂੰ ਇਨਵਾਈਟ ਕਰਨ ਆਏ ਹਾਂ। ਕੱਲ੍ਹ ਰਾਤ ਤੁਸੀਂ ਡਿਨਰ ਸਾਡੇ ਘਰ ਹੀ ਲਵੋਂਗੇ। ਮੇਰਾ ਮਤਲਬ ਏ ਕਿ ਤੈਨੂੰ ਅਤੇ ਤੇਰੇ ਵੀਰ ਨੂੰ ਜ਼ਰੂਰ ਆਣਾ ਹੋਵੇਗਾ।"

"ਪਰ?..."

"ਨਾਜ਼ੀਆ! ਮੈਂ ਨਾ ਸੁਣਨ ਦਾ ਆਦੀ ਨਹੀਂ। ਤੂੰ ਮੈਨੂੰ ਬਹੁਤ ਚੰਗੀ ਲੱਗੀ ਏਂ। ਮੈਂ ਹੈਦਰ ਨਾਲ਼ ਤੇਰਾ ਕਈ ਵਾਰ ਜ਼ਿਕਰ ਕੀਤਾ ਸੀ। ਉਹ ਤੈਨੂੰ ਮਿਲਣਾ ਚਾਹੁੰਦਾ ਸੀ ਤਾਂ ਹੀ ਉਹ ਨਾਲ਼ ਚਲਾ ਆਇਆ। ਇੰਜ ਹੀ ਸੰਬੰਧ ਵਧਦੇ ਨੇ।"

ਤੁਅੱਲਕਾਤ ਵਧਣ ਲੱਗੇ। ਵਧਦੇ ਗਏ ਤੇ ਫਿਰ ਇਕ ਦਿਨ ਬੁੱਢੇ ਕਲਾਕਾਰ ਦਾ ਚਲਾਇਆ ਹੋਇਆ ਤੀਰ ਠੀਕ ਨਿਸ਼ਾਨੇ ਉਤੇ ਜਾ ਲੱਗਾ।

"ਮਿਸ ਨਾਜ਼ੀਆ! ਅਸੀਂ ਚਾਹੁੰਨੇ ਆਂ ਕਿ ਤੂੰ ਹਮੇਸ਼ਾ ਲਈ ਸਾਡੇ ਨੇੜੇ ਆ ਜਾ। ਮੇਰਾ ਪੁੱਤਰ ਤੇਰੇ ਨਾਲ਼ ਵਿਆਹ ਕਰਾਉਣਾ ਚਾਹੁੰਦਾ ਏ। ਉਹ ਤੈਨੂੰ ਬਹੁਤ ਪਸੰਦ ਕਰਦਾ ਏ। ਤੈਨੂੰ ਦਿਲੋਂ ਪਿਆਰ ਕਰਦਾ ਏ। ਮੇਰੀ ਪਸੰਦ ਦੀ ਸਿਰਫ਼ ਤੂੰ ਈ ਏਂ। ਤੂੰ ਹੈਦਰ ਨਾਲ਼ ਕਈ ਵਾਰ ਮਿਲ ਚੁੱਕੀ ਏਂ। ਉਹਦੀ ਮਰਜ਼ੀ ਏ ਬਈ ਅਮਰੀਕਾ ਜਾਣ ਤੋਂ ਪਹਿਲਾਂ ਹੀ ਵਿਆਹ ਹੋ ਜਾਵੇ। ਤੇਰੀ ਮਰਜ਼ੀ ਕੀ ਏ?"

"ਮੈਨੂੰ ਤਾਂ ਕੋਈ ਇਤਰਾਜ਼ ਨਹੀਂ ਪਰ ਇਸ ਮਾਮਲੇ ਵਿਚ ਤੁਸੀਂ ਮੇਰੇ ਵੀਰ ਨਾਲ਼ ਗੱਲ ਕਰ ਲਉ।"

ਮਿਸ ਨਾਜ਼ੀਆ... ਮਿਸਿਜ਼ ਨਾਜ਼ੀਆ ਹੈਦਰ ਬਣ ਗਈ ਏ। ਬੁੱਢਾ ਕਲਾਕਾਰ ਬੇਹੱਦ ਖੁਸ਼ ਏ। ਉਹਨੂੰ ਜਵਾਨੀ ਦੀਆਂ ਸੂਈਆਂ ਚੁੱਭਣ ਲੱਗੀਆਂ ਨੇ। ਉਸ ਅੰਦਰ ਜਜ਼ਬ ਹੋ ਚੁਕੀਆਂ ਸੋਖੀਆਂ ਨੂੰ ਖੰਭ ਲੱਗ ਚੁੱਕੇ ਨੇ ਅਤੇ ਕੁੱਝ ਖੰਭ ਮਨ ਪਿੰਜਰੇ ਵਿਚ ਫੜਫੜਾਣ ਲਗਦੇ ਨੇ। ਉਹ ਹੁਣ ਰਾਤ ਵੇਲੇ ਨਾਜ਼ੀਆ ਤੇ ਹੈਦਰ ਦੇ ਬੈੱਡਰੂਮ ਵਿਚ ਝਾਕਦਾ ਰਹਿੰਦਾ ਏ। ਉਹਨਾਂ ਵਿੱਥਾਂ ਵਿੱਚੋਂ ਜਿਹੜੀਆਂ ਦਿਸਦੀਆਂ ਨਹੀਂ। ਨਾਜ਼ੀਆ ਤੇ ਹੈਦਰ ਉਸ ਲਈ ਮਨ ਪਰਚਾਵਣ ਦਾ ਸਾਮਾਨ ਪੈਦਾ ਕਰਦੇ ਰਹਿੰਦੇ ਨੇ। ਉਹ ਨਾਜ਼ੀਆ ਦੇ ਸਰੀਰ ਦੇ ਅੰਗਾਂ ਦੀ ਕਥਾ ਪੜ੍ਹਦਾ ਰਹਿੰਦਾ ਏ। ਫਿਰ ਆਪਣੇ ਸਰੀਰ ਦਾ ਮਨਾਂ ਭਾਰ ਲੈ ਕੇ ਆਪਣੇ ਬੈੱਡਰੂਮ ਵਿਚ ਆ ਜਾਂਦਾ ਏ ਅਤੇ ਬਿਸਤਰੇ ਦੇ ਫਿੱਕੇ ਸਫ਼ਰ ਤੇ ਤੁਰਕੇ ਪਾਸੇ ਪਰਤਦਾ ਰਹਿੰਦਾ ਏ। ਹੁਣ ਰੋਜ਼ ਉਹਦੇ ਮਨ ਦੇ ਮਾਰੂਥਲ ਵਿਚ ਇਕ ਭਾਂਬੜ ਬਲਦਾ ਏ ਜਿਸਨੂੰ ਉਹ ਹਰ ਰਾਤ ਪਾਣੀ ਨਾਲ਼ ਠੰਡਾ ਕਰਦਾ ਏ।

ਫਿਰ ਡਾਕਟਰ ਹੈਦਰ ਹੋਰ ਤਾਲੀਮ ਲਈ ਅਮਰੀਕਾ ਚਲਾ ਗਿਆ ਤੇ ਨਾਜ਼ੀਆ ਘਰ ਵਿਚ ਬੁੱਢੇ ਕਲਾਕਾਰ ਨਾਲ਼ ਰਹਿਣ ਲੱਗੀ। ਤੇ ਫਿਰ ਇਕ ਰਾਤ...

ਨਾਜ਼ੀਆ ਦੇ ਤਪਦੇ ਵਸਾਖ ਨੂੰ ਬੁੱਢਾ ਕਲਾਕਾਰ ਆਪਣੇ ਵਾਸਨਾ ਭਰੇ ਬਨਬਾਸ 'ਚ ਚੁੱਕ ਲੈ ਗਿਆ। ਉਹ ਆਪਣੇ ਹੱਥਾਂ ਵਿਚ ਚੰਨ ਨੂੰ ਫੜਣ ਦੀ ਕੋਸ਼ਿਸ਼ ਕਰਨ ਲੱਗਾ ਪਰ ਚੰਨ ਉਹਦੀਆਂ ਉਂਗਲਾਂ ਵਿੱਚੋਂ ਤਿਲਕ ਜਾਂਦਾ। ਘੜੀ ਮੁੜੀ ਦੀ ਤਿਲਕਣ ਨਾਲ਼ ਚੰਨ ਹੇਠਾਂ ਡਿੱਗ ਪਿਆ ਤੇ ਬੁੱਢੇ ਕਲਾਕਾਰ ਦੀ ਮੁੱਠ ਵਿਚ ਆ ਗਿਆ। ਉਹ ਕਹਿਣ ਲੱਗਾ :

"ਉਹ ਮਕਾਨ ਜੀਹਦੀ ਛੱਤ ਉਤੇ ਬਰਫ਼ ਪਈ ਹੋਵੇ, ਉਹਦੇ ਅੰਦਰ ਵੀ ਅੱਗ ਬਲਦੀ ਏ।" ਬਿਸਤਰੇ ਦੇ ਫਿੱਕੇ ਸਫ਼ਰ ਦੀ ਯਾਤਰਾ ਸਫਲ ਹੋਈ। ਅੱਗ ਰੋਸ਼ਨ ਹੋਈ ਤੇ ਫਿਰ ਅੰਨ੍ਹੇ ਖੂਹ ਵਿਚ ਜਾ ਕੇ ਖਿਲਰ ਗਈ। ਨਾਜ਼ੀਆ ਦੇ ਸੁਲਗਦੇ ਸਰੀਰ ਨੂੰ ਅੱਖਾਂ ਦਾ ਸਾਵਣ ਆਪਣੀ ਫੁਹਾਰ ਨਾਲ਼ ਠੰਡਿਆਂ ਕਰਨ ਲੱਗਾ ਅਤੇ ਫਿਰ ਉਹਨੇ ਬੁੱਢੇ ਕਲਾਕਾਰ ਦੇ ਕਲਚਰਡ ਡਰਾਇੰਗਰੂਮ ਵਿੱਚੋਂ ਨਿਕਲ ਕੇ ਬਾਥਰੂਮ ਵਿਚ ਜਾਣ ਵਿਚ ਕੋਈ ਹਿਚਕਚਾਹਟ ਮਹਿਸੂਸ ਨਹੀਂ ਕੀਤੀ। ਪਰ ਤਾਂ ਵੀ ਉਹ ਸੁਲਗਦੀ ਰਹੀ। ਉਬਲਦੀ ਰਹੀ। ਬੁੱਢਾ ਕਲਾਕਾਰ ਕਿਸੇ ਹੋਰ ਤਸਵੀਰ ਨੂੰ ਪੂਰਾ ਕਰਨ ਵਿਚ ਲੱਗ ਗਿਆ ਤੇ ਨਾਜ਼ੀਆ ਸੜਦੇ ਸੜਦੇ ਇਕਲਾਪੇ ਨੂੰ ਆਉਂਦੀਆਂ ਜਾਂਦੀਆਂ ਰੁੱਤਾਂ ਵਿਚ ਗੁੰਮ ਕਰਨ ਲੱਗੀ। ਪਰ ਕਈ ਲਟ ਲਟ ਬਲਦੇ ਸਿਤਾਰੇ ਪੀ ਜਾਣ ਮਗਰੋਂ ਵੀ ਉਹ ਤ੍ਰਿਹਾਈ ਰਹੀ। ਬੁੱਢੇ ਕਲਾਕਾਰ ਨੇ ਉਹਨੂੰ ਬਦਚਲਨੀ ਦੇ ਘੋੜੇ ਤੇ ਸਵਾਰ ਕਰਕੇ ਆਪਣੇ ਘਰੋਂ ਬਾਹਰ ਧੱਕ ਦਿੱਤਾ। ਨਾਜ਼ੀਆ ਰਵਾਇਤ ਨਾਲ਼ ਨਹੀਂ ਟਕਰਾਈ। ਉਹਨੇ ਪਰੰਪਰਾ ਨੂੰ ਨਹੀਂ ਛੇੜਿਆ। ਸਗੋਂ ਸਮਾਜ ਦੀਆਂ ਫਜ਼ੂਲ ਰਸਮਾਂ ਤੇ ਕਦਰਾਂ ਕੀਮਤਾਂ ਦਾ ਜੁੱਸਾ ਉਤਾਰ ਕੇ ਉਹਨੇ ਇਕ ਸੁੰਨਸਾਨ ਟਾਵਰ ਹਾਊਸ 'ਤੇ ਆਪਣਾ ਆਲ੍ਹਣਾ ਬਣਾਇਆ। ਪਰ ਉਹਦੇ ਆਲ੍ਹਣੇ ਉੱਤੇ ਰੋਜ਼ ਹਮਲੇ ਹੁੰਦੇ ਰਹਿੰਦੇ। ਉਹ ਹਮਲੇ ਸਹਿੰਦੀ ਰਹਿੰਦੀ।

ਦੁੱਖ ਇਕ ਪਲ ਦਾ ਵੀ ਹੋਵੇ ਤਾਂ ਉਮਰਾਂ ਲੰਮਾ ਹੋ ਜਾਂਦਾ ਏ। ਪਰ ਜਦ ਉਹ ਹੋਵੇ ਹੀ ਲੰਮਾ ਤਾਂ ਯੁਗਾਂ ਵਿਚ ਫੈਲਣ ਲੱਗਦਾ ਏ। ਯੁਗਾਂ ਵਿਚ ਫੈਲੇ ਦਰਦ ਦੇ ਦਰਿਆ ਦੀਆਂ ਲਹਿਰਾਂ ਨੂੰ ਸ਼ਾਂਤ ਕਰਨ ਲਈ ਉਹ ਇਕ ਦੀਵਾਰ ਦਾ ਸਹਾਰਾ ਢੂੰਡਨ ਲੱਗੀ ਤਾਂ ਜੇ ਉਹ ਕਿਲਾਬੰਦ ਹੋ ਜਾਏ ਤੇ ਹਜ਼ਾਰਾਂ ਸਿਰਾਂ ਵਾਲੇ ਤੇ ਬੇਸ਼ੁਮਾਰ ਹਥਿਆਰਾਂ ਵਾਲੇ ਪ੍ਰੇਤ ਪਲ ਪਲ ਉਹਦਾ ਪਿੱਛਾ ਨਾ ਕਰ ਸਕਣ। ਪਰ ਉਹਨੂੰ ਹਰ ਵਾਰੀ ਕੱਚੀਆਂ ਕੰਧਾਂ ਨਾਲ਼ ਹੀ ਵਾਹ ਪੈਂਦਾ ਰਿਹਾ। ਜਿਹੜੀਆਂ ਮਕਸਦ ਪੂਰਾ ਹੋਣ ਮਗਰੋਂ ਢਹਿ ਪੈਂਦੀਆਂ। ਉਹਦੇ ਮਕਾਨ ਦੇ ਵਿਹੜੇ ਵਿਚ ਮੁੜ ਰਾਹ ਬਣਨ ਲਗਦੇ। ਇਕ ਪੱਕੀ ਤੇ ਮਜ਼ਬੂਤ ਕੰਧ ਦੀ ਖਵਾਹਿਸ਼ ਵਿਚ ਉਹ ਅੱਜ ਵੀ ਭਟਕ ਰਹੀ ਏ, ਆਪਣੇ ਤਨ ਦਾ ਮਾਰੂਥਲ ਲੈ ਕੇ, ਇਸ ਮਾਰੂਥਲ ਲਈ ਦੂਰੋਂ ਦਿਸਣ ਵਾਲੇ ਸਬਜ਼ ਬਾਗ਼, ਇਕ ਛਲਾਵਾ ਨੇ, ਧੋਖਾ ਨੇ।

# ਕੋਇਲਾ ਭਈ ਨਾ ਰਾਖ

ਪਿਛਲੇ ਪਹਿਰ ਦਾ ਵੇਲਾ ਏ। ਪੂਰਨਮਾਸ਼ੀ ਦਾ ਚੰਨ ਬੱਦਲਾਂ ਦਾ ਸੀਨਾ ਚੀਰ ਕੇ ਆਪਣੀ ਮੰਜ਼ਿਲ ਵਲ ਜਾ ਰਿਹਾ ਏ। ਸ਼ਬਨਮੀ ਹਵਾ ਦਾ ਹਲਕਾ ਹਲਕਾ ਸੰਤੂਰ ਵੱਜ ਰਿਹਾ ਏ। ਅੰਬਾਂ ਦੀਆਂ ਡਾਲੀਆਂ ਦੇ ਬੂਰ ਦੀ ਖੁਸ਼ਬੂ ਮੇਰੇ ਆਸੇ ਪਾਸੇ ਡੋਲ ਰਹੀ ਏ। ਮੇਰੇ ਵਿਹੜੇ ਲੱਗਾ ਢੇਊਂ ਦਾ ਰੁੱਖ ਮੁਸਕਰਾ ਰਿਹਾ ਏ। ਦੂਰ ਲੰਬੜਾਂ ਦੇ ਬਾਗ਼ ਦੇ ਕਿਸੇ ਰੁੱਖ ਉਤੇ ਕੋਇਲ ਇੰਜ ਕੂਕ ਰਹੀ ਏ ਜਿੰਜ ਮੇਰੇ ਮਨ 'ਚ ਦਰਦ ਦੀਆਂ ਲਹਿਰਾਂ ਉਠਦੀਆਂ ਨੇ। ਹੇਠਾਂ ਸ਼ਾਇਦ ਕਾਕਾ ਜਾਗ ਪਿਆ ਏ। ਮੇਰੇ ਨਿੱਕੇ ਵੀਰ ਦਾ ਪੁੱਤਰ। ਮੇਰਾ ਭਤੀਜਾ। ਮੈਂ ਤ੍ਰੁੱਭਕ ਕੇ ਉਠ ਪੈਂਦੀ ਹਾਂ। ਕਿਤੇ ਮੇਰਾ ਬਬਲੂ ਤਾਂ ਨਹੀਂ, ਪਰ ਬਬਲੂ— ਮੈਨੂੰ ਇਵੇਂ ਜਾਪਦਾ ਏ ਜਿਵੇਂ ਮੇਰਾ ਬਬਲੂ ਪਿਛਲੇ ਕਈ ਜਨਮਾਂ ਤੋਂ ਮੈਥੋਂ ਵਿਛੜ ਗਿਆ ਏ ਤੇ ਆਉਣ ਵਾਲੇ ਕਈ ਜਨਮਾਂ 'ਚ ਉਹਨੇ ਮੈਨੂੰ ਨਹੀਂ ਮਿਲਣਾ ਅਤੇ ਇਸ ਜਨਮ 'ਚ ਮੇਰੀਆਂ ਅੱਖਾਂ ਤਰਸਦੀਆਂ ਹੀ ਰਹਿਣਗੀਆਂ। ਮੈਂ ਪਾਸਾ ਪਰਤ ਕੇ ਸੌਣ ਦਾ ਯਤਨ ਕਰਦੀ ਹਾਂ। ਚੰਨ ਦੇ ਗੋਲੇ ਨੂੰ ਦੂਰ ਧਰਤੀ ਦੇ ਅੰਨ੍ਹੇ ਖੂਹ 'ਚ ਡੁੱਬਦਿਆਂ ਵੇਖਣੀ ਆਂ। ਹਨੇਰੇ 'ਚ ਅੱਖਾਂ ਮੀਟ ਕੇ ਆਤਮਾ ਨੂੰ ਪ੍ਰਮਾਤਮਾ ਨਾਲ਼ ਜੋੜਨ ਦੀ ਕੋਸ਼ਿਸ਼ ਕਰਨੀ ਆਂ। ਪਰ ਮਨ ਬੜਾ ਜ਼ਿੱਦੀ ਏ। ਬਿਲਕੁਲ ਵੀਰ ਦੇ ਕਾਕੇ ਵਾਂਗ। ਜਦ ਜਦ ਇਹਨੂੰ ਸਮਝਾਉ, ਉਹ ਬਹੁਤੀ ਜ਼ਿੱਦ ਕਰਨ ਲੱਗਦਾ ਏ। ਭਲਾ ਇਹਨੂੰ ਕੌਣ ਸਮਝਾਏ ਕਿ ਪੁਰਾਣੇ ਦਿਨਾਂ 'ਚ ਕੁੱਝ ਨਹੀਂ ਰੱਖਿਆ ਹੋਇਆ।

ਸਵੇਰ ਹੋਣ ਵਾਲੀ ਏ। ਮੈਂ ਯਾਦਾਂ ਦਾ ਮਨਾਂ ਭਾਰ ਚੁੱਕ ਕੇ ਭਾਰੇ ਕਦਮਾਂ ਨਾਲ਼ ਉੱਠਾਂਗੀ ਤੇ ਇਸ਼ਨਾਨ ਕਰਾਂਗੀ। ਸੱਜਰੀ ਸਵੇਰ ਦੇ ਸੱਜਰੇ ਫੁੱਲਾਂ ਨੂੰ ਰੰਗਲੀ ਚੰਗੇਰ 'ਚ ਸਜਾ ਕੇ ਆਪਣੇ ਸਰੀਰ ਨੂੰ ਚਿੱਟੀ ਸਾੜੀ ਦਾ ਕਫ਼ਨ ਪਵਾ ਕੇ, ਮੈਂ ਸ਼ਿਵ ਜੀ ਦੇ ਮੰਦਰ ਦੀਆਂ ਸੰਗਮਰਮਰ ਵਾਲੀਆਂ ਪੌੜੀਆਂ ਚੁੰਮਾਂਗੀ। ਫੁੱਲਾਂ ਦੀ ਚੰਗੇਰ ਸ਼ਿਵਲਿੰਗ ਤੇ ਅਰਪਨ ਕਰਾਂਗੀ। ਗਿੱਲੇ ਵਾਲਾਂ 'ਚੋਂ ਟਪਕ ਰਹੀਆਂ ਅੱਗ ਦੀਆਂ ਚਿੰਗਾਰੀਆਂ ਨਾਲ਼ ਜੋਤ ਜਗਾਵਾਂਗੀ ਤੇ ਫਿਰ ਮੰਦਰ ਦੇ ਫਰਸ਼ ਤੇ ਇੰਜ ਡਿੱਗ ਪਵਾਂਗੀ ਜਿਵੇਂ ਕਿਸੇ ਜੋਗੀ ਦਾ ਬੁੱਤ ਸਦੀਆਂ ਤੋਂ ਸ਼ਾਂਤੀ ਤੇ ਮੁਕਤੀ ਲਈ ਸਮਾਧੀ ਲਾ ਕੇ ਬੈਠਾ ਹੋਵੇ।

ਪਰ ਮੇਰੇ ਮਨ ਵਿਚ ਸ਼ਾਂਤੀ ਨਹੀਂ। ਮੈਂ ਗਿੱਲੀ ਲਕੜੀ ਵਾਂਗ ਹਮੇਸ਼ਾ ਧੁੱਖਦੀ ਰਹੀ ਹਾਂ ਅਤੇ ਅੰਤ ਤਕ ਧੁੱਖਦੀ ਹੀ ਰਹਾਂਗੀ। ਮੇਰੇ ਮਨ ਨੂੰ ਕੋਈ ਪੂਜਾ ਤਸੱਲੀ ਨਹੀਂ ਦਿੰਦੀ। ਮੇਰੇ ਨੰਗੇ ਜ਼ਖ਼ਮਾਂ ਦੀ ਕੋਈ ਸ਼ੈਅ ਮਰਹਮ ਨਹੀਂ ਬਣ ਸਕਦੀ। ਮੈਨੂੰ ਮੁਕਤੀ

ਦੀ ਆਸ਼ਾ ਨਹੀਂ। ਪਰ ਜ਼ਿੰਦਾ ਰਹਿਣ ਲਈ ਕਿਸੇ ਨਾ ਕਿਸੇ ਸਹਾਰੇ ਦੀ ਲੋੜ ਤਾਂ ਹੁੰਦੀ ਏ।

ਝਨਾਂ ਦੀਆਂ ਛੱਲਾਂ ਇਸ ਤਰ੍ਹਾਂ ਨੇ, ਸਿਰਫ਼ ਮੈਂ ਬਦਲ ਗਈ ਹਾਂ। ਸ਼ੈਆਂ ਦੇ ਮੁਕਾਬਲੇ 'ਚ ਇਨਸਾਨ ਦੀ ਜ਼ਿੰਦਗੀ ਕਿੰਨੀ ਘੱਟ ਹੁੰਦੀ ਏ। ਪਰ ਮੇਰੀ ਜ਼ਿੰਦਗੀ ਕਿੰਨੀ ਲੰਮੀ ਹੋ ਗਈ ਏ। ਵਕਤ ਕਿੰਨਾ ਲੰਮਾ ਹੋ ਗਿਆ ਏ। ਜਿਵੇਂ ਇਹ ਸਦੀਆਂ ਦੀ ਗੱਲ ਹੋਵੇ ਪਰ ਮੈਨੂੰ ਸਭ ਕੁੱਝ ਯਾਦ ਏ। ਮੈਂ ਯਾਦਾਂ ਦੀ ਪੰਡ ਖੋਲ੍ਹ ਕੇ ਬਹਿ ਗਈ ਆਂ।

... ਇਹ ਉਦੋਂ ਦੀ ਗੱਲ ਏ, ਜਦੋਂ ਮੇਰਾ ਜੁੱਸਾ ਮੇਰੇ ਸਰੀਰ ਤੇ ਤੰਗ ਹੋ ਚੁੱਕਿਆ ਸੀ। ਮੇਰਾ ਲਹੂ ਮੇਰੀਆਂ ਰਗਾਂ 'ਚ ਉਬਲਣ ਲੱਗਾ ਸੀ। ਮੇਰਾ ਆਪਾ ਮੈਨੂੰ ਇਕ ਭਾਰ ਲੱਗਣ ਲੱਗਾ ਸੀ। ਮੈਂ ਰੋਜ਼ ਸ਼ਾਮ ਦੀ ਗਾਰ ਵਿਚ ਡਿੱਗ ਰਹੇ ਸੂਰਜ ਨੂੰ ਦੇਖ ਕੇ ਆਪਣੀਆਂ ਮੱਝਾਂ ਲੈ ਕੇ ਘਰ ਅਪੜਦੀ ਤੇ ਉਸ ਦਿਨ ਵੀ ਘਰ ਹੀ ਆ ਰਹੀ ਸਾਂ ਕਿ ਨਾਲ਼ ਦੇ ਪਿੰਡ ਦਾ ਗੌਤਮ ਮੈਨੂੰ ਮਿਲਿਆ। ਮੰਦਰ ਦੇ ਪਿੱਪਲ ਵਾਂਗ ਉੱਚਾ, ਤਾਜ਼ਾ, ਸੁੱਚਾ ਤੇ ਸੋਹਣਾ। ਉਹਦੀਆਂ ਖਿੱਚੂ ਅੱਖਾਂ ਮੈਨੂੰ ਖਿੱਚ ਕੇ ਲੈ ਗਈਆਂ। ਮੈਂ ਪਿੱਪਲ ਨੂੰ ਪਿਆਰ ਦਾ ਧਾਗਾ ਬੰਨ੍ਹ ਛੱਡਿਆ। ਸਾਡੇ ਵਿਆਹ ਦੀ ਗੱਲ ਹੋਣ ਲੱਗੀ। ਮਾਂ ਮੈਨੂੰ ਚੁੱਲੇ ਦਾ ਚੱਜ ਸਿਖਾਉਣ ਲੱਗੀ। ਮੈਂ ਰੋਜ਼ ਆਟਾ ਗੁੰਨ੍ਹਦੀ, ਪੇੜੇ ਚੰਡਦੀ ਤੇ ਤਵੇ ਉਤੇ ਫੁਲਕੇ ਸੁਟਦੀ। ਗੋਲ ਫੁਲਕਾ ਨਾ ਪੱਕਣ ਤੇ ਮਾਂ ਮੇਰਿਆਂ ਹੱਥਾਂ ਉਤੇ ਚਿਮਟਾ ਮਾਰਦੀ। ਪਰ ਮੇਰੇ ਮਨ 'ਚ ਇਸ਼ਕ ਦਾ ਆਟਾ ਗੁੱਝਦਾ ਰਹਿੰਦਾ। ਪਿਆਰ ਦੇ ਫੁਲਕੇ ਪਕਦੇ ਰਹਿੰਦੇ- ਗੋਲ ਗੋਲ, ਪਿਆਰੇ ਪਿਆਰੇ। ਜਦ ਆਟਾ ਮੁਕ ਜਾਂਦਾ ਤਾਂ ਮਾਂ ਅੱਗ ਬੁਝਾ ਛੱਡਦੀ। ਤਵਾ ਪੁੱਠਾ ਕਰ ਦਿੰਦੀ। ਤਵੇ ਉਤੇ ਅਸਮਾਨੀ ਤਾਰਿਆਂ ਵਾਂਗ ਅੱਗ ਦੇ ਤਾਰੇ ਛੂ-ਛੁਪਾਈ ਖੇਡਣ ਲੱਗਦੇ। ਮਾਂ ਕਹਿੰਦੀ ਕਿ ਇਹ ਜੋਗੀਆਂ ਦੀ ਜੰਞ ਚੜ੍ਹੀ ਏ। ਮੇਰਾ ਮਨ ਨੱਚਣ ਲੱਗਦਾ ਜਿਵੇਂ ਮੇਰੀ ਜੰਞ ਚੜ੍ਹੀ ਹੋਵੇ। ਪਰ ਮੇਰੀ ਜੰਞ ਕਦੀ ਨਹੀਂ ਚੜ੍ਹੀ।

... ਮੇਰੇ ਸੁਫ਼ਨੇ ਲੀਰ ਲੀਰ ਹੋ ਗਏ ਸਨ। ਮੈਂ ਬਰਫ਼ ਵਾਂਗ ਠੰਡੀ ਯਖ ਹੋ ਗਈ ਸਾਂ। ਮੇਰੀਆਂ ਰਗਾਂ 'ਚ ਖ਼ੂਨ ਜੰਮ ਗਿਆ ਸੀ। ਇਸ ਸ਼ਿਵਜੀ ਦੇ ਮੰਦਰ 'ਚ ਹੀ ਉਸ ਕਾਲੇ ਸ਼ੀਸ਼ਨਾਗ ਨੇ ਮੇਰੇ ਅੰਦਰ ਦੇ ਡੂੰਘੇ ਸਮੁੰਦਰ 'ਚ ਜ਼ੋਰ ਦੀ ਫੁੰਕਾਰ ਮਾਰੀ ਸੀ। ਮੇਰਾ ਸਾਰਾ ਸਰੀਰ ਹਿੱਲ ਗਿਆ ਸੀ। ਮੈਂ ਉਹਦਾ ਮੁਕਾਬਲਾ ਨਹੀਂ ਸਾਂ ਕਰ ਸਕੀ। ਮੇਰਾ ਗੌਤਮ, ਮੇਰੇ ਮਾਪੇ, ਮੇਰੇ ਸਾਕ-ਸੰਬੰਧੀ ਸਭ ਵਕਤ ਦੀ ਨ੍ਹੇਰੀ 'ਚ ਤੀਲਾ ਤੀਲਾ ਹੋ ਕੇ ਵਿਛੜ ਗਏ। ਜਿਸ ਪਾਸੇ ਨਜ਼ਰ ਜਾਂਦੀ ਲਹੂ ਹੀ ਲਹੂ। ਅੱਗ ਤੇ ਧੂੰਆਂ। ਚੀਖਾਂ ਹੀ ਚੀਖਾਂ। ਨੱਠੋ-ਭੱਜੋ, ਮੈਨੂੰ ਨਾ ਮਾਰੋ, ਰਹਿਮ ਕਰੋ, ਬਚਾਓ... ਬਚਾਓ..., ਰੌਲਾ ਹੀ ਰੌਲਾ। ਤੇ ਉਨ੍ਹਾਂ ਰੌਲਿਆਂ 'ਚ ਉਹ ਕਾਲਾ ਸ਼ੀਸ਼ਨਾਗ ਮੈਨੂੰ ਰਾਜਾ ਰਸਾਲੂ ਦੇ ਸ਼ਹਿਰ ਲੈ ਆਇਆ। ਲੂਣਾ ਦੇ ਸ਼ਹਿਰ। ਪੂਰਨ ਦੀ ਬਸਤੀ। ਪੂਰਨ ਨਗਰ ਵਿਚ। ਉਹ ਰੋਜ਼ ਫੁੰਕਾਰਾਂ ਮਾਰਦਾ। ਮੇਰੇ ਬਰਫ਼ ਵਰਗੇ ਸਰੀਰ ਨੂੰ ਪਿਘਲਾਣ ਦਾ ਜਤਨ ਕਰਦਾ। ਉਹਦੇ ਫ਼ਨ ਦੀ ਚਰਬੀ ਪਿਘਲ ਪਿਘਲ ਕੇ ਮੇਰੇ ਨੰਗੇ ਸਰੀਰ 'ਚ ਮੋਮ ਘੋਲਦੀ। ਮੈਂ

ਰੋਜ਼ ਉਹਦਾ ਜ਼ਹਿਰ ਪੀਂਦੀ। ਉਸ ਦੇ ਜ਼ਹਿਰ ਦਾ ਮੇਰੇ ਅੰਦਰ ਇਕ ਗੋਲਾ ਬਣਦਾ ਗਿਆ। ਮੇਰੀਆਂ ਹੱਡੀਆਂ ਪੱਸਲੀਆਂ ਦੁੱਖਦੀਆਂ ਰਹੀਆਂ। ਮੇਰਾ ਵਜੂਦ ਇਕ ਕੱਚਾ ਫੋੜਾ ਬਣ ਗਿਆ। ਮੈਨੂੰ ਇਕ ਅਜੀਬ ਜੇਹੀ ਦਰਦ ਮਹਿਸੂਸ ਹੁੰਦੀ। ਇਕ ਅਜੇਹੀ ਪੀੜ, ਜਿਹੜੀ ਦੱਸਨਾਂ ਵੀ ਚਾਹੁੰਦੀ ਤਾਂ ਵੀ ਨਹੀਂ ਸਾਂ ਦੱਸ ਸਕਦੀ। ਫੋੜਾ ਪਕਦਾ ਗਿਆ। ਫੋੜਾ ਫਿੱਸ ਗਿਆ। ਗੋਲਾ ਤੋਪ ਦੇ ਮੂੰਹ 'ਚੋਂ ਬਾਹਰ ਨਿਕਲ ਆਇਆ ਤੇ ਮੇਰੀ ਛਾਤੀ ਨਾਲ਼ ਚੰਬੜ ਗਿਆ। ਮੇਰੇ ਬਰਫ਼ ਵਰਗੇ ਸਰੀਰ 'ਚ ਗਰਮੀ ਦੀ ਲਹਿਰ ਦੌੜ ਪਈ। ਮੇਰੇ ਸੀਨੇ ਦੇ ਦੋ ਪੱਥਰ ਪਿਘਲ ਗਏ। ਉਨ੍ਹਾਂ 'ਚੋਂ ਦੁੱਧ ਦੀਆਂ ਸੀਰਾਂ ਫੁੱਟ ਪਈਆਂ। ਮੈਂ ਕਿ ਮਾਂ ਦਾ ਰੂਪ ਧਾਰ ਲਿਆ। ਬਬਲੂ ਦੀ ਮਾਂ ਦਾ। ਹੁਣ ਬਬਲੂ ਹੀ ਮੇਰੇ ਲਈ ਸਭ ਕੁੱਝ ਸੀ। ਮੇਰੀ ਮਾਂ, ਮੇਰਾ ਪਿਉ, ਮੇਰਾ ਗੌਤਮ, ਮੇਰੇ ਵੀਰ। ਪੂਰਨ ਦੀ ਬਸਤੀ 'ਚ ਮੇਰਾ ਦਿਲ ਲੱਗਣ ਲੱਗਾ। ਮੈਂ ਬਬਲੂ ਨੂੰ ਨਹਿਲਾਉਂਦੀ। ਕੱਪੜੇ ਪਵਾਉਂਦੀ। ਉਹਦੇ ਵਾਲਾਂ 'ਚ ਕੰਘੀ ਕਰਦੀ। ਮੈਨੂੰ ਇੰਜ ਜਾਪਦਾ ਜਿੰਜ ਉਹਦੇ ਗਲ ਮੇਰੇ ਗੁੰਝਲਦਾਰ ਖ਼ਿਆਲ ਨੇ, ਜਿਨ੍ਹਾਂ ਨੂੰ ਮੇਰੇ ਜ਼ਿਹਨ ਦੇ ਨਹੁੰ ਖੁਰਚ ਰਹੇ ਹੋਣ।

ਵਕਤ ਕਿਸੇ ਪਹਾੜੀ ਪਗਡੰਡੀ ਦਾ ਮੁਸਾਫ਼ਰ ਥੱਕ ਕੇ ਚੂਰ ਹੋ ਗਿਆ ਸੀ। ਸਾਗਰ ਦੀਆਂ ਲਹਿਰਾਂ ਫਿਰ ਸ਼ਾਂਤ ਹੋ ਗਈਆਂ ਸਨ। ਦਰਿਆ ਦੇ ਉਬਾਲ ਠੰਡੇ ਹੋ ਗਏ ਸਨ। ਚੀਖਾਂ, ਬੱਦਲਾਂ ਨੂੰ ਚੀਰ-ਫਾੜ ਕੇ ਰਹਿਮ ਦੇ ਦੇਵਤਾ ਕੋਲ ਪਹੁੰਚ ਚੁੱਕੀਆਂ ਸਨ। ਅਸਮਾਨ ਤੇ ਇੱਲਾਂ ਉਡਨੀਆਂ ਬੰਦ ਹੋ ਗਈਆਂ ਸਨ। ਰਫਿਊਜ਼ੀਆਂ ਦੇ ਕੈਂਪ ਲਗਾ ਦਿੱਤੇ ਗਏ ਸਨ। ਡਾਰੋਂ ਵਿਛੜੀਆਂ ਕੂੰਜਾਂ ਬਰਾਮਦ ਕੀਤੀਆਂ ਜਾਣ ਲੱਗੀਆਂ ਸਨ। ਪੂਰਨ ਦੀ ਬਸਤੀ ਵਿਚ ਵੀ ਤਲਾਸ਼ੀਆਂ ਹੋਣ ਲੱਗੀਆਂ ਤੇ ਬਬਲੂ ਦੀ ਅੰਬੜੀ ਵੀ ਬਰਾਮਦ ਕਰ ਲਈ ਗਈ। ਸ਼ੀਸ਼ਨਾਗ ਦੀ... ਸਪੋਲਿਆਂ ਅੱਗੇ ਕੁੱਝ ਨਾ ਚੱਲੀ। ਮੈਂ ਮੁੜ ਆਪਣੇ ਪਿੰਡ ਆ ਚੁੱਕੀ ਸਾਂ। ਮੇਰੇ ਪਿੰਡ 'ਚ ਚਾਰੋਂ ਪਾਸੇ ਖਿੜੀਆਂ ਫਸਲਾਂ ਹੱਸ ਰਹੀਆਂ ਸਨ। ਜਿਵੇਂ ਸੋਨੇ ਦੀਆਂ ਬਾਲੀਆਂ ਅੱਲੜ ਮੁਟਿਆਰਾਂ ਦੇ ਕੰਨਾਂ 'ਚ ਸਾਜ ਵਜਾ ਰਹੀਆਂ ਹੋਣ। ਨਦੀ ਦੀਆਂ ਲਹਿਰਾਂ, ਅੰਬਾਂ ਦੇ ਰੁੱਖ। ਸਾਡੇ ਵਿਹੜੇ ਲੱਗਾ ਢੇਊਂ ਦਾ ਬੂਟਾ। ਸਭ ਕੁੱਝ ਮੌਜੂਦ ਸੀ। ਕੇਵਲ ਬਾਪੂ ਤੇ ਵੱਡੇ ਵੀਰ ਦੀਆਂ ਅਸਥੀਆਂ ਅੱਗ ਤੇ ਲਹੂ ਤੇ ਤੂਫ਼ਾਨ 'ਚ ਰੁੜ ਪੁੜ ਚੁੱਕੀਆਂ ਸਨ। ਮਾਂ ਨੇ ਮੈਨੂੰ ਸੀਨੇ ਲਾਇਆ। ਦਿਲ ਦਾ ਉਬਾਲ ਦੋਹਾਂ ਦੀਆਂ ਅੱਖਾਂ 'ਚੋਂ ਨਿਕਲਣ ਲੱਗਾ। ਫਿਰ ਇਕ ਦਿਨ ਨਾਲ਼ ਦੇ ਪਿੰਡ ਦਾ ਗੌਤਮ ਵੀ ਮੈਨੂੰ ਮਿਲ ਗਿਆ। ਪਰ ਕਹਿੰਦੇ ਨੇ ਕਿ ਰੱਬ ਤਾਂ ਬੰਦਿਆਂ ਨੂੰ ਮਾਫ਼ ਕਰ ਦਿੰਦਾ ਏ ਪਰ ਬੰਦਾ ਮਾਫ਼ ਨਹੀਂ ਕਰਦਾ। ਮੇਰੇ ਕਪਲਵਸਤੂ ਦੇ ਗੌਤਮ ਨੇ ਮੈਨੂੰ ਅਪਨਾਉਣ ਤੋਂ ਇਨਕਾਰ ਕਰ ਦਿੱਤਾ। ਮੇਰੇ ਚੰਨ ਦੀ ਧਰਤੀ ਵੀ ਖੇੜੀ ਹੀ ਨਿਕਲੀ। ਹੁਣ ਉਹਦੀ ਚਾਨਣੀ ਅਛੂਤ ਹੋ ਗਈ ਸੀ।

ਵਕਤ ਇਕ ਅਜਿਹੇ ਜੰਗਲ ਵਾਂਗ ਮੇਰੇ ਸਾਹਮਣੇ ਫੈਲਿਆ ਹੋਇਆ ਸੀ, ਜਿਸ ਤੋਂ ਨਿਕਲਣ ਦਾ ਰਸਤਾ ਮੇਰੀਆਂ ਅੱਖਾਂ ਢੂੰਡ ਢੂੰਡ ਥੱਕ ਗਈਆਂ ਸਨ। ਮੈਂ ਰੋਜ਼ ਸ਼ਿਵਜੀ ਦੇ ਮੰਦਰ 'ਚ ਜਾਂਦੀ ਤੇ ਖੂਬ ਰੋਂਦੀ। ਮੈਨੂੰ ਸ਼ਿਵਜੀ ਦੀ ਮੂਰਤੀ ਵੀ ਗੌਤਮ ਵਾਂਗਰ ਇਕ ਮੁਖੌਟਾ ਦਿਸਦੀ। ਪਿੱਪਲ ਦਾ ਰੁਖ ਮੇਰੀ ਤਕਦੀਰ ਤੇ ਹੱਸਦਾ ਜਾਪਦਾ।

ਫਿਰ ਹੌਲੀ ਹੌਲੀ ਮੇਰੇ ਸਾਕ-ਸੰਬੰਧੀਆਂ ਨੂੰ ਮੇਰਾ ਜ਼ੁਰਮ ਅੱਖਾਂ 'ਚ ਰੜਕਣ ਲੱਗਾ। ਉਨ੍ਹਾਂ ਨੂੰ ਮੇਰਾ ਸੱਪ ਦੇ ਪੁੱਤਰ ਨੂੰ ਦੁੱਧ ਪਿਲਾਣਾ ਜ਼ਹਿਰ ਲੱਗ ਰਿਹਾ ਸੀ। ਉਹ ਮੇਰੀ ਮਮਤਾ ਨੂੰ ਯਤੀਮ ਬਨਾਉਣ ਲਈ ਸੋਚਣ ਲੱਗੇ ਤਾਂ ਜੋ ਮੇਰੇ ਸਰੀਰ ਨੂੰ ਸੂਹੇ ਰੰਗ ਦੇ ਕੱਪੜੇ ਪਵਾ ਕੇ ਦੂਜੇ ਸੱਪ ਦੇ ਲੜ ਲਾ ਦਿੱਤਾ ਜਾਏ। ਮੈਨੂੰ ਇਕ ਵਾਰੀ ਫਿਰ ਅਸਮਾਨ 'ਤੇ ਇੱਲਾਂ ਨੱਚਦੀਆਂ ਜਾਪੀਆਂ। ਮੈਂ ਘਰੋਂ ਭੱਜ ਗਈ ਤੇ ਰਫਿਊਜੀ ਕੈਂਪ ਵਿਚ ਆ ਗਈ। ਉਥੇ ਮੈਨੂੰ ਮੇਰੀਆਂ ਪੀੜਾਂ ਨੂੰ ਸਮਝਣ ਵਾਲੀ ਇਕ ਦੇਵੀ ਮਿਲੀ। ਮੈਂ ਬਬਲੂ ਨੂੰ ਉਹਦੀ ਝੋਲੀ ਵਿਚ ਪਾ ਛੱਡਦਿਆਂ ਕਿਹਾ ਸੀ।

"ਮਾਸੀ! ਮੇਰਾ ਨਿੱਕਾ ਵੀਰ ਤੇ ਦੂਜੇ ਰਿਸ਼ਤੇਦਾਰ ਇਹਨੂੰ ਮਾਰਨਾ ਚਾਹੁੰਦੇ ਨੇ। ਉਹ ਕਹਿੰਦੇ ਨੇ ਕਿ ਇਹ ਸੱਪ ਦਾ ਪੁੱਤਰ ਏ। ਪਰ ਮਾਸੀ! ਇਹ ਭਾਵੇਂ ਸੱਪ ਦਾ ਪੁੱਤਰ ਏ ਜਾਂ ਭਾਵੇਂ ਇਨਸਾਨ ਦਾ, ਨਿਕਲਿਆ ਤਾਂ ਮੇਰੀ ਕੁੱਖ 'ਚੋਂ ਏ। ਮੈਂ ਕਿੰਜ ਆਪਣੇ ਮਨ ਨੂੰ ਪੱਥਰ ਬਣਾਵਾਂ? ਤੂੰ ਇਹਨੂੰ ਬਚਾ ਲੈ। ਬਬਲੂ ਨੂੰ ਇਨ੍ਹਾਂ ਦੀ ਬਸਤੀ 'ਚ ਲੈ ਜਾ ਤੇ ਕਿਸੇ ਖਾਲੀ ਵਿਹੜੇ 'ਚ ਸੁੱਟ ਦੇ। ਨਹੀਂ ਤਾਂ ਮੇਰੇ ਆਪਣੇ ਹੀ ਇਸ ਮਾਸੂਮ ਨੂੰ ਮਾਰ ਛੱਡਣਗੇ।

... ਤੇ ਇੰਜ ਮੇਰਾ ਬਬਲੂ ਸਦਾ ਲਈ ਮੈਥੋਂ ਵਿੱਛੜ ਗਿਆ। ਮੈਂ ਅੱਗ ਦੇ ਭਾਂਬੜਾਂ ਨਲ ਭਰੀ ਨਫ਼ਰਤ ਦੀ ਭੱਠੀ 'ਟ ਸੜ ਬਲ ਗਈ। ਫਿਰ ਬਰਫ਼ ਦੀ ਸਿੱਲ੍ਹ ਬਣ ਗਈ। ਫਿਰ ਕਿਸੇ ਨਾਗ ਦੇਵਤਾ ਦੇ ਗਲ ਮੜ੍ਹ ਦਿੱਤੀ ਗਈ। ਬਰਫ਼ ਦੀ ਸਿੱਲ੍ਹ ਨੂੰ ਫਿਰ ਇਕ ਵਾਰੀ ਪਿਘਲਾਣ ਦਾ ਜਤਨ ਹੋਣ ਲੱਗਾ। ਫੁੰਕਾਰਾਂ ਫਿਰ ਵੱਜਣ ਲੱਗੀਆਂ ਪਰ ਬਰਫ਼ ਦੀ ਸਿੱਲ੍ਹ ਨਹੀਂ ਪਿਘਲ ਸਕੀ। ਮੋਮ ਸਿੱਲ੍ਹ ਤੇ ਡਿਗਦਿਆਂ ਹੀ ਜੰਮ ਜਾਂਦਾ। ਇੰਜ ਹੀ ਕੁੱਝ ਚਿਰ ਤਕ ਚਲਦਾ ਰਿਹਾ ਤੇ ਫਿਰ ਨਾਗ ਦੇਵਤਾ 'ਚ ਬਰਫ਼ ਪਿਘਲਾਣਦੀ ਸ਼ਕਤੀ ਮੁਕ ਗਈ। ਮੋਮ ਢਲਣਾ ਬੰਦ ਹੋ ਗਿਆ। ਨਾਗ ਦੇਵਤਾ ਦੀਆਂ ਫੁੰਕਾਰਾਂ ਹਮੇਸ਼ਾ ਲਈ ਖ਼ਤਮ ਹੋ ਗਈਆਂ।

ਇਕ ਵਾਰੀ ਫਿਰ ਮੇਰੇ ਆਲੇ ਦੁਆਲੇ ਧੂੰਆਂ ਹੀ ਧੂੰਆਂ ਫੈਲ ਗਿਆ। ਮੇਰੀਆਂ ਰਾਹਾਂ ਕੰਡਿਆਂ ਨਾਲ਼ ਭਰੂਚ ਗਈਆਂ। ਮੇਰੇ ਪੈਰ ਜ਼ਖਮੀ ਹੋ ਗਏ। ਮੇਰੇ ਅਸਮਾਨ ਉਤੇ ਇੱਲਾਂ ਫਿਰ ਉੱਡਣ ਲੱਗੀਆਂ। ਮੈਂ ਇਕ ਜ਼ਖ਼ਮੀ ਕੂੰਜ ਮੁੜ ਆਪਣੇ ਮਾਪਿਆਂ ਦੇ ਵਿਹੜੇ ਡਿੱਗ ਪਈ। ਮੇਰਾ ਦੁੱਖ ਮੇਰੀ ਮਾਂ ਦਾ ਰੋਗ ਬਣ ਗਿਆ। ਦੁੱਖਾਂ ਦੀ ਡੈਣ ਮੇਰੀ ਮਾਂ ਦਾ ਕਲੇਜਾ ਕੱਢ ਕੇ ਲੈ ਗਈ ਤੇ ਮੈਨੂੰ ਉਸ ਘਰ ਵਿਚ ਸਦੀ ਲਈ ਓਪਰਾ ਬਣਾ ਗਈ, ਜਿਥੇ ਮੈਂ ਕਦੇ ਜਨਮ ਲਿਆ ਸੀ। ਜਿਥੇ ਕਦੇ ਸਭ ਕੁੱਝ ਮੇਰਾ ਸੀ।

... ਪਰ ਮੇਰਾ ਤੇਰਾ ਕਹਿਣ ਨਾਲ਼ ਕੁੱਝ ਨਹੀਂ ਹੁੰਦਾ। ਇਹ ਤਾਂ ਮਨ ਪਰਚਾਵਣ ਦੀਆਂ ਗੱਲਾਂ ਨੇ। ਇਥੇ ਕਿਸੇ ਦਾ ਕੁੱਝ ਨਹੀਂ ਖਾਸ ਕਰ ਮੇਰਾ। ਮੇਰਾ ਬਬਲੂ, ਮੇਰਾ ਗੌਤਮ, ਕਿਸ ਦਾ ਬਬਲੂ, ਕਿਸ ਦਾ ਗੌਤਮ। ਪਰ ਜ਼ਿੰਦਾ ਰਹਿਣ ਲਈ ਕਿਸੇ ਨਾ ਕਿਸੇ ਸਹਾਰੇ ਦੀ ਲੋੜ ਤਾਂ ਰਹਿੰਦੀ ਏ ਤੇ ਮੇਰੀਆਂ ਯਾਦਾਂ ਮੇਰਾ ਸਹਾਰਾ ਨੇ। ਇਨ੍ਹਾਂ ਯਾਦਾਂ ਦੇ ਤੇਲ ਨੇ ਹੀ ਸ਼ਾਇਦ ਮੇਰੀ ਬੇਜਾਨ ਹਯਾਤੀ ਦਾ ਦੀਵਾ ਬਾਲੀ ਰੱਖਿਆ ਏ।

# ਆਪਣੀ ਝੋਲੀ ਆਪਣੀ ਅੱਗ

ਦੁਨੀਆਂ ਨੂੰ ਹੋਂਦ ਵਿਚ ਆਏ ਹੋਏ ਚੋਖਾ ਚਿਰ ਹੋ ਗਿਆ ਸੀ। ਅਸਮਾਨ ਤੇ ਵੱਸਣ ਵਾਲਾ ਉਹ ਵੱਡਾ ਟੱਬਰ ਕਦ ਦਾ ਧਰਤੀ ਦੀਆਂ ਰੌਣਕਾਂ 'ਚ ਖੋ ਚੁੱਕਾ ਸੀ ਕਿ ਫਿਰ ਉਹੀ ਘਟਨਾ ਵਾਪਰੀ... ਆਹੋ! ਉਹੀ... ਹਾਬੀਲ ਤੇ ਕਾਬੀਲ ਵਾਲੀ ਘਟਨਾ। ਫਿਰ ਇਕ ਮੁਟਿਆਰ ਫ਼ਿਰਕੂ ਝਗੜੇ ਦਾ ਕਾਰਨ ਬਣਨ ਲੱਗੀ। ਮੁਟਿਆਰ ਜੋ ਹੈਲਨ ਸੀ ਜਾਂ ਕਲਿਉਪੇਟਰਾ। ਸੋਹਣੀ ਸੀ ਜਾਂ ਹੀਰ। ਸੱਸੀ ਸੀ ਜਾਂ ਸ਼ੀਰੀਂ... ਆਪਣੇ ਜਮਾਂਦਰੂ ਹੱਕ ਨੂੰ ਇਸਤੇਮਾਲ ਕਰਦਿਆਂ ਹੋਇਆਂ ਇਕ ਗੱਭਰੂ ਨਾਲ਼ ਭੱਜ ਗਈ ਸੀ। ਅਸਮਾਨ ਦੀਆਂ ਡੂੰਘੀਆਂ ਗਹਿਰਾਈਆਂ 'ਚ ਗੁਆਚਣ ਲਈ। ਚੰਨ ਦੀ ਠੰਡੀ ਚਾਨਣੀ ਵਿਚ ਲੁਕਣ ਲਈ। ਮੁਟਿਆਰ ਆਪਣੇ ਦੇਵਤਾ ਨੂੰ ਹੱਥਾਂ ਵਿਚ ਲਈ ਦੌੜ ਰਹੀ ਸੀ। ਇਹ ਦੇਵਤਾ ਉਸ ਨੇ ਆਪ ਘੜਿਆ ਸੀ। ਬਲੌਰੀ ਪੱਥਰਾਂ ਵਿੱਚੋਂ ਲੱਭ ਕੇ ਤਰਾਸ਼ਿਆ ਸੀ। ਇਹ ਦੇਵਤਾ ਉਹਦੇ ਗਲੇ ਦਾ ਹਾਰ ਸੀ। ਉਹਦੇ ਮੱਥੇ ਦਾ ਟਿੱਕਾ। ਉਹ ਆਪਣੇ ਦੁਸ਼ਿਅੰਤ ਨੂੰ ਕਿਸੇ ਵੀ ਹਾਲਤ ਵਿਚ ਕਿਸੇ ਹੋਰ ਨੂੰ ਸੌਂਪਣ ਲਈ ਤਿਆਰ ਨਹੀਂ ਸੀ। ਕੁੜੀ ਸੋਹਣੀ ਸੀ। ਸ਼ੋਖੀ ਤੇ ਨਜ਼ਾਕਤ ਨੇ ਉਹਦੇ ਰੰਗ ਰੂਪ ਨੂੰ ਨਿਖਾਰਿਆ ਸੀ। ਗੰਢੇ ਦੀ ਛਿੱਲ ਵਰਗੇ ਬੁੱਲ੍ਹਾਂ 'ਚੋਂ ਨਿਕਲਣ ਵਾਲੇ ਸ਼ਬਦਾਂ 'ਚ ਸ਼ਹਿਦ ਵਰਗੀ ਮਿਠਾਸ ਸੀ। ਉਸਦਾ ਸਰੀਰ ਖ਼ੂਬਸੂਰਤ ਸ਼ਾਇਰੀ ਨਾਲ਼ ਭਰੀ ਇਕ ਪੁਸਤਕ ਸੀ। ਉਸਦਾ ਧਰਮ ਦਿਲਨਿਵਾਜ਼ੀ ਸੀ। ਮੁਹੱਬਤ ਉਸਦਾ ਈਮਾਨ ਸੀ। ਉਹਦੇ ਸਾਰੇ ਰਿਸ਼ਤੇ ਮੁਹੱਬਤ ਤੋਂ ਸ਼ੁਰੂ ਹੋ ਕੇ ਮੁਹੱਬਤ ਤੇ ਹੀ ਖ਼ਤਮ ਹੋਣ ਵਾਲੇ ਸਨ। ਇਸ਼ਕ ਦੀ ਗਰਮੀ ਨੇ ਉਸ ਦੇ ਵਜੂਦ ਵਿਚ ਭਾਂਬੜ ਬਾਲ ਛੱਡੇ ਸਨ। ਉਹਦੀਆਂ ਅੱਖਾਂ ਗੱਲਾਂ ਕਰਨ ਲੱਗ ਪਈਆਂ ਸਨ। ਜ਼ਬਾਨ ਨੇ ਦੇਖਣਾ ਸ਼ੁਰੂ ਕਰ ਦਿੱਤਾ ਸੀ। ਕੰਨ ਬੋਲਣ ਲੱਗ ਪਏ ਤੇ ਹੱਥ ਸੁਣਨ ਲੱਗ ਪਏ ਸਨ। ਇਹ ਸਭ ਉਸ ਦੇਵਤਾ ਕਾਰਨ ਸੀ ਜੋ ਉਹਦੀਆਂ ਅੱਖਾਂ ਵਿਚ ਪਿਆਰ ਦੀ ਜੋਤ ਜਗਾ ਗਿਆ ਸੀ ਅਤੇ ਉਹਨੇ ਸਮਾਜ ਤੋਂ ਬਗਾਵਤ ਕਰ ਦਿੱਤੀ ਸੀ।

ਉਹ ਬੜੀ ਲਗਨ ਨਾਲ਼ ਆਪਣੇ ਦੁਸ਼ਿਅੰਤ ਲਈ ਜੋਗਨ ਬਣੀ ਸੀ। ਉਹਦੀਆਂ ਅੱਖਾਂ 'ਚ ਇਕ ਖ਼ਵਾਬ ਸੀ। ਚੰਗੇ ਭਵਿੱਖ ਦਾ ਖ਼ਵਾਬ। ਖੁੱਲ੍ਹੀਆਂ ਹਵਾਵਾਂ 'ਚ ਦੁਸ਼ਿਅੰਤ ਸੰਗ ਪੀਂਘ ਝੂਟਣ ਦਾ ਖ਼ਵਾਬ ਉਹਦੀ ਜ਼ਾਤ ਵਿਚ ਜਜ਼ਬ ਹੋਣ ਦਾ ਖ਼ਵਾਬ। ਉਹ ਇਸ਼ਕ ਨੂੰ ਨਿਜਾਤ ਦਾ ਵਸੀਲਾ ਸਮਝਦੀ ਸੀ। ਉਹ ਕਹਿੰਦੀ ਸੀ ਕਿ ਆਪਣੀ ਜ਼ਾਤ ਨੂੰ ਪਛਾਨਣ ਲਈ ਇਸ਼ਕ ਜ਼ਰੂਰੀ ਏ। ਇਸ਼ਕ ਹੀ ਕਾਇਨਾਤ ਦੇ

ਜ਼ਹੂਰ ਵਿਚ ਆਉਣ ਦਾ ਕਾਰਨ ਏ। ਉਸ ਦੀ ਸੋਚ ਮੁਤਾਬਕ ਆਸ਼ਕ ਤੇ ਮਾਸ਼ੂਕ ਇਨਸਾਨੀ ਵਜੂਦ ਦੀ ਤਕਮੀਲ ਦਾ ਨਾਂ ਏ। ਉਹ ਕਹਿੰਦੀ ਕਿ ਇਸ ਵਜੂਦ ਤੋਂ ਵੱਖ ਜੋ ਕੁੱਝ ਵੀ ਏ, ਉਹ ਕੁੱਝ ਵੀ ਨਹੀਂ। ਉਹ ਆਸ਼ਕ ਦੀ ਜ਼ਾਤ ਵਿਚ ਸਮਾਜਾਂ ਨੂੰ ਜੰਨਤ ਸਮਝਦੀ ਤੇ ਬਾਕੀ ਹਰ ਸ਼ੈਅ ਨੂੰ ਦੋਜ਼ਖ। ਉਹ ਗਿਆਨ-ਧਿਆਨ ਦਾ ਦੀਵਾ ਜਗਾਏ ਅਪਣੇ ਖ਼ਵਾਬ ਦੀ ਤਾਮੀਰ ਦੀ ਤਲਾਸ਼ ਵਿਚ ਸੀ। ਤੇ ਤਲਾਸ਼ ਮਨੁੱਖ ਦੀ ਫ਼ਿਤਰੀ ਸ਼ੌਕ ਰਿਹਾ ਏ। ਇਸ ਸ਼ੌਕ ਵਿਚ ਮਗਨ ਉਹ ਘਰੋਂ ਨੰਗੇ ਪੈਰ ਨਿਕਲੀ ਸੀ। ਸਰੀਰ ਤੇ ਲੱਗੇ ਕੱਪੜਿਆਂ ਤੋਂ ਛੁੱਟ ਕੁੱਝ ਵੀ ਨਾਲ਼ ਨਹੀਂ ਸੀ ਲਿਆ ਉਸਨੇ। ਫਿਰ ਵੀ ਉਹ ਖ਼ੁਸ਼ ਸੀ ਆਪਣੇ ਦੁਸ਼ਿਅੰਤ ਨਾਲ।

ਗੁੰਜਾਨ ਆਬਾਦ ਸ਼ਹਿਰ ਵਿਚ ਉਹਦਾ ਜੀਵਨ ਵੀਰਾਨੀ ਦੀ ਸ਼ਿਕਾਰ ਸੀ। ਉਹ ਉਦਾਸ ਤੇ ਨਿੰਮੋਝਾਣ ਰਹਿੰਦੀ ਸੀ। ਸਦੀਆਂ ਤੋਂ ਚਲੀ ਆ ਰਹੀਆਂ ਉਹੋ ਰਸਮਾਂ, ਉਹੋ ਰਿਵਾਜ਼ ਤੇ ਮਾਹੌਲ ਦੀ ਉਹੋ ਇਕ ਰੰਗੀ ਈਰਖਾ, ਨਫ਼ਰਤ ਅਤੇ ਹਸਦ ਦੀ ਚਾਰ ਦਿਵਾਰੀ ਵਿਚ ਬੰਦ ਪਿਆ ਹੋਇਆ ਲੂਲਾ ਸਮਾਜ। ਤੇ ਉਸ ਵਿਚ ਰੂਹਾਂ ਨੂੰ ਕਤਲ ਕਰਨ ਵਾਲੇ ਨਫ਼ਸਪ੍ਰਸਤ ਚੌਧਰੀਆਂ ਦਾ ਗਲਬਾ। ਇਹ ਚੌਧਰੀ— ਚਿੱਟੇ ਲੀੜਿਆਂ ਵਿਚ ਫਿਰਨ ਵਾਲੇ ਸ਼ੂਕਦੇ ਨਾਗ। ਇਹ ਸ਼ਾਹ ਕਾਲੇ ਦੁਸ਼ਟ। ਸ਼ਹਿਰ ਦੀ ਉਸ ਭੀੜ ਵਿਚ ਉਹਦੇ ਜਜ਼ਬਾਤ, ਉਹਦੀਆਂ ਸੱਧਰਾਂ ਤੇ ਤਾਂਘਾਂ ਘੁਟ ਘੁਟ ਕੇ ਦਮ ਤੋੜ ਰਹੀਆਂ ਸਨ। ਬੁੱਢੇ ਸਮਾਜ ਦੇ ਜਵਾਨ ਹਾਕਮ। ਜ਼ਮ-ਜ਼ਮ ਦੇ ਪਾਣੀ ਨੂੰ ਗੰਗਾ ਜਲ ਵਿਚ ਮਿਲਦੇ ਹਰਗਿਜ਼ ਨਹੀਂ ਸਨ ਵੇਖ ਸਕਦੇ। ਉਹਨਾਂ ਦੇ ਖ਼ਿਆਲ ਮੂਜਬ ਇਸ ਤਰ੍ਹਾਂ ਦੋਨਾਂ ਪਾਣੀਆਂ ਦੀ ਪਵਿੱਤਰਤਾ ਭੰਗ ਹੋ ਜਾਂਦੀ ਅਤੇ ਇੰਜ ਪਾਕੀ ਤੇ ਪਲੀਤੀ ਦਾ ਮਿਲਾਪ ਦਰਿਆਵਾਂ 'ਚ ਹੜ੍ਹ ਲਿਆ ਸਕਦਾ ਸੀ। ਹੜ੍ਹ ਵਿਚ ਜਾਨੀ ਤੇ ਮਾਲੀ ਨੁਕਸਾਨ ਹੋ ਵੀ ਸਕਦਾ ਸੀ। ਪਰ ਉਹਨੂੰ ਪੱਕਾ ਯਕੀਨ ਸੀ ਬਈ ਪਾਣੀ ਭਾਵੇਂ ਜ਼ਮਜ਼ਮ ਦਾ ਹੋਵੇ ਜਾਂ ਗੰਗਾ ਦਾ, ਉਹ ਸਿਰਫ਼ ਪਾਣੀ ਹੁੰਦਾ ਏ। ਬੇਰੰਗ, ਬੇਮਜ਼ਹਬ, ਬੇਨਸਲ, ਬੇਜ਼ਾਤ, ਸਿਰਫ਼ ਪਾਕ, ਸਾਫ਼ ਤੇ ਸ਼ਫਾਫ਼। ਉਹ ਭੀੜ ਵਿਚ ਉਹਨੂੰ ਸ਼ਬਦਾਂ ਦੇ ਤੀਰ ਮਾਰੇ ਜਾਂਦੇ, ਜਿਹੜੇ ਉਹਨੂੰ ਛਲਨੀ ਕਰ ਦਿੰਦੇ। ਉਹ ਆਪ ਤਾਂ ਸ਼ਬਦਾਂ ਨੂੰ ਵਜ਼ੂ ਕਰਾਕੇ ਇਸਤੇਮਾਲ ਕਰਦੀ ਸੀ, ਪਰ ਉਸ ਤੇ ਹਮੇਸ਼ਾ ਬੇਗ਼ੁਸਲ ਲਫ਼ਜ਼ਾਂ ਦਾ ਹਮਲਾ ਹੁੰਦਾ ਰਹਿੰਦਾ ਸੀ। ਉਹਦੀ ਰੂਹ ਤੜਫਦੀ ਰਹਿੰਦੀ। ਸ਼ਹਿਰ ਵਿਚ ਉਹ ਜਿੰਨੇ ਦਿਨ ਵੀ ਰਹੀ, ਉਦਾਸ ਹੀ ਰਹੀ। ਥੱਕੀ ਥੱਕੀ ਜਿਹੀ ਤੇ ਅਖੀਰ ਉਹਨੇ ਭੱਜਣ ਦਾ ਫ਼ੈਸਲਾ ਕਰ ਲਿਆ। ਅਪਨੇ ਦੁਸ਼ਿਅੰਤ ਨਾਲ਼, ਅਸਮਾਨ ਅਥਾਹ ਡੂੰਘਾਈਆਂ ਵਿਚ ਗਵਾਚਣ ਲਈ।

ਉਹ ਕੁਦਰਤ ਤੇ ਬਖਸ਼ੇ ਹੋਏ ਉਹਨਾਂ ਹਰੇ ਜੰਗਲਾਂ ਵਿਚ ਆ ਨਿਕਲੀ ਜਿਹੜੀ ਪਥਰੀਲੀ ਚੱਟਾਨਾਂ ਤੇ ਮੈਦਾਨਾਂ ਦੇ ਜ਼ੇਵਰ ਨਾਲ਼ ਸਜੇ ਸਨ। ਬਰਫ਼ ਪੋਸ਼ ਪਹਾੜ ਬਦਲਾਂ ਦੀ ਮਸਤ ਟੋਰ, ਨਦੀ ਨਾਲਿਆਂ ਦੇ ਸੰਗੀਤ ਵਿਚ ਅਪਣੇ ਜਾਨਮ ਨੂੰ ਹੱਸਦਿਆਂ ਵੇਖ ਕੇ ਉਹਦੀ ਹਯਾਤੀ ਦੀਆਂ ਜੰਮੀਆਂ ਮੁਸਕਰਾਹਟਾਂ ਪਿਘਲ ਗਈਆਂ ਸਨ। ਉਹ ਮਹਿਬੂਬ ਦੀਆਂ ਬਾਹਵਾਂ ਵਿਚ ਮਸਤ ਹੁਲਾਰੇ ਖਾਂਦੀ ਤੇ

ਅੰਗੜਾਈਆਂ ਲੈਂਦੀ। ਦੁਸ਼ਿਅੰਤ ਉਹਦਿਆਂ ਬੁੱਲ੍ਹਾਂ ਨੂੰ ਗਰਮਾਂਦਾ। ਤੇ ਅੱਖਾਂ ਨੂੰ ਠੰਡ ਪਾਂਦਾ। ਫੁੱਲਾਂ ਦੀ ਸੇਜ ਤੇ ਉਹ ਲੇਟਦੀ। ਕਵਾਰੇ ਘਾਹ ਵਾਲੀਆਂ ਢਲਵਾਨਾਂ ਤੇ ਰੇਂਗਦੀ। ਆਬਸ਼ਾਰਾਂ ਦੀ ਬੁਛਾੜ ਨਾਲ਼ ਆਪਣੇ ਪਿੰਡੇ ਦੀਆਂ ਚਿੰਗਾਰੀਆਂ ਨੂੰ ਬੁਝਾਉਂਦੀ ਤੇ ਫਿਰ ਅਪਣੇ ਦੇਵਤਾ ਨੂੰ ਨਾਲ਼ ਲੈ ਕੇ ਕੁਦਰਤ ਦੇ ਰੰਗਾਂ ਵਿਚ ਗੁੰਮ ਹੋ ਜਾਂਦੀ। ਖ਼ੁਦਾ ਦੀ ਏਸ ਬੇਦਾਗ਼ ਵਾਦੀ ਵਿਚ ਉਹ ਬਹੁਤ ਖ਼ੁਸ਼ ਸੀ।

ਵਕਤ ਤੇਜ਼ੀ ਨਾਲ਼ ਲੰਘ ਰਿਹਾ ਸੀ। ਇਕ ਯੁਗ ਬੀਤ ਗਿਆ। ਪਰ ਉਸ ਦੇ ਪਿਆਰ ਵਿਚ ਕੋਈ ਫ਼ਰਕ ਨਹੀਂ ਸੀ ਪਿਆ। ਉਹਦੀ ਰੂਹ ਆਪਣੇ ਦੇਵਤਾ ਦੀ ਰੂਹ ਵਿਚ ਸਮਾ ਚੁੱਕੀ ਸੀ। ਪਰ ਉਹਦਾ ਦੁਸ਼ਿਅੰਤ ਇੱਕੋ ਕਿਸਮ ਦੇ ਮੌਸਮ ਤੋਂ ਉਕਤਾ ਗਿਆ ਸੀ ਤੇ ਉਹਦੇ ਚੁੰਗਲ ਤੋਂ ਨਿਕਲਣ ਦਾ ਕੋਈ ਰਾਹ ਢੂੰਡਣ ਲੱਗਾ ਸੀ। ਸੂਰਜ ਦੀ ਤਪਸ਼ ਦਿਨ-ਬ-ਦਿਨ ਘਟਦੀ ਜਾ ਰਹੀ ਸੀ ਪਰ ਉਹ ਇਸ਼ਕ ਦੇ ਦਰਿਆ ਵਿਚ ਏਨੀ ਗਹਿਰਾਈ ਤਕ ਡੁੱਬ ਚੁੱਕੀ ਸੀ ਕਿ ਆਉਣ ਵਾਲੇ ਖਤਰੇ ਨੂੰ ਮਹਿਸੂਸ ਹੀ ਨਹੀਂ ਕਰ ਸਕੀ। ਦੁਸ਼ਿਅੰਤ ਇਸ਼ਕ ਦੀ ਮਾਰਫ਼ਤ ਨੂੰ ਸਮਝਣ ਦੀ ਬਜਾਏ, ਜ਼ਾਤ ਦੀ ਹਕੀਕਤ ਨੂੰ ਪਛਾਨਣ ਦੀ ਬਜਾਏ ਆਪਣੇ ਆਕਾਰ ਨੂੰ ਖ਼ੁਦਾ ਸਮਝਣ ਲੱਗਾ। ਉਹ ਪਲ ਪਲ ਉਹਦੀ ਮੁਠੀ 'ਚੋਂ ਫਿਸਲਣ ਲੱਗਾ ਤੇ ਕਹਿਣ ਲੱਗਾ ਮੈਂ ਆਪਣੀ ਜ਼ਿੰਦਗੀ ਤੇਰੀ ਜ਼ਰੂਰਤ ਤੇ ਕੁਰਬਾਨ ਨਹੀਂ ਕਰ ਸਕਦਾ। ਕਿਉਂ ਜੋ ਮੈਂ ਆਪ ਕੁਰਬਾਨ ਨਹੀਂ ਹੋਣਾ ਚਾਹੁੰਦਾ। ਦੁਸ਼ਿਅੰਤ ਦੇ ਸ਼ਬਦ ਸੁਣਕੇ ਉਹ ਤੜਫਣ ਲੱਗੀ ਅਤੇ ਆਪਣੇ ਅੰਦਰ ਟੁੱਟਦੇ-ਭੱਜਦੇ ਜਜ਼ਬਿਆਂ ਨੂੰ ਇੱਕਠਿਆਂ ਕਰਦਿਆਂ ਹੋਇਆਂ ਬੋਲੀ, "ਦੁਸ਼ਿਅੰਤ! ਇਹ ਸਭ ਅਹਿਸਾਸ ਦੀ ਗੱਲ ਏ। ਨਹੀਂ ਤਾਂ ਹਰ ਸ਼ੈਅ ਉਹੋ ਜੇਹੀ ਏ ਜੋ ਪਹਿਲਾਂ ਸੀ। ਸਿਰਫ਼ ਤੂੰ ਬਦਲ ਗਿਆ ਏਂ।"

"ਮੈਂ ਬਦਲਿਆ ਨਹੀਂ ਆਂ। ਮੈਂ ਇਕ ਇਨਸਾਨ ਹਾਂ ਤੇ ਇਨਸਾਨ ਦੇ ਤੌਰ ਤੇ ਜੀਣਾ ਚਾਹੁੰਨਾਂ ਵਾਂ। ਫਰਿਸ਼ਤਿਆਂ ਵਾਂਗਰ ਨਹੀਂ।"

... ਤੇ ਆਪਣੇ ਆਪ ਨੂੰ ਇਨਸਾਨ ਸਮਝਣ ਵਾਲਾ ਦੁਸ਼ਿਅੰਤ ਉਹਦੇ ਹੱਥਾਂ 'ਚੋਂ ਤਿਲਕਦਾ ਰਿਹਾ। ਤਿਲਕਣ ਦੇ ਇਸ ਲਗਾਤਾਰ ਅਮਲ ਕਾਰਨ ਉਹਦੀਆਂ ਸੱਧਰਾਂ ਦੇ ਗੁਲਾਬ ਮੁਰਝਾਣ ਲੱਗੇ। ਦਿਲ ਦੀ ਦੁਨੀਆ ਵੀਰਾਨ ਹੋਣ ਲੱਗੀ। ਉਹਨੂੰ ਕੀ ਪਤਾ ਸੀ ਕਿ ਏਨਾ ਪੈਂਡਾ ਲੰਘ ਆਉਣ ਦੇ ਬਾਵਜੂਦ ਵੀ ਇਕ ਰੂਹ ਦੂਜੀ ਰੂਹ ਵਿਚ ਜਜ਼ਬ ਨਹੀਂ ਹੋ ਸਕੇਗੀ। ਉਹਨੇ ਤਾਂ ਅਪਨੇ ਮਾਹੀਂਵਾਲ ਨੂੰ ਦਿਲ ਦਾ ਮਾਸ ਖੁਆਇਆ ਸੀ। ਰੂਹ ਦਾ ਸ਼ਰਬਤ ਪਿਲਾਇਆ ਸੀ। ਪਰ ਉਹਦੀ ਸਾਰੀ ਇਬਾਦਤ ਸਾਰੀ ਤਪੱਸਿਆ ਭੰਗ ਹੋ ਗਈ ਸੀ। ਫਿਰ ਸ਼ਿੰਗਰਫੀਵਾਦੀ ਦੀ ਧਰਤੀ ਵਿਚ ਸੁਰਾਖ ਪੈ ਗਏ ਤੇ ਉਹਨਾਂ ਸੁਰਾਖਾਂ ਵਿੱਚੋਂ ਨਿਉਲੇ ਬਾਹਰ ਨਿਕਲ ਆਏ। ਨਿਉਲੇ ਆਪਣੀ ਤੇਜ਼ ਨੋਕਦਾਰ ਅੱਖਾਂ ਨਾਲ਼ ਉਹਨੂੰ ਢੂੰਡਣ ਲੱਗੇ। ਨਿਉਲਿਆਂ ਨੂੰ ਵੇਖਕੇ ਸਬਜ਼ ਜੰਗਲ, ਹਰੇ ਮੈਦਾਨ, ਬਰਫ਼ਪੋਸ਼ ਟੀਸੀਆਂ ਤੇ ਪਹਾੜੀ ਨਾਲ਼ੇ ਸਭ ਕੰਬਣ ਲੱਗੇ। ਤੇਜ਼ ਹਵਾਵਾਂ ਚੱਲਣ ਲੱਗੀਆਂ। ਆਂਧੀ ਕਾਰਨ ਰੁੱਖ ਜ਼ਖਮੀ ਹੋ ਹੋ ਕੇ ਡਿੱਗਣ ਲੱਗੇ। ਵੀਰਾਨੀ ਫੈਲਣ ਲੱਗੀ। ਨਿਉਲਿਆਂ ਦੀਆਂ ਆਵਾਜ਼ਾਂ ਨਾਲ਼ ਚਾਰੋਂ ਪਾਸੇ ਜਨੂੰਨ ਦੇ

ਸਰਕੰਡੇ ਉਭਰ ਆਏ। ਤੇ ਉਹਦਾ ਨਾਗ ਦੇਵਤਾ ਨਿਉਲਿਆਂ ਦਾ ਮੁਕਾਬਲਾ ਕਰਨ ਦੀ ਬਜਾਏ ਭੱਜ ਗਿਆ। ਉਹਨੂੰ ਕੱਲਿਆਂ ਛੱਡ ਕੇ। ਉਹ ਰੇਤ ਦਾ ਘਰ ਨਿਕਲਿਆ ਜੋ ਧੜਾਮ ਕਰਕੇ ਡਿੱਗ ਪਿਆ। ਜ਼ਿੰਦਗੀ ਦੇ ਭਾਰ ਨੂੰ ਮੋਢਾ ਦੇਣ ਦੀ ਥਾਂ ਉਹਨੇ ਭੱਜਣ ਦਾ ਰਾਹ ਫੜਿਆ ਤੇ ਸਾਰੇ ਕਿੱਸੇ ਦਾ ਖ਼ਾਤਮਾ ਕਰ ਦਿੱਤਾ।

ਦੁਸ਼ਿਅੰਤ ਦੇ ਨੱਠਣ ਮਗਲੋਂ ਉਹਦੀ ਮਸਤੀ ਦੀਆਂ ਰੁੱਤਾਂ ਸੌਂ ਗਈਆਂ, ਘੁੱਪ ਹਨੇਰਾ ਫੈਲ ਗਿਆ ਅਤੇ ਉਹ ਬੇਸਲਾਮਤੀ ਦਾ ਸ਼ਿਕਾਰ ਹੋ ਗਈ। ਸਮਾਜ ਦੇ ਅੰਗਿਆਰਿਆਂ ਨਾਲ਼ ਦੁਸ਼ਮਣੀ ਪਾਲ ਕੇ ਉਹਦੇ ਹੱਥ ਸੜ ਬਣ ਗਏ। ਦਿਲ ਬੁੱਝ ਗਿਆ। ਘੁਟਨ, ਉਦਾਸੀ, ਡਰ, ਖੌਫ਼ ਤੇ ਤਬਾਹੀ ਸਮਾਜ ਵਲੋਂ ਉਹਨੂੰ ਦਿੱਤੀਆਂ ਗਈਆਂ ਸੁਗਾਤਾਂ ਸਨ। ਉਸ ਦੀ ਜ਼ਿੰਦਗੀ ਦੀ ਬੇੜੀ ਟੁੱਟ ਗਈ ਤੇ ਦਰਦ ਦੀਆਂ ਗੂੰਗੀਆਂ ਫੌਜਾਂ ਟੁੱਟੀ ਬੇੜੀ ਨੂੰ ਡੋਬਣ ਲੱਗੀਆਂ। ਸਿਤਮ ਦੇ ਤੂਫ਼ਾਨ ਉਮੜ ਪਏ। ਅਣਸੁਣੀ ਚੀਕਾਂ ਦਾ ਸ਼ੋਰ ਉਹਨੂੰ ਡੱਸਣ ਲੱਗਾ। ਸਮਾਜ ਦੇ ਭੌਂਕੂ ਕੁੱਤੇ ਉਹਨੂੰ ਸਤਾਣ ਲੱਗੇ। ਕੁੱਤੇ ਗੁਰਾਉਂਦੇ ਰਹੇ ਅਤੇ ਉਹ... ਥੱਕੀ ਟੁੱਟੀ, ਡਰੀ-ਸਹਿਮੀ ਉਦਾਸ ਤੇ ਵੀਰਾਨ ਪਲ ਪਲ ਖ਼ਤਮ ਹੋਣ ਲੱਗੀ। ਉਸ ਅੰਦਰ ਸੁਣਨ ਦੀ ਤਾਕਤ ਖ਼ਤਮ ਹੋਣ ਲੱਗੀ। ਲਫ਼ਜ਼ ਗੂੰਗੇ ਹੋਣ ਲੱਗੇ ਤੇ ਫਿਰ ਗੂੰਗੇ ਸ਼ਬਦ ਜਿਸਮ ਦੀ ਗੁਫਾ 'ਚ ਗੁੰਮ ਹੋਣ ਲੱਗੇ। ਫਿਰ ਚੋਖੇ ਚਿਰ ਮਗਰੋਂ ਗੁਆਚੇ ਹੋਏ ਸ਼ਬਦਾਂ ਦੀ ਸਲੀਬ ਚੁੱਕ ਕੇ ਇਕ ਲਾਸ਼ ਸਾਰ 'ਚੋਂ ਬਾਹਰ ਆਈ ਤੇ ਸ਼ਹਿਰ ਤੇ ਵਿਚਕਾਰ ਖੜ੍ਹੇ ਮੀਨਾਰ ਉਤੇ ਜਮ ਗਈ ਤਾਂ ਜੋ ਗੁੰਮਸ਼ੁਦਾ ਲਫ਼ਜ਼ਾਂ ਦੀ ਇਬਾਰਤ ਨੂੰ ਆਣ ਜਾਣ ਵਾਲੇ ਰਾਹੀ ਪੜ੍ਹਦੇ ਰਹਿਣ। ਲਾਸ਼ ਦੇ ਨੰਗੇ ਕਫ਼ਨ ਉਤੇ ਲਫ਼ਜ਼ਾਂ ਦੇ ਅਰਥ ਇੰਜ ਬਿਖਰੇ ਹੋਏ ਸਨ "ਹਯਾਤੀ ਦਾ ਧਰਮ ਸਿਰਫ਼ ਪਿਆਰ ਏ। ਮੌਤ ਦਾ ਕੋਈ ਮਜ਼ਹਬ ਨਹੀਂ। ਲਾਸ਼ ਦਾ ਕੋਈ ਧਰਮ ਨਹੀਂ।"

# ਉਡਾਰੂ ਸੱਪ ਦਾ ਡੰਗ

ਆਪਣੇ ਰੱਤ 'ਚ ਨਹਾਇਆ ਹੋਇਆ ਮਨੁੱਖ। ਸੁਰਖ਼ ਅੱਖਾਂ, ਸੁਰਖ਼ ਬੁੱਲਾਂ, ਸੁਰਖ਼ ਹੱਥਾਂ ਤੇ ਸੁਰਖ਼ ਪੈਰਾਂ ਵਾਲਾ ਆਦਮੀ, ਮੈਨੂੰ ਆਪਣੀ ਬਾਲੀ ਹੋਈ ਅੱਗ ਬਖਸ਼ ਗਿਆ ਏ ਤੇ ਹੁਕਮ ਦੇ ਗਿਆ ਏ ਬਈ ਮੈਂ ਇਸ ਅੱਗ ਨੂੰ ਅਪਣੇ ਸਿਰ ਤੇ ਚੁੱਕੀ ਫਿਰਾਂ। ਇਸ ਅੱਗ ਨੂੰ ਲੈ ਕੇ ਸ਼ਹਿਰਾਂ, ਪਿੰਡਾਂ, ਜੰਗਲਾਂ ਤੇ ਮਾਰੂਥਲਾਂ 'ਚ ਫਿਰਦੀ ਰਹਾਂ। ਸਿਰ 'ਤੇ ਚੁੱਕੀ ਇਹ ਅੱਗ ਲਾਵੇ ਦੀ ਸ਼ਕਲ 'ਚ ਮੇਰੇ ਸਰੀਰ ਵਿਚ ਘੁਲੀ ਹੋਈ ਏ। ਮੇਰੀਆਂ ਹੱਡੀਆਂ ਵਿਚ ਰਚੀ-ਵਸੀ ਏ। ਇਸ ਅੱਗ ਦੇ ਭਾਂਬੜ 'ਚ ਸਿਰਫ਼ ਮੇਰਾ ਆਪਾ ਸੜ ਰਿਹਾ ਏ। ਕਿਉਂ ਨਾ ਸੜੇ? ਇਕ ਹਰੇ ਭਰੇ ਬਾਗ਼ ਦੀ ਮਾਲਕਨ ਹੁੰਦਿਆਂ ਹੋਇਆਂ ਵੀ ਮੈਨੂੰ ਇਸ ਅੱਗ ਵਿਚ ਕੁੱਦਣ ਦਾ ਚਾਅ ਚੜ੍ਹਿਆ ਸੀ। ਮੇਰੀ ਗ੍ਰਿਹਿਸਥੀ ਦਾ ਮਾਲਕ ਦਿਲਾਵਰ ਮੇਰਾ ਹਰ ਤਰ੍ਹਾਂ ਨਾਲ਼ ਖ਼ਿਆਲ ਰਖਦਾ ਸੀ। ਉਹ ਮੇਰੇ ਫੁੱਲਾਂ ਨੂੰ ਪਾਣੀ ਦਿੰਦਾ। ਬੂਟੇ ਸਜਾਉਂਦਾ। ਉਹਨਾਂ ਨੂੰ ਹਸਾਉਂਦਾ। ਮੈਂ ਖੁਸ਼ ਸਾਂ। ਫੁੱਲ ਖੁਸ਼ ਸਨ ਤੇ ਮਾਲੀ ਖੁਸ਼ ਸੀ। ਜ਼ਿੰਦਗੀ ਹੱਸਦਿਆਂ ਖੇਡਦਿਆਂ ਲੰਘ ਰਹੀ ਸੀ। ਮੇਰਾ ਬੜਾ ਉੱਚਾ ਚੁਬਾਰਾ ਸੀ। ਬੁਰਜਾਂ ਵਾਲਾ। ਤੇ ਉਹਨਾਂ ਬੁਰਜਾਂ 'ਚੋਂ ਹੀ ਇਕ ਬੁਰਜ ਖੌਰੇ ਕਿਹੜੀ ਘੜੀ ਮੇਰੇ ਸੀਨੇ ਅੰਦਰ ਖੁੱਭਿਆ ਸੀ, ਉਸ ਉਚੇ ਬੁਰਜ ਦਾ ਨਾਂ ਅਨਾਰਗੁਲ ਸੀ। ਸੁਰਖ਼ ਮੁਹਾਂਦਰਾ, ਸੁਰਖ਼ ਅੱਖਾਂ, ਸੁਰਖ਼ ਬੁੱਲ੍ਹਾਂ, ਸੁਰਖ਼ ਹੱਥਾਂ ਤੇ ਸੁਰਖ਼ ਪੈਰਾਂ ਵਾਲਾ ਅਨਾਰਗੁਲ, ਜਿਹੜਾ ਮੈਨੂੰ ਆਪਣੀ ਬਾਲੀ ਹੋਈ ਅੱਗ ਬਖਸ਼ ਗਿਆ ਏ। ਅਨਾਰਗੁਲ ...ਚੌੜਾ ਸੀਨਾ, ਚੁਸਤ ਸਰੀਰ। ਬਿਲਕੁਲ ਅਲਫ਼ ਲੈਲਾ ਦੀਆਂ ਕਹਾਣੀਆਂ ਦਾ ਹੀਰੋ ਲੱਗਦਾ ਸੀ ਉਹ ਮੈਨੂੰ। ਕਾਫ਼ਰ ਅਰਬਾਂ ਦੇ ਵੱਡੇ ਦੇਵਤਾ ਹੱਬਲ ਵਾਂਗਰ। ਉਹਦੀ ਸੋਹਣੀ ਸੂਰਤ ਮੈਨੂੰ ਕਾਫ਼ਰ ਬਣਾ ਗਈ। ਮੈਂ ਆਪਣੇ ਖੁਦਾ ਨੂੰ ਭੁੱਲ ਗਈ। ਦਿਲਾਵਰ ਨੂੰ ਭੁਲ ਗਈ। ਆਪਣੇ ਫੁੱਲਾਂ ਨੂੰ ਭੁੱਲ ਗਈ। ਹਸਦੀ ਖੇਡਦੀ ਜ਼ਿੰਦਗੀ, ਉਚਾ ਚੁਬਾਰਾ, ਬੁਰਜਾਂ ਵਾਲਾ ਸਭ ਦੇਵਤਾ ਦੀ ਇਕ ਨਜ਼ਰ ਦੇ ਨਾਲ਼ ਭਸਮ ਹੋ ਗਿਆ। ਤੇ ਬਾਕੀ ਰਹਿ ਗਿਆ ਇੱਕੋ ਬੁਰਜ- ਕਰਮਾ ਵਾਲਾ, ਭਾਗਾਂ ਵਾਲਾ ਅਨਾਰਗੁਲ। ਮੈਂ ਕੁਫ਼ਰ ਦੇ ਜਾਲ ਵਿਚ ਫਸ ਗਈ ਤੇ ਅਨਾਰਗੁਲ ਨੂੰ ਜਨਮ ਜਨਮ ਦਾ ਸਾਥੀ ਸਮਝਣ ਲੱਗੀ। ਮੈਂ ਆਪਣੀ ਬੇਮਕਸਦ ਜ਼ਿੰਦਗੀ ਦਾ ਇੱਕੋ ਮਕਸਦ ਬਣਾ ਲਿਆ ਬਈ ਅਨਾਰਗੁਲ ਨੂੰ ਵੇਖਦੀ ਰਹਾਂ। ਜ਼ਖ਼ਮੀ ਪੰਛੀ ਵਾਂਗ ਉਹਦੇ ਅੱਗੇ ਪਿੱਛੇ ਫੜਫੜਾਂਦੀ ਰਹਾਂ ਤੇ ਉਹਦੇ ਵਜੂਦ 'ਚ ਢਲ ਕੇ ਖ਼ਤਮ ਹੋ ਜਾਵਾਂ। ਮੈਂ ਸਮਾਜੀ ਕਾਨੂੰਨ ਦੀ ਪੁਰਾਣੀ ਕਿਤਾਬ ਫਾੜ ਦੇਣਾ ਚਾਹੁੰਦੀ ਸਾਂ ਤੇ ਰੱਬੀ ਕਾਨੂੰਨ ਮੁਤਾਬਕ ਆਪਣੀ

ਹਯਾਤੀ ਗੁਜ਼ਾਰਨਾ ਚਾਹੁੰਦੀ ਸਾਂ। ਉਸ ਕਾਨੂੰਨ ਮੁਤਾਬਕ ਜਿਹਦੇ ਸਦਕੇ ਧਰਤੀ ਸੂਰਜ ਦੇ ਗਿਰਦ ਘੁੰਮਦੀ ਏ ਅਤੇ ਮੇਰੀ ਧਰਤੀ ਦਾ ਸੂਰਜ ਸੀ ਅਨਾਰਗੁਲ। ਮੇਰੇ ਕੁਫ਼ਰ ਦਾ ਜਨਮਦਾਤਾ। ਮੇਰਾ ਹੱਬਲ ਦੇਵਤਾ।

ਮੈਨੂੰ ਉਚੇ ਚੁਬਾਰੇ ਵਾਲਾ ਘਰ ਇਕ ਕਬਰ ਲੱਗਣ ਲੱਗਾ ਸੀ। ਜਿਸ 'ਚ ਮੈਂ ਆਪਣੀ ਹਯਾਤੀ ਨੂੰ ਦਫ਼ਨ ਕੀਤਾ ਹੋਇਆ ਸੀ। ਮੈਂ ਮਹਿਸੂਸ ਕਰਨ ਲੱਗੀ ਕਿ ਦਿਲਾਵਰ ਨੇ ਮੇਰੇ ਜਿਸਮ ਨਾਲ਼, ਮੇਰੇ ਚੁਬਾਰੇ ਨਾਲ਼ ਤੇ ਮੇਰੇ ਪੈਸੇ ਨਾਲ਼ ਵਿਆਹ ਕੀਤਾ ਏ, ਮੇਰੀ ਰੂਹ ਨਾਲ਼ ਨਹੀਂ। ਮੈਂ ਸੋਚਦੀ ਬਈ ਜੇ ਦਿਲਾਵਰ ਦਾ ਵਿਆਹ ਮੇਰੀ ਰੂਹ ਨਾਲ਼ ਹੋਇਆ ਹੁੰਦਾ ਤਾਂ ਅਨਾਰਗੁਲ ਦਾ ਕਿਤੇ ਵਜੂਦ ਹੀ ਨਹੀਂ ਸੀ ਹੋਣਾ। ਇਸ ਸੋਚ ਨੇਂ ਮੇਰੀ ਰੂਹ ਨੂੰ ਬਾਗ਼ੀ ਬਣਾ ਦਿੱਤਾ। ਮੈਂ ਆਪਣੇ ਦਿਮਾਗ਼ ਨੂੰ ਆਪਣੇ ਨਫ਼ਸ ਦਾ ਬੰਦੀ ਬਣਾ ਦਿੱਤਾ ਤੇ ਦਿਲ ਦੀ ਦਰਗਾਹ ਤੇ ਅਨਾਰਗੁਲ ਦਾ ਦੀਵਾ ਬਾਲ ਛੱਡਿਆ। ਬਾਕੀ ਸਾਰੇ ਦੀਵੇ ਮੈਂ ਬੁਝਾ ਦਿੱਤੇ। ਦਿਲਾਵਰ, ਬੱਚੇ, ਮਾਪੇ, ਭੈਣ, ਭਰਾ, ਸੰਬੰਧੀ, ਸਭ ਹਨੇਰੇ ਵਿਚ ਅਲੋਪ ਹੋ ਗਏ। ਹੁਣ ਦਰਗਾਹ ਤੇ ਸਿਰਫ਼ ਇੱਕੋ ਦੀਵਾ ਬਲਦਾ ਸੀ। ਕੁਫ਼ਰ ਦਾ ਦੀਵਾ। ਕਰਮਾਂ ਵਾਲਾ, ਲਾਟਾਂ ਵਾਲਾ ਅਨਾਰਗੁਲ ਦਾ ਦੀਵਾ।

ਮੈਨੂੰ ਦੇਵਤਾ ਦੇ ਚਰਨਾਂ 'ਚ ਬਹਿ ਕੇ ਸਰੂਰ ਮਿਲਦਾ। ਉਹਦੇ ਪਿੰਡੇ ਨਾਲ਼ ਪਿੰਡਾ ਰਗੜਨ ਵਿਚ ਸਵਾਦ ਆਉਂਦਾ। ਪਰਮ ਆਨੰਦ ਮਿਲਦਾ। ਰੱਬ ਨੇ ਸਰੀਰ ਨੂੰ ਰੂਹ ਦਾ ਮੰਦਰ ਬਣਾਇਆ ਹੋਇਆ ਏ ਪਰ ਮੇਰੇ ਮੰਦਰ ਦਾ ਕਲਸ ਬਣ ਗਿਆ ਮੇਰਾ ਹੱਬਲ ਦੇਵਤਾ ਤੇ ਫਿਰ ਸਭ ਲਿਸ਼ਕਦੀਆਂ ਸ਼ੈਆਂ ਮੇਰੇ ਲਈ ਬੇਕਾਰ ਹੋ ਗਈਆਂ। ਮੈਂ ਆਪਣੇ ਖ਼ਵਾਬਾਂ ਦੇ ਸ਼ਹਿਜ਼ਾਦੇ ਨੂੰ ਹਾਸਲ ਕਰਕੇ ਬਹੁਤ ਖ਼ੁਸ਼ ਸਾਂ। ਮੈਂ ਉਹਨੂੰ ਪਿਆਰ ਦਾ ਸਾਗਰ ਸਮਝ ਲਿਆ ਸੀ ਤੇ ਉਸ 'ਚ ਡੁੱਬ ਗਈ। ਮੇਰੀ ਤ੍ਰਿਹਾਈ ਧਰਤੀ ਰੱਜ ਕੇ ਸੈਰਾਬ ਹੋਣ ਲੱਗੀ। ਅਨਾਰਗੁਲ ਦੇ ਸਰੀਰ 'ਚੋਂ ਮੈਨੂੰ ਅਨਾਰ ਦੇ ਲਾਲ ਲਾਲ ਫੁੱਲਾਂ ਦੀ ਖ਼ੁਸ਼ਬੂ ਆਂਦੀ। ਮੇਰੀਆਂ ਸੱਧਰਾਂ ਦੀ ਚੰਚਲ ਨਦੀ ਠਾਠਾਂ ਮਾਰਦੇ ਦਰਿਆ ਵਿਚ ਮਿਲਣ ਲਈ ਮਚਲਦੀ ਰਹਿੰਦੀ ਤੇ ਨਦੀ ਜਦ ਦਰਿਆ ਵਿਚ ਡਿਗਦੀ ਤਾਂ ਇਕ ਸ਼ਾਂਤ ਸਾਗਰ ਦਾ ਰੂਪ ਧਾਰ ਲੈਂਦੀ। ਰਾਤ ਦਾ ਚੰਨ ਤੇ ਦਿਨ ਦਾ ਚਾਨਣ— ਮੇਰਾ ਅਨਾਰਗੁਲ ਮੇਰੇ ਵਿਹੜੇ 'ਚ ਮਹਿਕਣ ਲੱਗਾ। ਮੈਨੂੰ ਹੁਣ ਤੋੜੀ ਗੁਜ਼ਾਰੀਆਂ ਰਾਤਾਂ ਤੇ ਹੰਢਾਏ ਦਿਨ ਔਤਰ ਨਿੱਖ਼ਸਮੇ ਲੱਗਣ ਲੱਗੇ। ਪਰ ਹੱਬਲ ਦੇਵਤਾ ਦਾ ਸੰਗ ਕਰਕੇ ਮੇਰੀ ਰੂਹ ਦੀ ਖੇੜੀ ਜ਼ਮੀਨ ਜ਼ਰਖੇਜ਼ ਹੋ ਗਈ। ਮੈਂ ਆਪਣੇ ਬੀਤੇ ਹੋਏ ਕਲ੍ਹ ਨੂੰ ਭੁੱਲ ਗਈ ਤੇ ਦੂਰ ਤੱਕ ਫੈਲੇ ਹੋਏ ਆਪਣੇ ਲੰਮੇ ਪਰ੍ਛਾਵੇਂ ਨੂੰ ਹੀ ਆਪਣੀ ਜ਼ਾਤ ਸਮਝਣ ਲੱਗੀ। ਅਨਾਰਗੁਲ ਕਰਕੇ ਸਮਾਜ ਦੇ ਬੁੱਢੇ ਰੁੱਖਦਾ ਉਹ ਪੱਕਾ ਤੇ ਮਜ਼ਬੂਤ ਟਾਹਣ ਟੁੱਟ ਗਿਆ, ਜਿਸ ਉਤੇ ਮੈਂ ਅਤੇ ਦਿਲਾਵਰ ਬੈਠੇ ਸਾਂ। ਅਸੀਂ ਦੋਵੇਂ ਡਿਗ ਪਏ। ਦਿਲਾਂਵਰ ਰੇਤੀਲੇ ਖੂਹ ਵਿਚ ਡਿੱਗਿਆ ਤੇ ਮੈਂ ਅਨਾਰਗੁਲ ਦੀ ਝੋਲੀ ਵਿੱਚ... ਦਿਲਾਵਰ ਮੇਰੇ ਹੱਥੋਂ ਫੁੱਲਾਂ ਦਾ ਗੁਲਦਸਤਾ ਖੋਹ ਕੇ ਲੈ ਗਿਆ। ਮੈਨੂੰ ਫੁੱਲਾਂ ਦੇ ਵਿਛੜਨੇ ਦਾ ਕੋਈ ਗ਼ਮ ਨਹੀਂ ਹੋਇਆ। ਮੇਰੇ ਦੇਵਤਾ ਨੇ ਮੈਨੂੰ ਹਰ ਚੀਜ਼ ਤੋਂ ਬੇ ਗ਼ਮ

ਬਣਾ ਦਿੱਤਾ ਸੀ। ਮੈਂ ਹੱਬਲ ਦੇਵਤਾ ਲਈ ਸਭ ਕੁੱਝ ਬਲੀ ਤੇ ਚੜ੍ਹਾ ਦਿਤਾ ਸੀ.

... ਪਰ ਦੇਵਤਾ ਤਾਂ ਦੇਵਤਾ ਹੀ ਹੁੰਦਾ ਏ। ਪੱਥਰ ਦਾ ਇਕ ਬੁੱਤ... ਤੇ ਪੱਥਰ ਕਦੇ ਮੋਮ ਨਹੀਂ ਬਣਿਆ। ਮੈਂ ਹਮੇਸ਼ਾ ਲਈ ਦੇਵਤਾ ਦੇ ਲੜ ਲੱਗਣਾ ਚਾਹੁੰਦੀ ਸਾਂ ਪਰ ਅਨਾਰਗੁਲ ਸਾਗਰ 'ਚ ਖੜ੍ਹੀ ਇਕ ਅਜਿਹੀ ਚੱਟਾਨ ਸੀ, ਜਿਸ ਨਾਲ਼ ਸੁਨਾਮੀ ਲਹਿਰਾਂ ਜਿੰਨੀਆਂ ਮਰਜ਼ੀ ਟਕਰਾਣ, ਉਹ ਉਹਨੂੰ ਰੇਜ਼ਾ ਰੇਜ਼ਾ ਨਹੀਂ ਕਰ ਸਕਦੀਆਂ। ਅਨਾਰਗੁਲ ਨੇ ਮੇਰੇ ਇਸ਼ਕ ਤੇ ਪਿਆਰ ਦੀ ਕਦਰ ਨਹੀਂ ਪਛਾਣੀ। ਉਹਨੇ ਛੇਤੀ ਹੀ ਮੇਰੀ ਰੂਹ ਦੀ ਰੋਗਨੀ ਹਾਂਡੀ ਤੋੜ ਛੱਡੀ। ਮੈਂ ਬੜਾ ਤੜਫੀ। ਮੈਂ ਕੁਰਲਾਈ। ਮੈਂ ਪੱਥਰ ਦੇ ਬੁੱਤ ਨਾਲ਼ ਸਿਰ ਟਕਰਾਇਆ। ਮੈਂ ਜ਼ਖਮੀ ਹੋ ਗਈ ਤੇ ਹੜ ਕੇ ਉੱਚੇ ਬੁਰਜਾਂ ਵਾਲੇ ਚੁਬਾਰੇ 'ਚ ਮੁੜ ਡਿਗ ਪਈ। ਕੱਲਮਕੱਲੀ, ਨਿੰਮੋਝਾਣ। ਮੇਰੇ ਚੁਬਾਰੇ ਦੇ ਸਾਰੇ ਬੁਰਜ ਮੇਰੇ ਸੀਨੇ 'ਚ ਖੁੱਭ ਗਏ। ਮੈਂ ਪੀੜਾਂ 'ਚ ਗੜੁੱਚ ਰਹਿਣ ਲੱਗੀ। ਮੈਨੂੰ ਮੇਰੇ ਕੁਫ਼ਰ ਦਾ ਬਦਲਾ ਮਿਲ ਗਿਆ। ਮੇਰੇ ਕੋਲ ਕੁੱਝ ਵੀ ਨਹੀਂ ਸੀ ਬਚਿਆ। ਦਿਲਾਵਰ, ਫੁੱਲਾਂ ਦਾ ਗੁਲਦਸਤਾ, ਹਸਦੀ ਖੇਡਦੀ ਜ਼ਿੰਦਗੀ, ਸੁਰਖ਼ ਅੱਖਾਂ, ਸੁਰਖ਼ ਬੁੱਲ੍ਹਾਂ, ਸੁਰਖ਼ ਹੱਥਾਂ ਤੇ ਸੁਰਖ਼ ਪੈਰਾਂ ਵਾਲਾ ਅਨਾਰਗੁਲ। ਕੁੱਝ ਵੀ ਤਾਂ ਨਹੀਂ ਏ ਮੇਰੇ ਕੋਲ। ਪਰ ਸਮਾਜੀ ਕਾਨੂੰਨ ਦੀ ਪੁਰਾਣੀ ਕਿਤਾਬ ਨੇ ਅੱਜ ਮੈਨੂੰ ਚਾਰ ਚੁਫੇਰੇ ਘੇਰਿਆ ਹੋਇਆ ਏ। ਇਹ ਪੁਰਾਣੀ ਕਿਤਾਬ ਮੈਂ ਫਾੜਨੀ ਚਾਹੀ ਸੀ ਪਰ ਮੇਰੇ ਨਾਜ਼ਕ ਹੱਥ ਪੁਸਤਕ ਨੂੰ ਫਾੜ ਨਹੀਂ ਸਨ ਸਕੇ। ਇਸ ਕਿਤਾਬ ਦੇ ਸਫ਼ਿਆਂ ਨੇ ਅੱਜ ਮੈਨੂੰ ਮੁਜਰਿਮ ਬਣਾ ਦਿੱਤਾ ਏ। ਕਿਉਂ ਜੇ ਮੇਰੇ ਮੱਥੇ ਤੇ ਅਨਾਰਗੁਲ ਦੀ ਬਖ਼ਸ਼ੀ ਹੋਈ ਅੱਗ ਬਲ ਰਹੀ ਏ।

# ਠੰਡੀ ਕਾਂਗੜੀ

ਮੇਰੇ ਮਕਾਨ ਦੀ ਛੱਤ ਕਸ਼ਮੀਰੀ ਮਜ਼ਦੂਰ ਵਾਂਗ ਬਰਫ਼ ਦਾ ਮਣਾਂ ਭਾਰ ਚੁੱਕ ਕੇ ਥੱਕ ਗਈ ਏ। ਇਸ ਦੇ ਮੱਥੇ 'ਚੋਂ ਮੁੜ੍ਹਕਾ ਚੋ ਰਿਹਾ ਏ। ਬੜੀ ਪਿਆਰੀ ਆਵਾਜ਼ ਏ। ਟਿਪ... ਟਿਪ... ਟਿਪ...। ਕਸ਼ਮੀਰ ਦਾ ਹਰ ਮੌਸਮ ਸੁਹਾਵਣਾ ਹੁੰਦਾ ਏ। ਕੀ ਬਾਗ਼ਾਂ ਦੇ ਖਿੜਣ ਦਾ ਕੀ ਚਨਾਰਾਂ ਦੇ ਪੱਤਰ ਇੱਕੱਠੇ ਕਰਨ ਦਾ। ਪਰ ਜੇ ਇਥੇ ਸਿਆਲ ਕੱਟਣਾ ਹੋਵੇ ਤਾਂ ਹੋਰ ਗਰਮ ਚੀਜ਼ਾਂ ਦੇ ਨਾਲ਼ ਨਾਲ ਕਾਂਗੜੀ ਜ਼ਰੂਰ ਸੇਕਣੀ ਪੈਂਦੀ ਏ। ਕਾਂਗੜੀ... ਫ਼ਿਰਨ ਵਿੱਚ, ਲੋਈ-ਕੰਬਲ ਵਿਚ ਤੇ ਰਜ਼ਾਈ ਵਿਚ ਬੜਾ ਨਿੱਘ ਦਿੰਦੀ ਏ।

ਠੰਡ ਬੜੀ ਸਖ਼ਤ ਹੈ ਪਰ ਮੇਰਾ ਕਮਰਾ ਬੜਾ ਗਰਮ ਹੈ। ਬੜਾ ਨਿੱਘਾ। ਬਾਰੀਆਂ-ਦਰਵਾਜ਼ੇ ਬੰਦ। ਵਿੱਥਾਂ ਤੇ ਕਾਗਜ਼ ਚਿਪਕਾਏ ਹੋਏ। ਕੀ ਮਜਾਲ ਜੇ ਠੰਡ ਰਤੀ ਕੁ ਅੰਦਰ ਆ ਜਾਵੇ ਮੇਰੇ ਕਮਰੇ 'ਚ। ਹੀਟਰ ਬਲ ਰਿਹਾ ਏ। ਪਹਿਲਾਂ ਮੈਂ ਬੁਖ਼ਾਰੀ ਬਾਲਦਾ ਹੁੰਦਾ ਸਾਂ। ਪਰ ਹੁਣ ਕਿਹੜਾ ਸੱਠ ਰੁਪਏ ਮਣ ਲੱਕੜੀ ਖ਼ਰੀਦੇ, ਉਹ ਵੀ ਫਿਰ ਗਿੱਲੀ। ਛੜਾ ਧੂੰਆਂ ਤੇ ਪੈਸਿਆਂ ਦਾ ਨਾਸ। ਜ਼ਮਾਨਾ ਤਰੱਕੀ ਕਰ ਰਿਹਾ ਹੈ। ਲੈਣ-ਦੇਣ ਦਾ ਰਿਵਾਜ਼ ਵੀ ਖੂਬ ਤਰੱਕੀ ਤੇ ਹੈ। ਮੀਟਰ ਰੀਡਰ ਨੂੰ ਸੌ ਰੁਪਏ ਮਹੀਨਾ ਦੇ ਦੇਵੋ ਫਿਰ ਭਾਵੇਂ ਦਬ ਕੇ ਹੀਟਰ ਬਾਲੋ, ਬੁਆਇਲਰ ਲਗਾਵੋ, ਪਰੈੱਸ ਲਗਾਵੋ, ਵੱਧ ਤੋਂ ਵੱਧ ਮਹੀਨੇ ਦਾ ਸੌ-ਦੋ-ਸੌ ਰੁਪਏ ਬਿੱਲ ਆ ਜਾਏਗਾ। ਜ਼ਮਾਨਾ ਚੰਨ ਤੇ ਜਾ ਰਿਹਾ ਏ। ਉੱਨਤੀ ਹੀ ਉੱਨਤੀ ਹੈ। ਹਾਂ! ਤੇ ਮੇਰੇ ਕਮਰੇ ਵਿਚ ਬਹੁਤ ਨਿੱਘ ਹੈ, ਦੋ-ਦੋ ਹੀਟਰ ਚੱਲ ਰਹੇ ਨੇ। ਇਕ ਰੂਮ ਹੀਟਰ ਤੇ ਦੂਜਾ... ਆਹੋ! ਕਾਂਗੜੀ। ਇਹ ਮੈਂ ਪਿਛਲੇ ਸਾਲ ਹੀ ਖ਼ਰੀਦੀ ਸੀ। ਪਰ ਬੜੀ ਮਹਿੰਗੀ। ਅੱਜਕੱਲ੍ਹ ਤਾਂ ਹਰ ਚੀਜ਼ ਮਹਿੰਗੀ ਮਿਲਦੀ ਏ। ਕਾਂਗੜੀ ਵੀ।

ਇਸ ਰਜ਼ਾਈ ਵਿਚ ਕਾਂਗੜੀ ਬੜਾ ਸਰੂਰ ਦਿੰਦੀ ਹੈ। ਬੜਾ ਨਿੱਘ ਮਿਲਦਾ ਹੈ। ਬਾਹਰ ਬੜੀ ਠੰਡ ਹੈ ਪਰ ਮੇਰੀ ਛੱਤ ਦੇ ਮੱਥੇ 'ਚੋਂ ਮੁੜ੍ਹਕਾ ਚੋ ਰਿਹਾ ਏ। ਟਿਪ... ਟਿਪ.. ਟਿਪ... ਟਿਪ... ਮੇਰੇ ਕਮਰੇ ਅੰਦਰ ਹੀਟਰ ਬਲ ਰਿਹਾ ਏ। ਮੇਰੀ ਰਜ਼ਾਈ ਵਿਚ ਇਕ ਕਾਂਗੜੀ ਹੈ ਅਤੇ ਕਾਂਗੜੀ ਵਿਚ ਅੱਗ ਹੀ ਅੱਗ। ਰਜ਼ਾਈ ਚੱਲ ਰਹੀ ਹੈ। ਗੱਡੀ ਦੇ ਇੰਜਣ ਵਾਂਗ। ਫਾਇਰਮੈਨ ਇੰਜਣ ਦੀ ਭੱਠੀ ਵਿਚ ਕੋਇਲੇ ਪਾ ਰਿਹਾ ਏ। ਇੰਜਣ ਉਬਲ ਰਿਹਾ ਏ, ਭਾਫ਼ ਨਿਕਲ ਰਹੀ ਏ। ਗੱਡੀ ਚੱਲ ਰਹੀ ਏ। ਰਫ਼ਤਾਰ ਬੜੀ ਤੇਜ਼ ਏ। ਟੇਸ਼ਣ ਆਵਣ ਹੀ ਵਾਲਾ ਏ। ਇੰਜਣ ਆਪ ਹੀ ਰੁਕ ਜਾਵੇਗਾ। ਫ਼ਿਕਰ ਵਾਲੀ ਕੋਈ ਗੱਲ ਨਹੀਂ। ਮੇਰਾ ਬਿਸਤਰਾ ਕਦੀ ਕਾਂਗੜੀ ਨਾਲ਼ ਨਹੀਂ ਸੜਿਆ ਸੀ। ਅਸੀਂ

ਕਸ਼ਮੀਰੀ ਤਾਂ ਇਸ ਦੇ ਆਦੀ ਹਾਂ। ਜਿਸ ਰਾਤ ਮੇਰਾ ਬਿਸਤਰਾ ਠੰਡਾ ਹੋਵੇ, ਮੈਨੂੰ ਤਾਂ ਨੀਂਦਰ ਹੀ ਨਹੀਂ ਆਉਂਦੀ।

ਮੇਰਾ ਮਕਾਨ ਝੀਲ ਡਲ ਵਿਚ ਹੈ। ਡਲ ਵਿਚ ਹਾਊਸਬੋਟ ਵੀ ਹੁੰਦੇ ਨੇ ਤੇ ਇਸ ਹਾਊਸਬੋਟ ਨੇ ਜਿਹੜਾ ਮੇਰੇ ਕਮਰੇ ਦੀ ਬਾਰੀ ਦੇ ਸਾਹਮਣੇ ਖਲੋਤਾ ਏ। ਇਕ ਵਲਾਇਤੀ ਜੋੜੇ ਨੂੰ ਅਪਣੇ ਦਿਲ ਜਿਗਰ ਵਿਚ ਬਿਠਾਇਆ ਹੋਇਆ ਏ। ਮੈਂ ਇਸ ਵਲਾਇਤੀ ਜੋੜੇ ਨੂੰ ਅਪਨੇ ਕਮਰੇ ਦੀ ਬਾਰੀ ਵਿੱਚੋਂ ਵੇਖਦਾ ਰਿਹਾ ਵਾਂ। ਇਸ ਸੋਹਣੇ ਜੋੜੇ ਦੇ ਜਿਸਮਾਨੀ ਕਰਤੱਬ ਦੇਖਦਾ ਰਹਿਨਾ ਵਾਂ। ਇਨ੍ਹਾਂ ਨੂੰ ਵਰਜਸ਼ ਕਰਨ ਦੇ ਨਵੇਂ ਨਵੇਂ ਆਸਨ ਆਉਂਦੇ ਨੇ। ਤਾਂ ਹੀ ਕਿੰਨੀ ਪਿਆਰੀ ਸਿਹਤ ਹੁੰਦੀ ਏ। ਬਿਲਕੁਲ ਸਾਡੇ ਅੰਬਰੀ ਸੇਬ ਵਾਂਗ, ਤੇ ਫਿਰ ਕਮਰੇ ਦੀ ਬਾਰੀ ਅੱਗੇ ਪਰਦਾ ਆ ਜਾਦਾ ਏ ਅਤੇ ਮੈਂ ਵੀ ਵਰਜਸ਼ ਕਰਨ ਲੱਗ ਪੈਂਦਾ ਹਾਂ। ਵਰਜ਼ਸ਼ ਸਿਹਤ ਲਈ ਬਹੁਤ ਜ਼ਰੂਰੀ ਏ। ਇਹ ਸਰੀਰ ਨੂੰ ਚੁਸਤ ਬਣਾਂਦੀ ਏ। ਕਈ ਬਿਮਾਰੀਆਂ ਦਾ ਇਲਾਜ ਕਰਦੀ ਏ। ਇਹ ਮਨ ਨੂੰ ਸ਼ਾਂਤੀ ਦੇਂਦੀ ਹੈ ਪਰ... ਪਰ ਇਸ ਨਾਲ਼ ਭੁੱਖ ਵਧਦੀ ਏ। ਭੁੱਖ... ਮਨ ਦੀ ਭੁੱਖ... ਭੁੱਖ... ਢਿੱਡ ਦੀ। ਇਕ ਇਲਾਜ ਤਾਂ ਮੇਰੇ ਕੋਲ ਹੈ ਪਰ ਦੂਜੀ ਦਾ ਇਲਾਜ ਕੌਣ ਕਰੇ। ਮਹਿੰਗਾਈ ਦਾ ਜ਼ਮਾਨਾ ਏ। ਸਾਨੂੰ ਚਾਵਲ ਭੱਤਾ ਬੜੀ ਮੁਸ਼ਕਲ ਨਾਲ਼ ਮਿਲਦਾ ਏ। ਦੁੱਧ, ਦਹੀਂ, ਅੰਡਾ, ਮੀਟ ਕਿਥੋਂ ਖਾਈਏ। ਮੇਰੇ ਸਾਹਮਣੇ ਵਾਲੇ ਹਾਊਸ ਬੋਟ ਵਿਚ ਵਲਾਇਤੀ ਜੋੜਾ। ਵਰਜਸ਼ ਦੇ ਬਾਅਦ ਬੜਾ ਹੈਵੀ ਬਰੇਕਫ਼ਾਸਟ ਕਰਦਾ ਏ। ਦੇਸੀ ਘਿਉ ਵਿਚ ਭੁੰਨਿਆ ਆਂਡਿਆਂ ਦਾ ਹਲਵਾ। ਫ਼ਰਾਈ ਕੀਤੇ ਹੋਏ ਸ਼ਾਮੀ ਕਬਾਬ। ਦੁੱਧ, ਦਹੀਂ, ਪੂਰਾ ਮੇਜ਼ ਭਰਿਆ ਹੁੰਦਾ ਹੈ ਤੇ ਮਿੰਟਾਂ ਵਿਚ ਖ਼ਾਲੀ ਹੋ ਜਾਂਦਾ ਏ। ਅਸੀਂ ਵੀ ਬਰੇਕਫਾਸਟ ਕਰਨੇ ਆਂ। ਕੌੜੀ ਲੂਮੀ ਚਾਹ ਤੇ ਰਾਤ ਦੀ ਬੇਹੀ ਰੋਟੀ ਜਾਂ (ਕੁਲਚਾ) ਚੱਚਵੋੜੂ ਤੇ ਲਵਾਸੇ ਨਾਲ।

ਵਰਜ਼ਸ਼ ਦੋਵੇਂ ਥਾਈਂ ਰੋਜ਼ ਹੁੰਦੀ ਹੈ ਪਰ ਉਹਨਾਂ ਦਾ ਰੂਪ ਦਿਨੋ ਦਿਨ ਖਿੜ ਰਿਹਾ ਏ। ਸੂਰਜਮੁਖੀ ਦੇ ਫੁੱਲ ਵਾਂਗ ਪਰ ਮੇਰੇ ਸਰੀਰ ਦਾ ਮਾਸ ਘੁਲ ਰਿਹਾ ਏ। ਹੱਡੀਆਂ ਬਾਹਰ ਆ ਰਹੀਆਂ ਨੇ। ਮੌਸਮ ਬਦਲ ਰਿਹਾ ਹੈ। ਠੰਡ ਘਟਣੀ ਸ਼ੁਰੂ ਹੋ ਗਈ ਏ। ਵਲਾਇਤੀ ਜੋੜਾ ਰੋਜ਼ ਵਰਜਸ਼ ਕਰਦਾ ਹੈ। ਰੋਜ਼ ਤਾਕਤੀ ਖ਼ੁਰਾਕ ਖਾਂਦਾ ਹੈ ਪਰ ਹੁਣ ਮੇਰੇ ਸਰੀਰ ਵਿਚ ਡੰਡ ਬੈਠਕਾਂ ਕੱਢਣ ਦੀ ਤਾਕਤ ਨਹੀਂ ਰਹੀ ਏ। ਫਿਰ ਇਕ ਦਿਨ ਹਾਊਸਬੋਟ ਦਾ ਦਿਲ ਉਦਾਸ ਹੋ ਗਿਆ। ਉਹ ਸੋਹਣਾ ਜੋੜਾ ਅਪਨੇ ਜੀਵਨ ਦੇ ਯਾਦਗਾਰੀ ਦਿਨਾਂ ਦੀਆਂ ਸਾਰੀਆਂ ਯਾਦਾਂ ਉਸ ਹਾਊਸਬੋਟ ਵਿੱਚੋਂ ਸੂਤਕੇ ਨਾਲ਼ ਲੈ ਗਿਆ। ਹਾਊਸਬੋਟ ਹੁਣ ਖ਼ਾਲੀ ਹੋ ਚੁੱਕਾ ਹੈ ਅਤੇ ਮੇਰਾ ਕਮਰਾ ਵੀ। ਰੂਮ ਹੀਟਰ ਚਲਣਾ ਬੰਦ ਹੋ ਗਿਆ ਏ। ਕਾਂਗੜੀ ਵਿਚ ਹੁਣ ਸਵਾਹ ਹੀ ਸਵਾਹ ਏ ਤੇ ਮੇਰਾ ਬਿਸਤਰਾ ਕਿਸੇ ਵੈਰਾਗਨ ਦੀ ਚਿਤਾ ਬਣ ਗਿਆ ਏ। ਮੇਰੇ ਮਕਾਨ ਦੀ ਛੱਤ ਤੋਂ ਹੁਣ ਮੁੜਕਾ ਨਹੀਂ ਚੋ ਰਿਹਾ। ਪਰ ਇਹ ਮੁੜਕਾ ਹੁਣ ਮੇਰੀਆਂ ਅੱਖਾਂ ਵਿੱਚੋਂ ਚੋਂਦਾ ਹੈ ਅਤੇ ਮੈਂ ਇਕ ਤੀਜੇ ਦਰਜੇ ਦਾ ਮਰੀਜ਼ ਦੁਰਗਜਨ ਦੇ ਟੀ.ਬੀ. ਹਸਪਤਾਲ ਵਿਚ ਲੇਟਿਆ, ਸ਼ਾਇਦ ਆਪਣੇ ਆਖ਼ਰੀ ਸਾਹ ਲੈ ਰਿਹਾਂ।

# ਮਹਿਰੀ

ਨਾਮ ਤਾਂ ਉਸ ਦਾ ਸਕੀਨਾ ਸੀ ਪਰ ਉਹਨੂੰ ਕਹਿੰਦੇ ਸਾਰੇ ਛੀਨਾ ਸਨ। ਗਾਂ-ਮੱਝ ਦੇ ਦੁੱਧ ਦਾ ਨਿਚੋੜ। ਉਸਦਾ ਖਿੜਿਆ ਗੋਰਾ ਚਿੱਟਾ ਰੂਪ। ਨੈਣ-ਨਕਸ਼ ਅਜਿਹੇ ਕਿ ਮੁੱਲਾਂ ਨੂੰ ਨਮਾਜ਼ ਤੇ ਪੰਡਤ ਨੂੰ ਮੰਤਰ ਭੁੱਲ ਜਾਣ। ਖਾਲਸ ਸਰੋਂ ਦੇ ਤੇਲ ਨਾਲ਼ ਲਿਸਕੀਆਂ ਅਵਾਰਾ ਜ਼ੁਲਫ਼ਾਂ ਨੂੰ ਲਾਲ ਪਰਾਂਦੇ ਦੀ ਜੰਜ਼ੀਰ ਪੁਆ ਕੇ, ਚੀਚੀ ਉਂਗਲ ਦੇ ਸਰਮਚੂ ਨਾਲ਼ ਗੋਲ-ਗੋਲ ਬਲੌਰੀ ਅੱਖਾਂ ਵਿਚ ਕੱਜਰਾ ਪਾਕੇ, ਬੁੱਲਾਂ ਤੇ ਸੱਕ ਦਾ ਰੰਗ ਚੜ੍ਹਾਕੇ। ਨੱਕ ਵਿਚ ਲੌਂਗ ਤੇ ਕੰਨਾਂ ਵਿਚ ਬਾਲੇ। ਗਲੇ ਵਿਚ ਸੈਹਰੀ ਤੇ ਰੁਪਿਆਂ ਦੀ ਮੈਹਲ। ਬਾਹਵਾਂ ਵਿਚ ਗੋਠਰੂ, ਟੋਕੇ, ਬੰਦ ਤੇ ਗਜਰੇ, ਹੱਥੀਂ ਮੁੰਦਰੀਆਂ...। ਸੂਹੇ ਰੰਗ ਦੀ ਸ਼ਨੀਲ ਦੀ ਕਮੀਜ਼, ਫੇਰਦਾਰ ਸੁੱਥਣ, ਸਿਰ ਤੇ ਸਲਾਰਾ ਤੇ ਪੈਰੀਂ ਚੜ੍ਹਾਵੀਂ ਜੁੱਤੀ ਉੱਤੇ ਦੁੱਧ ਦੀਆਂ ਗਾਗਰਾਂ ਦੀ ਤ੍ਰਿੰਗੜੀ ਸਿਰ ਉਤੇ ਚੁੱਕ ਕੇ ਜਦ ਉਹ ਗੁਲਨਾਰ ਬਾਜ਼ਾਰੋਂ ਲੰਘਦੀ ਤੇ ਉਸਦੀ ਖੁਸ਼ਬੂ ਸਾਰੇ ਬਾਜ਼ਾਰ ਨੂੰ ਮਸਤ ਕਰ ਦਿੰਦੀ। ਉਹਦਾ ਸਵਾਗਤ ਕਈ ਆਵਾਜ਼ਾਂ ਨਾਲ਼ ਕੀਤਾ ਜਾਂਦਾ।

"ਮਹਿਰੀਏ! ਸਲਾਮ ਏ।"

"ਏ ਛੀਨਾ! ਕਦੇ ਸਾਡੇ ਦਿਲ ਦੇ ਅਰਮਾਨ ਵੀ ਠੰਡੇ ਕਰ।"

"ਹਾਏ! ਮਾਰ ਸੁਟਿਆ ਈ ਮਹਿਰੀਏ, ਇਕ ਵਾਰੀ ਤੇ..."

ਕਈਆਂ ਦੇ ਹੱਥ ਉਸਦੇ ਥਿਰਕਦੇ ਸਰੀਰ ਵੱਲ ਬੇਰੋਕ ਟੋਕ ਵਧਣ ਲਗਦੇ ਤੇ ਉਹ ਮੁਸਕਰਾਹਟਾਂ ਦੇ ਫੁੱਲ ਬਿਖੇਰਦੀ ਹੋਈ ਲੰਘ ਜਾਂਦੀ।

ਮੈਂ ਉਹਨੂੰ ਸਭ ਤੋਂ ਪਹਿਲਾਂ ਬਰਕਤ ਦੇ ਹੋਟਲ ਤੇ ਵੇਖਿਆ। ਸਿਲਵਰ ਦੇ ਚਾਰ-ਪੰਜ ਪਤੀਲੇ, ਚਾਹ ਦੀ ਇਕ ਕੇਤਲੀ ਤੇ ਟੀਨ ਦੀਆਂ ਅੱਠ ਦਸ ਥਾਲੀਆਂ। ਛੇ-ਸੱਤ ਟੁਟੀਆਂ ਕੁਰਸੀਆਂ ਤੇ ਮੇਜ਼ ਬਰਕਤ ਦੇ ਉਸ ਮੁਰਦਾਰ ਹੋਟਲ ਦਾ ਕੁਲ ਸਰਮਾਇਆ ਸੀ। ਰੋਟੀ ਅਜੇਹੀ ਕਿ ਕੁੱਤੇ ਮੁਸ਼ਕ ਸੁੰਘ ਕੇ ਲੰਘ ਜਾਵਣ ਪਰ ਅਸੀਂ ਹੋਏ ਮੁਸਲਮਾਨ। ਕੀ ਮਜਾਲ ਜੇ ਕਿਸੇ ਦੂਜੇ ਹੋਟਲ ਤੇ ਰੋਟੀ ਖਾਈਏ। ਕੁਫ਼ਰ ਦਾ ਫਤਵਾ ਨਾ ਮਿਲ ਜਾਏ। ਛੀਨਾ ਦਸ ਕਿਲੋ ਲਾਗ ਦਾ ਦੁੱਧ ਦੇਣ ਰੋਜ਼ ਬਰਕਤ ਦੇ ਹੋਟਲ ਤੇ ਆਉਂਦੀ।

"ਛੀਨਾ! ਇਹਨੂੰ ਜਾਨਣੀ ਏਂ ਇਹ ਕੁੰਨ ਨੇ।" ਬਰਕਤ ਉਸ ਨਾਲ਼ ਮੇਰਾ ਤੁਆਰਫ਼ ਕਰਵਾਣ ਲੱਗਾ।

"ਨਹੀਂ"

"ਇਹਦਾ ਨਾਂ ਗਨੀ ਬਾਬੂ ਏ। ਇਹ ਸਾਡੀ ਤਹਿਸੀਲੇ ਵਿਚ ਨਵੇਂ ਗਿਰਦੌਰ ਲੱਗੇ ਨੇ। ਜੇ ਕਦੇ ਕੁਛ ਕੰਮ ਪਈ ਜਾਗਨਾ, ਤਾਂ ਇਹਨੇ ਦੱਸਿਆਂ। ਬੜੇ ਸ਼ੈਲ ਅਫ਼ਸਰ ਨੇ।"

"ਬਾਬੂ ਜੀ! ਸਲਾਮਾ ਅਲੇਕੁਮ"

"ਵਾ ਲੇਕੁਮ ਸਲਾਮ" ਮੈਂ ਜਵਾਬ ਦਿੱਤਾ।

ਬਰਕਤ ਮੇਰੇ ਸਾਹਮਣੇ ਉਸ ਨਾਲ਼ ਗੰਦੇ ਮਜ਼ਾਕ ਕਰਦਾ ਰਿਹਾ। ਉਹ ਸੁਣਦੀ ਰਹੀ ਤੇ ਹੱਸਦੀ ਰਹੀ। ਉਸਦੇ ਜਾਣ ਮਗਰੋਂ ਬਰਕਤ ਮੈਨੂੰ ਕਹਿਣ ਲੱਗਾ, "ਬਾਬੂ ਜੀ! ਇਹ ਮਹਿਰੀ... ਚਲਦੀ ਏ। ਜੇ ਆਖੋ ਤਾਂ ਤੁੰਦੀ ਗੱਲ ਬਨਾਈ ਉੜਾਂ।" ਪੈਸਾ, ਰੰਨ ਤੇ ਸ਼ਰਾਬ ਮੇਰੀ ਸਭ ਤੋਂ ਵੱਡੀ ਕਮਜ਼ੋਰੀ ਏ। ਇਨ੍ਹਾਂ ਚੀਜ਼ਾਂ ਤੇ ਮੈਂ ਇੰਜ ਪੈਨਾਂ ਜਿਵੇਂ ਕੁਕੜੀ ਖੰਗਾਰ 'ਤੇ। ਬਰਕਤ ਦੀ ਗੱਲ ਸੁਣ ਕੇ ਮੇਰਾ ਭੁੱਖਾ ਲਹੂ ਰਾਕਟ ਵਾਂਗਰ ਦੌੜਣ ਲੱਗਾ।

"ਕੀ ਤੂੰ ਵੀ ਕਦੀ?"

"ਨਹੀਂ ਬਾਬੂ ਜੀ ਅਸੀਂ ਤੇ ਇਹ ਟਰਕਾਂਦੀ ਰਹਿੰਦੀ ਏ ਪਰ ਤੁਸੀਂ ਅਫ਼ਸਰ ਓ, ਤੂੰ ਦੀ ਗੱਲ ਹੋਰ ਏ।"

"ਪਰ ਸਾਡੀ ਗੱਲ ਕਿੰਜ ਬਣੇਗੀ ਬਰਕਤਿਆ?'

"ਤੁਸੀਂ ਵੀ ਇਹਦੇ ਕੰਨੇ ਦੁੱਧ ਦੀ ਲਾਗ ਲਾਈ ਲੋ, ਸੰਝੇ ਜਾਂ ਭਿਆਗਾ ਇਹ ਤੂੰਦੇ ਡੇਰੇ ਦੁੱਧ ਦੇਣ ਆਇਆ ਕਰਗ। ਇਕ ਅੱਧੇ ਦਿਨ ਪਿੱਛਾਂ ਤੁਸ ਪੀ ਇਸੀ.. ਇਹ ਮਨੀ ਜਾਗ। ਤੁਸੀਂ ਤੇ ਦਿਖੀ ਲਿਆ ਏ ਕਿੱਛ ਬੋਲਦੀ ਤੇ ਹੈ ਹੀ ਨਹੀਂ।" ਤੇ ਫਿਰ ਛੀਨਾ ਦੁੱਧ ਦੇਣ ਮੇਰੇ ਡੇਰੇ ਵੀ ਆਵਣ ਲੱਗੀ।

"ਬਾਬੂ ਉੱਠ! ਦੁੱਧ ਲੈ ਲੇ' ਪਹੁ ਫੁੱਟਦੇ ਸਾਰ ਹੀ ਉਸ ਦੀ ਸਤਸੁਰੀ ਆਵਾਜ਼ ਮੈਨੂੰ ਜਗਾਂਵਦੀ।

"ਬਾਬੂ, ਆਕੜਾਂ ਫੇਰ ਲਈਂ। ਭਾਂਡਾ ਲਿਆ। ਮੈਨੂੰ ਦੇਰ ਹੋ ਰਹੀ ਏ।"

"ਅੰਦਰ ਤੇ ਆ ਛੀਨਾ। ਬਲਟੋਈ ਉਤਾਰ। ਇਸ ਰੂਪ ਦੇ ਸਾਗਰ 'ਚ ਸਾਡੀਆਂ ਅੱਖਾਂ ਨੂੰ ਇਸ਼ਨਾਨ ਤੇ ਕਰਨ ਦੇ। ਦਿਲ ਨੂੰ ਠੰਡਕ ਪੁੱਜਣ ਦੇ। ਸਾਰੀ ਰਾਤ ਗਰਮੀ ਵਿਚ ਨੀਂਦ ਹੀ ਨਹੀਂ ਆਈ। ਚੌਧਵੀਂ ਦੇ ਚੰਨ 'ਚ ਤੇਰੀ ਹੀ ਛਵੀ ਵੇਖਦਾ ਰਿਹਾਂ।"

"ਸੱਚੀ ਮੁਚੀਂ"

"ਤੇਰੀ ਉਮਰ ਦੀ ਕਸਮੇਂ। ਬਿਲਕੁਲ ਸੱਚ।"

"ਰਹਿਣ ਦੇ ਬਾਬੂ। ਏਨੀਆਂ ਗੱਲਾਂ ਨਾ ਬਣਾਇਆ ਕਰ। ਮਰਦਾਂ ਨੂੰ ਇਨ੍ਹਾਂ ਗੱਲਾਂ ਦੇ ਬਗ਼ੈਰ ਹੋਰ ਤੇ ਕੁੱਝ ਆਂਵਦਾ ਹੀ ਨਹੀਂ ਏ। ਜਿਥੇ ਕੋਈ ਜਨਾਨੀ ਵੇਖੀ ਉਥੇ ਹੀ ਮਛਰਣ ਲੱਗਦੇ ਨੇ। ਹੋਰਾਂ ਨੂੰ ਹੋਰੀ ਦੀ– ਅੰਨ੍ਹੇ ਨੂੰ ਡੰਗੋਰੀ ਦੀ।"

"ਹਾਏ ਮਹਿਰੀਏ। ਤੈਨੂੰ ਕੀਕਨ ਦਿਲ ਚੀਰ ਕੇ ਦੱਸਾਂ।"

"... ਹਲਵਾਈ, ਚਾਹ ਦੀਆਂ ਦੁਕਾਨਾਂ, ਬਰਕਤ ਦੇ ਹੋਟਲ ਤੇ ਦੂਜਿਆਂ

ਗਾਹਕਾਂ ਨੂੰ ਦੁੱਧ ਦਿੰਦਿਆਂ ਉਹਨੂੰ ਦੱਸ ਵੱਜ ਜਾਂਦੇ। ਮੈਂ ਜਿਸ ਵੇਲੇ ਦਫ਼ਤਰ ਜਾਵਣ ਲਗਦਾਂ ਤਾਂ ਉਹ ਮੈਨੂੰ ਬਾਜ਼ਾਰ ਵਿਚ ਵੰਡਾ ਲੈਂਦੀ ਲੱਭਦੀ।

"ਬਾਬੂ ਚੱਲਿਆ ਏ ਦਫ਼ਤਰ..."

ਅੱਜ ਹਰਾਮ ਦਾ ਮਾਲ ਘਟ ਖਾਈਂ। ਇਹ ਕਦੀ ਹਲਾਲ ਦੀ ਵੀ ਲੈ ਡੁੱਬਦਾ ਈ। ਤੇ ਮੈਂ ਮੁਸਕਰਾਂਦਾ ਨਿਕਲ ਜਾਂਦਾ।

ਰੋਜ਼ ਮਹਿਰੀ ਦੁੱਧ ਦੇਣ ਆਉਂਦੀ। ਰੋਜ਼ ਮੈਂ ਉਸ ਤੇ ਡੋਰੇ ਪਾਂਦਾ। ਉਹ ਹੁਣ ਮੇਰੇ ਨਾਲ਼ ਕਾਫ਼ੀ ਘੁਲ ਮਿਲ ਗਈ ਸੀ। ਤੇ ਫਿਰ ਇਕ ਦਿਨ ਮੈਂ ਉਹਨੂੰ ਕਿਹਾ, "ਛੀਨਾ! ਅੜੀਏ ਅੱਜ ਤੇ... ਇਕ ਗੱਲ ਮੰਨ ਹਾ ਮੇਰੀ।"

"ਕਿਹੜੀ ਗੱਲ?"

"ਉਹੀ ਗੱਲ" ਮੈਂ ਇਸ਼ਾਰੇ ਨਾਲ਼ ਸਮਝਾਇਆ।

"ਤੂੰ ਬੜਾ ਬਦਮਾਸ਼ ਏਂ। ਭੈੜਾ ਕਿਸੇ ਪਾਸੇ ਦਾ।" ਤੇ ਉਹ ਹੱਸ ਪਈ।

"ਅੜੀਏ ਦਿਲ ਨਾ ਭੰਨਿਆ ਕਰ... ਅੱਜ ਮੰਨ ਵੀ ਜਾਹਾ।"

"ਬਾਬੂ! ਤੂੰ ਰੋਜ਼ ਮੈਨੂੰ ਕਹਿਨਾ ਏਂ। ਚਲ ਫਿਰ ਹੋ ਤਿਆਰ। ਅਜ ਮੈਂ ਤੈਨੂੰ ਲੈ ਚੱਲਾਂ ਤੇਰੀ ਹਸਰਤ ਪੂਰੀ ਕਰਨ। ਮੈਂ ਬਾਜ਼ਾਰੋਂ ਮੁੜ ਆਵਨੀ ਆਂ। ਤੂੰ ਤਿਆਰ ਰਹੀਂ।

"ਪਰ ਤੂੰ ਮੈਨੂੰ ਕਿਥੇ ਲੈ ਜਾਏਂਗੀ?"

"ਆਪਣੇ ਡੇਰੇ।"

"ਉਥੇ ਹੋਰ ਕੌਣ ਕੌਣ ਹੋਵੇਗਾ।"

"ਤੈਨੂੰ ਡਰਨ ਦੀ ਕੋਈ ਲੋੜ ਨਹੀਂ। ਤੂੰ ਬੇਫ਼ਿਕਰ ਹੋ ਕੇ ਚੱਲ।"

ਕੁੱਝ ਚਿਰ ਮਗਰੋਂ ਮਹਿਰੀ ਦੁੱਧ ਵੇਚ ਕੇ ਬਾਜ਼ਾਰੋਂ ਵਾਪਸ ਮੁੜੀ ਤੇ ਉਹਨੇ ਮੈਨੂੰ ਨਾਲ਼ ਚੱਲਣ ਦਾ ਇਸ਼ਾਰਾ ਕੀਤਾ। ਮੇਰਾ ਦਿਲ ਧੜਕ ਗਿਆ। ਇਕ ਅਜੀਬ ਜੇਹੀ ਧੜਕਣ। ਇਕ ਕਸਕ ਜੇਹੀ। ਮੈਂ ਉਹਦੇ ਪਿੱਛੇ ਪਿੱਛੇ ਚਲ ਪਿਆ। ਪਧਰਾ ਰਸਤਾ ਤੇ ਪੇਚਦਾਰ ਖ਼ਿਆਲ। ਬਸ ਉਸਦੀਆਂ ਮੀਢੀਆਂ ਵਰਗੇ ਅਤੇ ਉਸ ਰਸਤੇ ਤੇ ਚਲਦਾ ਉਹਦਾ ਥਿਰਕਦਾ ਸਰੀਰ। ਮੈਂ ਉਸ ਸਰੀਰ ਵਿਚ ਖੁੱਭਦਾ ਚਲਾ ਗਿਆ। ਮੈਂ ਤੇ ਛੀਨਾ। ਮੇਰੇ ਜਜ਼ਬਾਤ। ਮੇਰੀ ਭੁੱਖ। ਮੇਰੀਆਂ ਅੱਖਾਂ ਅੱਗੇ ਹਨੇਰਾ ਆ ਗਿਆ। ਇਸ ਹਨੇਰੇ ਵਿਚ ਮੈਨੂੰ ਕੁੱਝ ਨਹੀਂ ਸੀ ਲੱਭ ਰਿਹਾ। ਕੇਵਲ ਛੀਨਾ ਦਾ ਪਿੰਡਾ। ਮੱਖਣ ਦੇ ਪੇੜੇ ਵਰਗਾ, ਚਿੱਟਾ ਦੁੱਧ। ਮੇਰੀਆਂ ਬਾਹਵਾਂ ਵਿਚ ਕਸਮਸਾਉਂਦਾ ਉਹ ਨਰਮ ਤੇ ਚੌੜਾ ਪਿੰਡਾ। ਮੈਂ ਚਾਣ ਚੱਕ ਠੇਡਾ ਖਾ ਕੇ ਢਹਿ ਪਿਆ। ਹਨੇਰਾ ਦੂਰ ਹੋਇਆ ਤੇ ਛੀਨਾ ਦੂਰ ਖਲੋਤੀ ਹੱਸ ਰਹੀ ਸੀ। ਮੈਂ ਉਹਦੇ ਘਰ ਦੇ ਸਾਹਮਣੇ ਖਲੋਤਾ ਸਾਂ। ਅੰਦਰੋਂ ਇਕ ਬੱਚਾ ਦੌੜਦਾ ਬਾਹਰ ਆਇਆ। ਡੇਢ-ਦੋ ਸਾਲ ਦਾ ਬੱਚਾ। ਮੈਲ਼ੇ ਜਿਹੇ ਕੁਰਤੇ ਵਿਚ ਉਹ ਪਿਆਰਾ ਜਿਹਾ ਗੋਲ ਮੋਲ ਬੱਚਾ, ਆਪਣੀ ਤੋਤਲੀ ਜਵਾਨ ਵਿਚ ਕਹਿ ਰਿਹਾ ਸੀ– "ਅੰਮਾ ਦੁੱਧੂ... ਅੰਮਾ ਦੁੱਧੂ..."

ਛੀਨਾ ਦੋੜਦੀ ਅਗਾਂਹ ਵਧੀ ਤੇ ਬਾਲ ਨੂੰ ਸੀਨੇ ਨਾਲ਼ ਲਾ ਲਿਆ ਤੇ ਉਹਨੂੰ ਚੁੰਮਨ ਲੱਗੀ। ਫਿਰ ਮੇਰੇ ਸਾਹਮਣੇ ਉਹਨੇ ਆਪਣੀ ਨੰਗੀ ਛਾਤੀ ਬੱਚੇ ਦੇ ਮੂੰਹ

ਵਿਚ ਪਾਈ। ਬਾਲ ਦੁੱਧ ਪੀਣ ਲੱਗਾ। ਮੇਰੇ ਜਜ਼ਬਾਤ ਠੰਡੇ ਹੋਣ ਲੱਗੇ। ਮੇਰੀ ਭੁੱਖ ਮਿਟਦੀ ਗਈ। ਮੇਰੇ ਪੇਚਦਾਰ ਖ਼ਿਆਲ ਧੂੰਏਂ ਵਾਂਗਰ ਉਡਣ ਲੱਗੇ।

ਫਿਰ ਇਕ ਖੜਾਕ ਦੀ ਆਵਾਜ਼ ਆਈ। ਮੇਰੀ ਸੋਚ ਦਾ ਤਾਣਾ ਬਾਣਾ ਟੁੱਟਿਆ। ਮੈਂ ਮੁੜ ਕੇ ਵੇਖਿਆ। ਇਕ ਮਜ਼ਬੂਤ ਤੇ ਉੱਚੇ ਕੱਦਕਾਠ ਦਾ ਜਵਾਨ, ਸਿਰ 'ਤੇ ਘਾਹ ਦੀ ਗੱਡੀ ਚੁੱਕ ਕੇ ਅੰਦਰ ਆਇਆ। ਉਹਨੇ ਘਾਹ ਦੀ ਗੱਡੀ ਮਹਿਕੇ ਅੰਦਰ ਰੱਖੀ ਤੇ ਆਵਾਜ਼ ਦਿੱਤੀ।

"ਛੀਨਾ! ਲੱਸੀ ਦਾ ਗਲਾਸ ਪਿਲਾਈਂ। ਮੈਂ ਮੈਸ੍ਹ ਦਾ ਦੁੱਧ ਚੋਵਾਂ।"

ਛੀਨਾ ਨੇ ਲੱਸੀ ਦਾ ਗਲਾਸ ਉਹਨੂੰ ਦਿੱਤਾ। ਉਹ ਦੋਨੋਂ ਨਾਲ਼ ਖਲੋਤੇ ਕਿੰਨੇ ਪਿਆਰੇ ਲੱਗ ਰਹੇ ਸਨ। ਜਿਵੇਂ ਤਖਤ ਹਜ਼ਾਰੇ ਦੇ ਆਸ਼ਕ। ਉਹ ਮੇਰੇ ਵਲ ਵੇਖਣ ਲੱਗੀ। ਉਹਦੀਆਂ ਨਜ਼ਰਾਂ ਦੇ ਤੀਰ ਮੇਰੇ ਸੀਨੇ ਅੰਦਰ ਖੁੱਭਦੇ ਜਾ ਰਹੇ ਸਨ। ਮੈਨੂੰ ਲੱਗ ਰਿਹਾ ਸੀ ਜਿਵੇਂ ਉਹ ਕਹਿ ਰਹੀ ਹੋਵੇ—

"ਮੇਰੀ ਪੱਤ ਦਿਆ ਖ਼ਰੀਦਦਾਰਾ, ਔਰਤ ਦੇ ਸਰੀਰ ਦਿਆ ਭੁੱਖਿਆ, ਇਹ ਵੇਖ ਮੇਰੀ ਛੋਟੀ ਜੇਹੀ ਦੁਨੀਆਂ ਜਿਸ 'ਚ ਮੈਂ ਖ਼ੁਸ਼ ਹਾਂ।"

... ਮੇਰੀਆਂ ਅੱਖਾਂ ਝੁਕ ਗਈਆਂ ਤੇ ਮੈਂ ਆਪਣੇ ਵਜੂਦ ਨੂੰ ਆਪਣੇ ਆਪ ਵਿਚ ਅਲੋਪ ਹੁੰਦਾ ਵੇਖ ਰਿਹਾ ਸਾਂ।

# ਮਾਏ ਨੀ ਮੈਂ ਕੀਹਨੂੰ ਆਖਾਂ

ਜਿਹੜਾ ਵੀ ਮਾਈ ਜਾਨਾਂ ਨੂੰ ਪੁਛਦਾ— "ਭੈਣ! ਨੂੰਹ ਕੈਸੀ ਏ।" ਉਹ ਉਹਨੂੰ ਰਟਿਆ-ਰਟਾਇਆ ਜਵਾਬ ਦਿੰਦੀ, "ਅਜੇ ਤੱਕ ਤਾਂ ਚੰਗੀ ਏ। ਅੱਗੇ ਦਾ ਪਤਾ ਨਹੀਂ।"

ਕਦੇ ਕਦੇ ਜਦ ਉਸ ਦੇ ਵਿਹੜੇ ਚਾਰ ਪੰਜ ਬੁਢੀਆਂ ਆਪਣੀਆਂ-ਆਪਣੀਆਂ ਨੂੰਹਾਂ ਦੇ ਦੁਖੜੇ ਰੋਣ ਬਹਿੰਦੀਆਂ ਤਾਂ ਉਹ ਇੱਕੋ ਹੀ ਜਵਾਬ ਦਿੰਦੀ— "ਨੂੰਹਾਂ ਵੀ ਤਾਂ ਈ ਚੰਗੀਆਂ ਹੁੰਦੀਆਂ ਨੇ ਜੇ ਆਪਣੇ ਪੁੱਤਰ ਚੰਗੇ ਹੋਣ।"

"ਆਹੋ ਭੈਣ! ਤੇਰੇ ਤਾਂ ਭਾਗ ਚੰਗੇ ਨੇ। ਨੂੰਹ ਵੀ ਚੰਗੀ ਮਿਲੀ ਏ ਤੇ ਪੁੱਤਰ ਵੀ।"

ਮਾਈ ਜਾਨਾਂ ਦੀ ਨੂੰਹ ਸਲੀਮਾ ਚੰਗੀ ਕਿਉਂ ਨਾ ਹੁੰਦੀ। ਉਸ ਨੇ ਤਾਂ ਆਉਂਦਿਆਂ ਹੀ ਆਪਣੇ ਹੱਥਾਂ ਦੀ ਮਹਿੰਦੀ ਤੇ ਅੱਖਾਂ ਦਾ ਸੁਰਮਾ ਇਸ ਘਰ ਦੇ ਚੁੱਲੇ ਵਿਚ ਸਾੜ ਛੱਡਿਆ ਸੀ। ਉਸਦੀ ਆਪਣੀ ਧੀ ਤਾਂ ਕੱਖ-ਭੰਨ ਕੇ ਦੂਹਰਾ ਨਹੀਂ ਸੀ ਕਰਦੀ। ਨੂੰਹ ਦੇ ਆਵਣ ਤੋਂ ਪਹਿਲਾਂ ਸਾਰਾ ਕੰਮ ਮਾਈ ਜਾਨਾਂ ਨੂੰ ਆਪੂੰ ਕਰਨਾ ਪੈਂਦਾ। ਅੱਗੋਂ ਫਿਰ ਘਰਾਂ ਦੇ ਕੰਮ। ਚੁੱਲ੍ਹਾ ਚੌਂਕਾ ਸਾਂਭਣਾਂ, ਪਾਣੀ-ਵਾਣੀ ਭਰਨਾ, ਘਰ ਦੀ ਸਫ਼ਾਈ, ਕੱਪੜਾ-ਲੱਤਾ ਧੋਣਾ, ਭਾਂਡੇ ਮਾਂਜਣਾ, ਕੀ ਕੀ ਪਿੱਟ ਸਿਆਪਾ ਨਹੀਂ ਕਰਨਾ ਪੈਂਦਾ। ਪਰ ਹੁਣ ਕੱਖਾਂ ਦੀ ਕਾਨੀ ਸਲੀਮਾਂ ਕਿਸੇ ਜੱਟੀ ਦਾ ਰੂਪ ਧਾਰ ਕੇ ਇਸ ਘਰ ਵਿਚ ਆ ਗਈ ਸੀ। ਹੁਣ ਸਵੇਰੇ ਜਿਸ ਵੇਲੇ ਧੁੱਪ ਨਿਕਲਦੀ ਮਾਈ ਜਾਨਾਂ ਦਾ ਮੰਜਾ ਬਾਹਰ ਆ ਜਾਂਦਾ ਤੇ ਉਹ ਸਾਰਾ ਦਿਨ ਮੰਜੇ ਤੇ ਬਹਿ ਕੇ ਹੁੱਕਾ ਪੀਂਦੀ ਰਹਿੰਦੀ। ਨਾਲ਼ੇ ਹੁਕਮ ਚਲਾਉਂਦੀ ਰਹਿੰਦੀ।

ਸਾਰੀ ਦਿਹਾੜੀ ਕੰਮ ਕਰ ਕਰ ਕੇ ਰਾਤੀਂ ਸਲੀਮਾਂ ਜਦ ਸੌਣ ਲਈ ਆਪਣੇ ਕਮਰੇ ਵਿਚ ਆਉਂਦੀ ਤਾਂ ਅਧਮੋਈ ਹੋ ਕੇ ਮੰਜੀ ਤੇ ਡਿੱਗ ਪੈਂਦੀ। ਪਰ ਉਥੇ ਵੀ ਉਹਨੂੰ ਆਰਾਮ ਘੱਟ ਹੀ ਨਸੀਬ ਹੁੰਦਾ।

"... ਏ ਜੀ। ਅੱਜ ਮੈਨੂੰ ਡਾਹਡੀ ਸਿਰ ਪੀੜ ਹੋ ਰਹੀ ਏ। ਅੱਜ ਮੈਥੋਂ ਕੰਮ ਨਹੀਂ ਹੋ ਸਕਣਾ।"

"ਤੂੰ ਅੰਮਾਂ ਨੂੰ ਕਹਿ ਨਾ। ਉਹ ਆਪੂੰ ਖ਼ਾਲਦਾ ਕੋਲੋਂ ਕੰਮ ਕਰਾ ਲਏਗੀ।"

"ਬੇਜੀ! ਅੱਜ ਮੈਨੂੰ ਬੜੀ ਸਿਰ ਪੀੜ ਹੋ ਰਹੀ ਏ। ਮੇਰੇ ਕੋਲੋਂ ਤੇ ਉੱਠਣ ਈ ਨਹੀਂ ਹੁੰਦਾ।"

"ਤੇ ਜਾ... ਤੂੰ ਜਾ ਕੇ ਆਰਾਮ ਕਰ। ਅਸੀਂ ਆਪ ਕੰਮ ਕਰ ਲੈਨੇ ਆਂ। ਇਥੇ ਕੰਮ ਹੁੰਦਾ ਈ ਕਿੰਨਾ ਏ।" ਅੱਜ ਦੀਆਂ ਨੂੰਹਾਂ... ਕੰਮ ਕਰਨ ਦਾ ਦਿਲ ਕਰਦਾ ਨਹੀਂ। ਕਦੇ ਸਿਰ ਪੀੜ ਦਾ ਬਹਾਨਾ ਲਾ ਬਹਿੰਦੀਆਂ ਨੇ ਕਦੇ ਢਿੱਡ ਪੀੜ ਦਾ।

ਸਾਡਾ ਵੇਲਾ ਹੁੰਦਾ ਸੀ ਕਿ ਮਜਾਲ ਜੇ ਅਸੀਂ ਸੱਸ-ਸਹੁਰੇ ਅੱਗੇ ਬੋਲ ਵੀ ਸਕਦੀਆਂ ਸਾਂ। ਜੇ ਬਈ ਸਾਨੂੰ ਕਿਤੇ ਦਰਦ ਹੋ ਰਹੀ ਏ। ਜ਼ਮਾਨੇ ਨੂੰ ਹੀ ਅੱਗ ਲੱਗ ਗਈ ਏ।''... ਤੇ ਵਿਚਾਰੀ ਸਲੀਮਾਂ ਫਿਰ ਕੰਮ ਵਿਚ ਜੁੱਟ ਪੈਂਦੀ।

''ਏ ਜੀ! ਮੇਰੀ ਮਾਂ ਕਹਿੰਦੀ ਸੀ, ਜੇ ਇਹਨਾਂ ਦਿਨਾਂ 'ਚ ਭਾਰਾ ਕੰਮ ਨਹੀਂ ਕਰਦੇ ਹੁੰਦੇ।''

''ਮੈਂ ਕੀ ਕਰਾਂ... ਤੂੰ ਆਪ ਕਿਉਂ ਨਹੀਂ ਆਖਦੀ ਅੰਮਾਂ ਨੂੰ। ਉਹ ਤੇਰੀ ਵੀ ਤਾਂ ਮਾਂ ਏ।''

''ਤੁਸੀਂ ਆਪ ਕਹਿ ਦਿਉ ਨਾ। ਬੇ ਜੀ ਤੁਹਾਡੀ ਗੱਲ ਮੰਨਦੀ ਏ।''

''ਅੰਮਾਂ ਜੀ! ਅੰਮਾਂ ਜੀ!''

''ਕੀ ਗੱਲ ਏ ਪੁੱਤਰ।''

''ਅੱਜਕੱਲ੍ਹ ਛੀਮਾ ਕੋਲੋਂ ਕੋਈ ਭਾਰਾ ਕੰਮ ਨਾ ਕਰਾਇਆ ਕਰੋ। ਡਾਕਟਰ ਨੇ ਮਨ੍ਹਾਂ ਕੀਤਾ ਹੋਇਆ ਏ।''

''ਚੰਗਾ ਪੁੱਤਰ।''

''ਕੀ ਭੈੜਾ ਜ਼ਮਾਨਾ ਆ ਗਿਆ ਏ। ਅੱਜ ਦੀਆਂ ਰੰਨਾਂ... ਖ਼ਸਮਾਂ ਨੂੰ ਅੱਗੇ ਰਖਦੀਆਂ ਨੇ... ਤੋਬਾ! ਤੋਬਾ! ਸਾਡੇ ਵੇਲੇ ਇਹ ਬੇਸ਼ਰਮੀ ਨਹੀਂ ਸੀ ਹੁੰਦੀ। ਡੇਢ-ਡੇਢ ਮੀਲ ਤੋਂ ਪਾਣੀ ਲਿਆਂਵਦੀਆਂ ਹੁੰਦੀਆਂ ਸਾਂ... ਖ਼ੈਰ ਨਾਲ਼... ਛੇ ਛੇ ਬੱਚੇ ਜੰਮੇ। ਕਦੀ ਨਹੀਂ ਕੁੱਝ ਹੋਇਆ। ਅੱਜ ਤਾਂ ਘਰ ਘਰ ਨਲਕੇ ਲੱਗੇ ਹੋਏ ਨੇ। ਫਿਰ ਵੀ ਪਾਣੀ ਦੀ ਬਾਲਟੀ ਕੋਲੋਂ ਡਰ ਲਗਦਾ ਏ। ਏ ਖ਼ਾਲਦਾ... ਗਸ਼ਤੀਏ... ਮਰਨ ਜੋਗੀਏ। ਕਿਥੇ ਏਂ ਤੂੰ। ਜਾਈਂ ਜਾ ਕੇ ਨਲਕੇ ਤੋਂ ਪਾਣੀ ਦੀ ਗਾਗਰ ਭਰ ਲਿਆਈਂ... ਛੀਮਾ ਵਿਚਾਰੀ ਕੋਲੋਂ... ਭਾਰਾ ਕੰਮ ਨਹੀਂ ਕਰਨ ਹੁੰਦਾ।''

ਫਿਰ ਮਾਈ ਜਾਨਾਂ ਦੇ ਘਰ ਖੁਸਰੇ ਨੱਚਣ ਲੱਗੇ। ਦੂਹਰੀ ਖ਼ੁਸ਼ੀ 'ਤੇ। ਧੀ ਦੇ ਵਿਆਹ ਦੀ ਤੇ ਪੋਤਰਾ ਜੰਮਣ ਦੀ।

''...ਉੱਠ ਛੀਮਾ! ਉੱਠ ਹੁਣ। ਛੱਡ ਮੰਜੀ ਦਾ ਖਹਿੜਾ। ਅਸੀਂ ਤਾਂ ਬੱਚਾ ਜੰਮਣ ਦੇ ਪੰਜਵੇਂ ਦਿਨ ਹੀ ਕੰਮ ਕਰਨ ਲੱਗ ਪੈਂਦੀਆਂ ਸਾਂ। ਤੈਨੂੰ ਤੇ ਹੁਣ ਦਸ ਦਿਨ ਹੋਏ ਨੇ।''

...ਤੇ ਸਲੀਮਾ ਕੋਹਲੂ ਦੇ ਦਾਂਦ ਵਾਂਗਰ ਘਰ ਦੇ ਕੰਮਾਂ ਵਿਚ ਫਿਰ ਜੁੱਟ ਪਈ।

ਕੁੱਝ ਚਿਰ ਮਗਰੋਂ ਖ਼ਾਲਦਾ ਪੇਕੇ ਆਈ। ਅੱਜ ਕੱਲ੍ਹ ਉਹਦਾ ਪੈਰ ਵੀ ਭਾਰੀ ਸੀ। ਇਕ ਦਿਨ ਜਦ ਉਹ ਨਹਾਣ ਲਈ ਪਾਣੀ ਦੀ ਬਾਲਟੀ ਚੁੱਕਣ ਲੱਗੀ ਤਾਂ ਮਾਈ ਜਾਨਾਂ ਦੌੜੀ ਆਈ।

ਤੂੰ ਮੈਨੂੰ ਕਹਿਣਾ ਸੀ। ਮੈਂ ਕੋਈ ਮਰਗੀ ਆਂ। ਝੱਲੀਏ ਤੈਨੂੰ ਪਤਾ ਨਹੀਂ ਇਹਨਾਂ ਦਿਨੀਂ ਭਾਰਾ ਕੰਮ ਨਹੀਂ ਕਰਦੇ।

ਤੇ ਸਲੀਮਾਂ ਦੀਆਂ ਨਜ਼ਰਾਂ ਮਾਈ ਜਾਨਾਂ ਦੇ ਚਿਹਰੇ ਉਤੇ... ਗੱਡੀਆਂ ਗਈਆਂ।

... ਮਾਈ ਜਾਨਾਂ, ਸਲੀਮਾਂ, ਖ਼ਾਲਦਾ... ਇਕ ਸੱਸ... ਇਕ ਨੂੰਹ, ਇਕ ਧੀ... ਤੇ ਫਿਰ ਉਹ ਨਜ਼ਰਾਂ ਆਕਾਸ਼ ਵਿਚ ਕੁੱਝ ਢੂੰਡਣ ਲੱਗੀਆਂ।

# ਭੁੱਖੀ ਮੱਝ

ਗੁਲਾਬੋ ਦੀ ਕੁੜੀ ਲਾਜੋ ਜਦ ਤੀਜੀ ਵਾਰ ਫੜਕੇ ਲਿਆਂਦੀ ਤਾਂ ਗੁਲਾਬੋ ਰੋਣਹਾਕੀ ਹੋ ਗਈ। ਉਸ ਦੇ ਤੇ ਭਾਅ ਦੀ ਬਣ ਗਈ ਸੀ। ਇਕ ਵਾਰੀ ਫਿਰ ਸਾਰੇ ਪਿੰਡ ਵਿਚ ਲਾਜੋ ਦੀਆਂ ਗੱਲਾਂ ਹੋਣ ਲੱਗੀਆਂ। ਸਾਰੀ ਸਾਰੀ ਰਾਤ ਗੁਲਾਬੋ ਸੋਚਦੀ ਰਹਿੰਦੀ ਬਈ ਇਸ ਫਟੇ ਹੋਏ ਢੋਲ ਨੂੰ ਕਿਦੇ ਗਲ ਵਿਚ ਪਾਵਾਂ। ਸਾਰੇ ਪਿੰਡ 'ਚ ਉਹ ਮੂੰਹ ਦੇਣ ਜੋਗੀ ਨਹੀਂ ਸੀ ਰਹੀ। ਜ਼ਾਤ ਬਰਾਦਰੀ ਵਾਲੇ ਉਠਦਿਆਂ ਬਹਿੰਦਿਆਂ ਬੋਲੀਆਂ ਮਾਰਦੇ ਸਨ। ਉਹ ਸੋਚਦੀ ਜੇ ਅੱਜ ਲਾਜੋ ਦਾ ਭਾਪਾ ਜਿਉਂਦਾ ਹੁੰਦਾ ਤਾਂ ਇਹ ਗੰਦ ਨਹੀਂ ਸੀ ਪੈਣਾ ਤੇ ਨਾ ਹੀ ਇਹ ਚਿੱਕੜ ਉਸਦੇ ਮੂੰਹ 'ਤੇ ਮਲੀਂਦਾ। ਪਰ ਗੁਲਾਬੋ ਦਾ ਗਾਮੀ ਵੀ ਕੋਈ ਫਰਿਸ਼ਤਾ ਨਹੀਂ ਸੀ। ਜਦ ਤਕ ਉਹ ਜਿਉਂਦਾ ਰਿਹਾ, ਬਾਹਰ ਮੀਆਂ ਲੱਖ ਹਜ਼ਾਰੀਂ ਤੇ ਅੰਦਰ ਬੀਵੀ ਕਹਿਰ ਦੀ ਮਾਰੀ ਵਾਲੀ ਗੱਲ ਸੀ। ਗਾਮੀ ਬੇਸ਼ੱਕ ਇਕ ਵਧੀਆ ਰਾਜੜਾ ਸੀ ਪਰ ਉਸਦੀ ਸਾਰੀ ਕਾਰੀਗਰੀ ਠੱਰੇ ਦੀ ਬੋਤਲ ਵਿਚ ਜਾ ਕੇ ਖ਼ਤਮ ਹੋ ਜਾਂਦੀ ਤੇ ਸ਼ਾਮੀਂ ਪੈਸੇ ਮੰਗਣ ਤੇ ਗੁਲਾਬੋ ਵਿਚਾਰੀ ਆਪਣੇ ਪਾਸੇ ਭਨਾ ਲੈਂਦੀ। ਪਰ ਕੋਈ ਅਜੇਹੀ ਗੱਲ ਤਾਂ ਜ਼ਰੂਰ ਸੀ ਪਈ ਗੁਲਾਬੋ ਨੇ ਉਸ ਨਾਲ਼ ਇਕ ਖੱਟਾ ਮਿੱਠਾ ਜਿਹਾ ਰਿਸ਼ਤਾ ਅਖੀਰਲੇ ਦਮ ਤੱਕ ਕਾਇਮ ਰੱਖਿਆ। ਗਾਮੀ ਦੇ ਮਰਨ ਬਾਅਦ ਗੁਲਾਬੋ ਨੇ ਲਾਜੋ ਨੂੰ ਕਦੀ ਵੀ ਇਹ ਮਹਿਸੂਸ ਨਹੀਂ ਹੋਣ ਦਿੱਤਾ ਜੇ ਉਹ ਯਤੀਨ ਹੋ ਗਈ ਏ। ਉਹਨੇ ਵੇਲੇ ਦਾ ਮੁਕਾਬਲਾ ਮਰਦਾਂ ਵਾਂਗ ਕੀਤਾ ਤੇ ਬੜੇ ਲਾਡ ਨਾਲ਼ ਲਾਜੋ ਨੂੰ ਪਾਲਿਆ ਕਹਿੰਦੇ ਹਨ ਨਾ 'ਪਿਉ ਘੋੜੀ ਚੜ੍ਹਿਆ ਖੋਟਾ ਤੇ ਮਾਂ ਭਿਖ ਮੰਗਦੀ ਚੰਗੀ।'

...ਪਰ ਗੁਲਾਬੋ ਨੇ ਭਿਖ ਨਹੀਂ ਮੰਗੀ। ਉਹ ਸਾਰੀ ਸਾਰੀ ਦਿਹਾੜੀ ਕਲਵੰਤੇ ਚੌਧਰੀ ਦੇ ਲੋਈਆਂ ਬੁਣਨ ਵਾਲੇ ਕਾਰਖਾਨੇ ਵਿਚ ਖੱਡੀ ਚਲਾਉਂਦੀ ਰਹਿੰਦੀ ਤੇ ਲਾਜੋ... । ਮਾਂ ਦੇ ਘਰ ਆਵਣ ਤੋੜੀ ਪਿੰਡ ਦੇ ਸਾਰੇ ਘਰ ਫਿਰ ਲੈਂਦੀ। ਇਕ ਤੇ ਅੰਞਾਣ ਉਮਰ, ਦੂਜਾ ਕੋਈ ਰੋਕਣ ਵਾਲਾ ਵੀ ਨਹੀਂ। ਸਾਂਵਲੇ ਰੰਗ ਦੀ ਸਾਂਵਲੀ ਲਾਜੋ। ਅੱਖਾਂ ਜਿਵੇਂ ਮਸਤ ਸ਼ਰਾਬੀ। ਅੰਗ ਅੰਗ 'ਚੋਂ ਜਵਾਨੀ ਡੁੱਲ੍ਹਦੀ। ਉਸਦੀ ਸ਼ੋਖ ਤਬੀਅਤ ਦੀਆਂ ਸ਼ੋਖੀਆਂ ਆਪਣਾ ਰੰਗ ਦੱਸਣ ਲੱਗੀਆਂ। ਉਹ ਬੇਲਗਾਮ ਘੋੜੀ ਵਾਂਗ ਦੌੜਣ ਲੱਗੀ।

ਲਾਜੋ ਪਹਿਲੀ ਵਾਰ ਕੁਲਵੰਤੇ ਚੌਧਰੀ ਦੇ ਮੁਸ਼ਟੰਡੇ ਬੰਤੇ ਨਾਲ਼ ਭੱਜੀ। ਜਿਹੜਾ ਉਹਨੂੰ ਅੰਬਰਸਰੋਂ ਅੰਮ੍ਰਿਤ ਛਕਾਣ ਮਗਰੋਂ ਸਤਵੇਂ ਦਿਨ ਵਾਪਸ ਲੈ ਆਇਆ।

ਦੂਜੀ ਵਾਰ ਉਹ ਪਿੰਡ ਦੇ ਕੰਪਾਊਡਰ ਸਰਨਬਾਬੂ ਨਾਲ਼ ਭੱਜੀ ਤੇ ਕਸ਼ਮੀਰੋ ਮੋੜ ਲਿਆਂਦੀ। ਤੇ ਅੱਜ ਤੀਜੀ ਵਾਰੀ ਉਹਨੂੰ ਦਿੱਲੀ ਤੋਂ ਫੜ ਲਿਆਂਦਾ। ਦਿੱਲੀ ਉਸਨੂੰ ਕਾਲੀਆ ਪਹਿਲਵਾਨ ਲੈ ਗਿਆ ਸੀ ਸੁਥਰੇ ਪਿੰਡੇ ਦਾ ਗੱਭਰੂ ਸੋਹਣਾ ਜਵਾਨ ਪਰ ਪੰਜੇ ਐਬ ਸੁਲੱਖਣੇ। ਉਹ ਲਾਜੋ ਨੂੰ ਫਿਲਮ ਐਕਟਰੱਸ ਬਨਾਣ ਲੈ ਗਿਆ ਸੀ ਤੇ ਚਾਨਣੀ ਚੌਂਕ ਦੀ ਆਊਟਡੋਰ ਸ਼ੂਟਿੰਗ 'ਚੋਂ 'ਲਾਲ ਬੁੰਬੀ' ਵਾਲਿਆਂ ਫੜ ਲਈ।

ਚੌਧਰੀ ਕਾਦਰ ਬਖਸ਼ ਨੂੰ ਜਦ ਲਾਜੋ ਦੇ ਆਵਣ ਤੇ ਗੁਲਾਬੋ ਦੇ ਗੁੰਜਲ ਦੀ ਖ਼ਬਰ ਮਿਲੀ ਤਾਂ ਉਹ ਗੁਲਾਬੋ ਦੇ ਘਰ ਆਪਣੇ ਪੁੱਤਰ ਦਾ ਰਿਸ਼ਤਾ ਮੰਗਣ ਗਿਆ ਤੇ ਕਹਿਣ ਲੱਗਾ :

"ਭੈਣ ਮੱਝ ਈ ਭੁੱਖੀ ਤੇ ਭੌਅ ਈ ਸੜੇ ਦਾ। ਜੇ ਤੇਰੀ ਮਰਜ਼ੀ ਹੋਵੇ ਤਾਂ ਅੱਲਾ ਬਿਸਮਿੱਲਾ।"

ਚੌਧਰੀ ਕਾਦਰ ਬਖਸ਼ ਦਾ ਪੁੱਤਰ ਕਰੀਮਾ ਜਿਹੜਾ ਹੁਣ ਉਸਦੀ ਸਾਰੀ ਜਾਇਦਾਦ ਦਾ ਇਕੱਲਾ ਮਾਲਕ ਸੀ ਉਹਦਾ ਆਪਣਾ ਤੁਖ਼ਮ ਨਹੀਂ ਸੀ ਤੇ ਏਸੇ ਲਈ ਚੌਧਰੀ ਨੇ ਉਹਨੂੰ ਸੜੇ ਦਾ ਭੌਅ ਕਿਹਾ ਸੀ। ਕਰੀਮੇ ਨੇ ਅਖਤਰੀ ਬਾਈ ਦੀ ਕੁੱਖ 'ਚੋਂ ਜਨਮ ਲਿਆ ਸੀ। ਤੇ ਫ਼ਕੀਰ ਦੀ ਝੋਲੀ ਵਿਚ ਰੱਬ ਜਾਣੇ ਕਿਸ ਕਿਸ ਨੇ ਖ਼ੈਰ ਪਾਈ ਹੋਈ ਸੀ। ਸਾਰਾ ਪਿੰਡ ਇਸ ਹਕੀਕਤ ਨੂੰ ਜਾਣਦਾ ਸੀ। ਇਹੋ ਕਾਰਨ ਸੀ ਜੇ ਕਰੀਮਾ ਤਰੀਹਾਂ ਵਰ੍ਹਿਆਂ ਦਾ ਹੁੰਦਿਆਂ ਹੋਇਆਂ ਵੀ ਅਜੇ ਤੀਕਰ ਕੁਆਰਾ ਈ ਰਿਹਾ। ਕਰੀਮੇ ਦੀ ਜਵਾਨੀ ਦਾ ਕੀ ਆਖੀਏ। ਉਹ ਮਲਾਈਆਂ ਖਾ ਖਾ ਕੇ ਤੇ ਖਰੌੜਿਆਂ ਦੀ ਤਰੀ ਪੀ ਪੀ ਕੇ ਵੀ ਜੋਬਨ ਉਸਤੇ ਆਵਣ ਨੂੰ ਹਮੇਸ਼ਾ ਸ਼ਰਮਾਂਦੀ ਰਹੀ। ਚੌਧਰੀ ਨੇ ਉਸਦੀ ਸਿਹਤ ਬਨਾਣ ਲਈ ਕੋਈ ਕਸਰ ਨਹੀਂ ਛੱਡੀ ਪਰ ਸਿਆਣਿਆਂ ਦਾ ਅਖਾਣ ਹੈ ਨਾ ਬਈ "ਟੱਟੂਆ ਖਾ ਗਿਆ ਬੱਟੂਆ, ਫਿਰ ਟੱਟੂਏ ਦਾ ਟੱਟੂਆ।"

ਕਰੀਮਾ ਦਾ ਢਿੱਡ ਖੂਹੀ ਤੇ ਮੂੰਹ ਚੂਹੀ ਈ ਰਿਹਾ। ਭਲਾ ਖੇੜੀ ਜ਼ਮੀਨ 'ਚੋਂ ਉੱਗੇ ਸਿੱਟੇ ਵਿਚ ਕਦੀ ਦਾਣੇ ਵੀ ਮਿਲੇ।

ਪਰ ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਚੌਧਰੀ ਦੀ ਸਿਹਤ ਵੱਲ ਵੇਖ ਕੇ ਕਹਿਣਾ ਪੈਂਦਾ ਸੀ ਜੇ ਉਹ ਅਜੇ ਵੀ ਪੈਂਤੀਆਂ ਦਾ ਲਗਦਾ ਏ। ਉਂਜ ਵੀ ਉਹ ਬੜੇ ਰਾਂਗਲੇ ਸੁਭਾ ਦਾ ਮਾਲਕ ਸੀ। ਉਹਦੀ ਯਾਰੀ ਪਿੰਡ ਵਿਚ ਨਿੱਕੇ ਵੱਡੇ ਸਾਰਿਆਂ ਨਾਲ਼ ਸੀ। ਉਹ ਹਮੇਸ਼ਾ ਅਪਣੀ ਗੱਲ ਦੀ ਬਿਸਮਿੱਲਾ ਇਕ ਵੱਡੀ ਪਰ ਮਿੱਠੀ ਜੇਹੀ ਗਾਲ੍ਹ ਨਾਲ਼ ਕਰਦਾ। ਕਸ਼ਮੀਰੀ ਸਿਲਕ ਦਾ ਕੁਰਤਾ, ਮੁਲਤਾਨੀ ਰੇਸ਼ਮੀ ਲਾਚਾ, ਤਿੱਲੇਦਾਰ ਕਸੂਰੀ ਜੁੱਤੀ ਤੇ ਪਠਾਨੀ ਕੁੱਲੇਦਾਰ ਪੱਗ ਬੰਨ੍ਹ ਕੇ ਜਦ ਉਹ ਪੰਚਾਇਤ ਵਿਚ ਬਹਿੰਦਾ ਤਾਂ ਅਕਸਰ ਆਪਣੀ ਮਰਦਾਨਗੀ ਦੇ ਕਿੱਸੇ ਸੁਣਾਉਂਦਾ। ਮੀਆਂ-ਬੀਵੀ ਦੇ ਝਗੜੇ ਦਾ ਫ਼ੈਸਲਾ ਸੁਣਾਉਂਦਿਆਂ ਹੋਇਆਂ ਉਹ ਕਈ ਵਾਰੀ ਫ਼ਖ਼ਰ ਨਾਲ਼ ਕਹਿੰਦਾ–

"ਓਇ ਰੰਡੀ ਨਾਲ਼ ਵਿਆਹ ਕੀਤਾ ਹੋਇਆ ਏ। ਪੰਝੀਆਂ ਵਰ੍ਹਿਆਂ ਦੀ ਮੇਰੇ ਘਰ ਏ। ਕੀ ਮਜ਼ਾਲ ਜੇ ਇਕ ਵਾਰੀ ਵੀ ਮੇਰੀ ਇਜਾਜ਼ਤੋਂ ਬਗ਼ੈਰ ਬਾਹਰ ਨਿਕਲੀ ਹੋਵੇ। ਹੈ ਨਾ, ਨੱਕ ਕੇ ਰੱਖੀ ਦੀ।"

ਤੇ ਇਹ ਗੱਲ ਠੀਕ ਵੀ ਸੀ। ਕੋਠਾ ਛੱਡ ਕੇ ਜਿਸ ਦਿਨ ਤੋਂ ਅਖਤਰੀ ਬਾਈ ਚੌਧਰੀ ਕਾਦਰ ਬਖਸ਼ ਦੀ ਜ਼ੋਜੀਅਤ ਵਿਚ ਆਈ। ਉਸਦੇ ਪਿਛਲੇ ਸਾਰੇ ਰਿਸ਼ਤੇ ਟੁੱਟ ਗਏ ਸਨ। ਚੌਧਰੀ ਦੀ ਬੜੀ ਕੋਸ਼ਿਸ਼ ਮਗਰੋਂ ਵੀ ਅਖ਼ਤਰੀ ਬਾਈ ਦੀ ਝੋਲੀ ਫਿਰ ਖ਼ਾਲੀ ਦੀ ਖ਼ਾਲੀ ਈ ਰਹੀ। ਆਖ਼ਰ ਥੱਕ ਹਾਰ ਕੇ ਚੌਧਰੀ ਨੇ ਕਰੀਮੇ ਨੂੰ ਆਪਣਾ ਮੁਤਬੰਨਾ ਬਣਾ ਲਿਆ।

ਗੁਲਾਬੋ ਪਹਿਲੋਂ ਹੀ ਲਾਜੋ ਕੋਲੋਂ ਬੜੀ ਦੁਖੀ ਸੀ ਤੇ ਜਦ ਚੌਧਰੀ ਕਰੀਮੇ ਦਾ ਰਿਸ਼ਤਾ ਲੈ ਕੇ ਉਹਦੇ ਘਰ ਆਇਆ ਤਾਂ ਉਹਨੇ ਦਿਲੋਂ ਸ਼ੁਕਰ ਦਾ ਕਲਮਾ ਪੜ੍ਹਿਆ ਤੇ ਮੌਕੇ ਨੂੰ ਗ਼ਨੀਮਤ ਸਮਝਦਿਆਂ ਹੋਇਆਂ ਹਾਂ ਕਰ ਦਿੱਤੀ।

ਕਰੀਮੇ ਤੇ ਲਾਜੋ ਦਾ ਵਿਆਹ ਹੋ ਗਿਆ ਤੇ ਬੜੇ ਠਾਠ ਨਾਲ਼ ਹੋਇਆ। ਕਹਿੰਦੇ ਨੇ ਕਿ ਅਖ਼ਤਰੀ ਬਾਈ ਨੇ ਜੰਞ ਵਾਲੇ ਦਿਨ ਆਪਣੇ ਹੱਥੀਂ ਚੌਧਰੀ ਨੂੰ ਭੱਠੀ ਵੀ ਪਿਲਾਈ ਸੀ ਤੇ ਕੋਠੇ ਦੀਆਂ ਪੁਰਾਣੀਆਂ ਯਾਦਾਂ ਤਾਜ਼ਾ ਕਰਦਿਆਂ ਹੋਇਆਂ ਇਕ ਅੱਧ ਪਊਆ ਆਪ ਵੀ ਪੀ ਲਿਆ ਸੀ। ਉਹ ਬੜੀ ਖ਼ੁਸ਼ ਸੀ। ਕਿਉਂ ਨਾ ਹੁੰਦੀ। ਉਸਦਾ ਸਤਰੰਗਿਆ ਕਬੂਤਰ ਡੋਲੀ ਘਰ ਲੈ ਆਇਆ ਸੀ। ਪਰ ਉਹ ਸਮਝਦੀ ਸੀ ਬਈ ਕੁੱਕੜ ਭਾਵੇਂ ਰੰਗ-ਬਰੰਗੇ ਹੋਣ ਪਰ ਬਾਂਗ ਇੱਕੋ ਜੇਹੀ ਹੁੰਦੀ ਏ।

ਭੁੱਖੀ ਮੱਝ ਸੜੇ ਦਾ ਭੌਅ ਖਾਣ ਲੱਗੀ। ਉਹ ਗੱਭਣ ਵੀ ਹੋਈ ਪਰ ਉਸਦੇ ਕੱਟੇ ਨੂੰ ਦੁੱਧ ਪੀਣਾ ਨਸੀਬ ਨਹੀਂ ਹੋਇਆ। ਲਾਜੋ ਬੜੀ ਜਲਦੀ ਕਰੀਮੇ ਤੋਂ ਅੱਕ ਗਈ। ਭਲਾ ਜੀਹਨੂੰ ਤਾਜ਼ਾ ਭੌਅ ਖਾਣ ਦੀ ਆਦਤ ਹੋਵੇ ਉਹ ਸੜੇ ਦਾ ਭੌਅ ਬਹੁਤਾ ਚਿਰ ਕਿੰਜ ਖਾਏ। ਲਾਜੋ ਹੱਥੋ ਦਰਜ਼ੀ ਦੇ ਮੁੰਡੇ ਬਰਕਤ ਨਾਲ਼ ਅੱਖਾਂ ਮਟਕਾਣ ਲੱਗੀ। ਇਕ ਦਿਨ ਚੌਧਰੀ ਦੀ ਨਜ਼ਰ ਪਈ ਤਾਂ ਉਹਨੇ ਲਾਜੋ ਨੂੰ ਮਾਰਕੇ ਘਰੋਂ ਕੱਢ ਦਿੱਤਾ। ਲਾਜੋ ਨੇ ਉਸਦੀ ਗ਼ੈਰਤ ਨੂੰ ਲਲਕਾਰਿਆ ਸੀ। ਪਰ ਅੰਨ੍ਹੇ ਨੂੰ ਹੋਰ ਕੀ ਚਾਹੀਦਾ ਸੀ। ਲਾਜੋ ਜਿਸ ਘਰ ਦੀ ਖ਼ਾਕ ਸੀ ਉਥੇ ਹੀ ਜਾ ਪਹੁੰਚੀ। ਗੁਲਾਬੋ ਨੇ ਬੜਾ ਸਮਝਾਇਆ, ਮਾਰਿਆ, ਕੁੱਟਿਆ ਪਰ ਲਾਜੋ ਨੇ ਚੌਧਰੀ ਦੇ ਘਰ ਨਾ ਜਾਣਾ ਸੀ ਤੇ ਨਾ ਗਈ। ਕੁੱਝ ਦਿਨਾਂ ਮਗਰੋਂ ਚੌਧਰੀ ਦਾ ਗੁੱਸਾ ਵੀ ਠੰਡਾ ਹੋਇਆ ਤੇ ਉਹ ਉਹਨੂੰ ਮੁੜ ਲੈਣ ਆਇਆ। ਅੱਗੋਂ ਲਾਜੋ ਨੇ ਵੀ ਇੱਟ ਦਾ ਜਵਾਬ ਪੱਥਰ ਨਾਲ਼ ਦਿੱਤਾ। ਚੌਧਰੀ ਨੂੰ ਵੀ ਲਾਜੋ ਨੇ ਉਸੇ ਤਰ੍ਹਾਂ ਘਰੋਂ ਕੱਢਿਆ ਜਿਸ ਤਰ੍ਹਾਂ ਉਹਨੂੰ ਚੌਧਰੀ ਨੇ ਕੱਢਿਆ ਸੀ। ਫਿਰ ਥੋੜ੍ਹੀ ਦੇਰ ਬਾਅਦ ਸਾਰੇ ਪਿੰਡ ਨੇ ਇਹ ਸੁਣਿਆ ਜੇ ਲਾਜੋ ਇਕ ਵਾਰੀ ਫਿਰ ਫ਼ਿਲਮ ਐਕਟਰੈਸ ਬਣਨ ਚਲੀ ਗਈ ਏ। ਕਾਲੀਏ ਪਹਿਲਵਾਨ ਨਾਲ। ਤੇ ਅੱਜਕੱਲ੍ਹ ਚੌਧਰੀ ਆਪਣੇ ਸੜੇ ਦੇ ਭੌਅ ਲਈ ਕੋਈ ਦੂਜੀ ਮੱਝ ਢੂੰਡ ਰਿਹਾ ਏ।

# ਸੁੱਕੇ ਪਾਣੀਆਂ 'ਚ ਡੁੱਬੀ ਜ਼ਿੰਦੜੀ

ਨੀਲੋ ਤੇ ਅਰਫ਼ਾਤ ਦਾ ਅਯਾਣ ਉਮਰ ਇਸ਼ਕ ਜਦ ਵਿਆਹ ਦੀਆਂ ਬੇੜੀਆਂ 'ਚ ਜਕੜਿਆ ਗਿਆ ਤਾਂ ਉਹ ਬੜੇ ਖ਼ੁਸ਼ ਹੋਏ ਸਨ। ਪੰਦਰਾਂ ਸਾਲਾਂ ਦੀ ਨੀਲੂ ਤੇ ਅਠਾਰਾਂ ਵਰ੍ਹਿਆਂ ਦੇ ਅਰਫ਼ਾਤ ਦੀਆਂ ਮਾਸੂਮ ਸ਼ੋਖੀਆਂ ਨਦੀਆਂ ਦੇ ਪਾਣੀਆਂ ਵਾਂਗਰ ਚੰਚਲ ਤੇ ਆਬਸ਼ਾਰਾਂ ਵਾਂਗਰ ਅਲ੍ਹੜ ਸਨ। ਉਹ ਖਿੜੀਆਂ ਫਸਲਾਂ ਵਾਂਗਰ ਲਹਿਰਾਂਦੇ ਰਹੇ ਤੇ ਵੇਲੇ ਦਾ ਪੰਖੀ ਖੰਭ ਖਿਲਾਰ ਕੇ ਉਡਾਰੀਆਂ ਮਾਰਦਾ ਰਿਹਾ। ਭਲਾ ਲੰਘਦੇ ਵੇਲੇ ਨੂੰ ਕੌਣ ਨਕੇਲ ਪਾ ਸਕਦਾ ਏ। ਪਤਾ ਈ ਨਹੀਂ ਚਲਿਆ ਬਈ ਛੇ ਸਾਲ ਕਿੰਜ ਲੰਘ ਗਏ। ਨਜਮਾਂ, ਸੁਗ਼ਰਾਂ ਤੇ ਯਾਸਰ। ਪਿਆਰ ਦੀ ਵੰਝਲੀ 'ਚੋਂ ਨਿਕਲੀਆਂ ਤਿੰਨ ਸੁਰਾਂ। ਇਸ਼ਕ ਦੀ ਪਟਾਰੀ 'ਚੋਂ ਨਿਕਲੇ ਪਿਆਰੇ ਪਿਆਰੇ ਤਰੈ ਕਬੂਤਰ ਵੇਖਦੇ ਹੀ ਵੇਖਦੇ ਨੀਲੂ ਤੇ ਅਰਫ਼ਾਤ ਦੀ ਕਾਬਕ 'ਚ ਬਾਜਰਾ ਚੁਗਣ ਲੱਗੇ। ਜ਼ਿੰਦਗੀ ਦੀਆਂ ਹਕੀਕਤਾਂ ਪਿਆਰ ਦੀਆਂ ਰਾਹਾਂ ਵਿਚ ਕੰਡੇ ਖਿਲਾਰਣ ਲੱਗੀਆਂ। ਹਾਸੇ-ਗੜਾਕੇ ਸੋਚਾਂ ਦੇ ਡੂੰਘੇ ਖੂਹ ਵਿਚ ਡੁੱਬਣ ਲੱਗੇ। ਪਰੇਸ਼ਾਨੀਆਂ ਵਧਣ ਲੱਗੀਆਂ। ਨਜਮਾਂ, ਸੁਗ਼ਰਾਂ ਤੇ ਯਾਸਰ ਲਾਲਾਂ ਜਿਹੇ ਬਾਲਾਂ ਦਾ ਪਾਲਨ ਪੋਸ਼ਨ। ਘਰ ਦੀਆਂ ਲੋੜਾਂ ਤੇ ਇਕ ਮਾਮੂਲੀ ਕਲਰਕ। ਫ਼ਿਕਰਾਂ ਦਾ ਵਣਜਾਰਾ ਅਰਫ਼ਾਤ। ਹਯਾਤੀ ਨੂੰ ਸੌਖਿਆਂ ਬਨਾਣ ਲਈ ਯਤਨ ਕਰਨ ਲੱਗਾ। ਉਹਨੇ ਨੌਕਰੀ ਕਰਨ ਦੇ ਨਾਲ਼ ਨਾਲ਼ ਫਿਰ ਪੜ੍ਹਾਈ ਸ਼ੁਰੂ ਕਰ ਦਿੱਤੀ ਤੇ ਚਾਰ ਸਾਲ ਦੀ ਕਠਿਨ ਮਿਹਨਤ ਦੇ ਸਦਕੇ ਉਹਨੂੰ ਐਮ.ਏ. ਦੀ ਡਿਗਰੀ ਮਿਲ ਗਈ। ਉਹਨੇ ਨੀਲੂ ਨੂੰ ਵੀ ਪੜ੍ਹਨ ਵਲ ਪ੍ਰੇਰਿਆ। ਵਧੇਰੇ ਜ਼ੋਰ ਲਗਾਇਆ। ਪਰ ਉਹ ਫਿਲਮੀ ਰਸਾਲਿਆਂ ਤੇ ਰੁਮਾਨੀ ਨਾਵਲਾਂ ਤੋਂ ਅੱਗੇ ਕੁੱਝ ਨਾ ਪੜ੍ਹ ਸਕੀ। ਐਮ.ਏ. ਦੀ ਡਿਗਰੀ ਹੱਥ ਲੱਗਣ ਮਗਰੋਂ ਅਰਫ਼ਾਤ ਨੇ ਚੰਗੀ ਨੌਕਰੀ ਲਈ ਦੌੜ ਧੁੱਪ ਸ਼ੁਰੂ ਕਰ ਦਿੱਤੀ ਤੇ ਬੜੇ ਜਤਨਾਂ ਨਾਲ਼ ਉਹਨੂੰ ਇਕ ਕਾਰਪੋਰੇਸ਼ਨ ਵਿਚ ਮੈਨੇਜਰ ਦੀ ਆਸਾਮੀ ਮਿਲ ਗਈ।

ਤਾਲੀਮ ਨੇ ਉਹਦੇ ਨਾਲ਼ ਦਿਮਾਗ਼ ਦੇ ਬੂਹੇ ਖੋਲ੍ਹਣ ਦੀ ਗੱਲ ਕੀਤੀ। ਉਹਨੂੰ ਇਲਮ ਦੇ ਦਰਿਆ ਵਿਚ ਗੋਤੇ ਮਾਰਨ ਲਈ ਪ੍ਰੇਰਿਆ। ਉਹ ਅਦਬੀ ਤੇ ਤਾਰੀਖ਼ੀ ਕਿਤਾਬਾਂ ਪੜ੍ਹਦਾ ਰਿਹਾ। ਉਹਨੂੰ ਕਿਸੇ ਚੰਗੇ ਲਿਖਾਰੀ ਦੀ ਕੋਈ ਕਿਤਾਬ ਮਿਲਦੀ ਤਾਂ ਉਹ ਉਸ ਨੂੰ ਪੜ੍ਹ ਕੇ ਯਾਰਾਂ ਬੇਲੀਆਂ ਤੇ ਅਦੀਬ ਦੋਸਤਾਂ ਨਾਲ਼ ਭਰਵੀਂ ਬਹਿਸ ਕਰਦਾ। ਉਹ ਪੜ੍ਹਾਈ ਦੀ ਪੌੜੀ 'ਤੇ ਚੜ੍ਹ ਕੇ ਗਿਆਨ ਦੇ ਰੌਸ਼ਨ ਖੂਹ ਵਿਚ ਹੌਲੀ ਹੌਲੀ ਉਤਰਦਾ ਗਿਆ ਤੇ ਫਿਰ ਚਾਨਣ ਉਸ ਦੇ ਜੁੱਸੇ ਨੂੰ ਲਿਸ਼ਕਾਣ ਲੱਗਾ।

ਉਹਦੀ ਤਬੀਅਤ ਨਿਹਾਲ ਹੁੰਦੀ ਗਈ। ਉਹ ਇਕ ਸ਼ਾਇਰ, ਇਕ ਕਹਾਣੀਕਾਰ ਬਣ ਗਿਆ। ਸ਼ਿਅਰ ਉਹਦੇ ਦਿਲ ਜਿਗਰ 'ਚੋਂ ਫੁੱਟਣ ਲੱਗੇ। ਕਹਾਣੀ ਉਹਦੇ ਜਜ਼ਬਾਤਾਂ ਦੀ ਤਰਜਮਾਨੀ ਕਰਨ ਲੱਗੀ। ਉਹ ਦਿਨੋਂ ਦਿਨ ਹਸਾਸ ਹੁੰਦਾ ਗਿਆ। ਉਹਨੇ ਆਪਣੀਆਂ ਸੋਚਾਂ ਖ਼ਿਆਲਾਂ ਤੇ ਜਜ਼ਬਿਆਂ ਦੀ ਕਲੰਜ ਵਿੱਚੋਂ ਬਾਹਰ ਨਿਕਲਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਨੀਲੂ ਤੇ ਅਰਫ਼ਾਤ 'ਚ ਖੁੜਬਾ ਖੁੜਬੀ ਹੋਣ ਲੱਗੀ। ਤਬੀਅਤਾਂ ਸਨ ਕਿ ਗਲੇ ਹੀ ਨਹੀਂ ਸਨ ਮਿਲਦੀਆਂ। ਅਰਫ਼ਾਤ-ਸ਼ੀਸ਼ੇ ਵਾਂਗਰ ਨਾਜ਼ਕ। ਧਮਕ ਨਾਲ਼ ਹੀ ਤਿੜਕ ਜਾਏ ਪਰ ਨੀਲੂ- ਇਕ ਬੇਹਿਸ ਪੱਥਰ। ਅਰਫ਼ਾਤ ਸੋਚਾਂ ਦਾ ਸੁਦਾਗਰ, ਜ਼ਿੰਦਗੀ ਨੂੰ ਧੁਰ ਅੰਦਰੋਂ ਵੇਖਣ ਦੀ ਤਾਂਘ ਵਿਚ ਗੁਆਚਿਆ ਤੇ ਨੀਲੂ ਰੱਜ ਕੇ ਦੁਨੀਆਂਦਾਰ ਤੇ ਰਿਵਾਜ਼ ਪਸੰਦ। ਅਰਫ਼ਾਤ ਰੁਮਾਨ ਪਸੰਦ ਤਬੀਅਤ ਦਾ ਮਾਲਕ ਤੇ ਨੀਲੂ ਦਮ ਤੋੜ ਰਹੇ ਬੁੱਢੇ ਸਮਾਜ ਦੀ ਸੇਵਾਦਾਰ। ਖ਼ੈਰ ਸਮਾਂ ਸੀ, ਲੰਘਦਾ ਗਿਆ। ਨੀਲੂ ਦੀ ਲੀਡਰੀ ਘਰ ਤੇ ਕਾਇਮ ਹੋ ਚੁੱਕੀ ਸੀ। ਅਰਫ਼ਾਤ ਵਿਚਾਰਾ ਸਮਝੌਤੇ ਦੀਆਂ ਤੰਦਾਂ ਜੋੜਦਾ ਰਹਿੰਦਾ ਪਰ ਧਾਗੇ ਨੂੰ ਗੁੰਝਲ ਪੈ ਹੀ ਜਾਂਦਾ। ਉਹ ਚਾਹੁੰਦਾ ਕਿ ਉਸ ਦੀ ਬੀਵੀ ਉਸ ਨਾਲ਼ ਰੱਜ ਕੇ ਪਿਆਰ ਕਰੇ ਤੇ ਹਰ ਵੇਲੇ ਉਸ ਤੇ ਜਾਨ ਛਿੜਕਣ ਲਈ ਤਿਆਰ ਰਹੇ। ਪਰ ਨੀਲੂ ਦਾ ਸਾਰਾ ਪਿਆਰ ਫਰਮਾਇਸ਼ਾਂ ਦੀ ਇਕ ਭਾਰੀ ਗੰਢ ਬਣ ਕੇ ਉਹਦੇ ਦਿਲ ਤੇ ਦਿਮਾਗ਼ ਉਤੇ ਸਵਾਰ ਹੋ ਜਾਂਦਾ। ਪਰ ਉਹ ਅਲਫ਼ ਲੈਲਾ ਦਾ ਕੋਈ ਸ਼ਹਿਜ਼ਾਦਾ ਨਹੀਂ ਸੀ ਕਿ ਇਸ ਗੰਢ ਨੂੰ ਚੁੱਕ ਕੇ ਮੁਲਕੋ ਮੁਲਕੀ ਮੁਸੀਬਤਾਂ ਕਟਦਾ ਰਹੇ। ਉਹ ਚਾਹੁੰਦਾ ਬਈ ਜਦੋਂ ਉਹ ਸ਼ਾਮੀਂ ਘਰ ਅਪੜੇ ਤਾਂ ਨੀਲੂ ਬੱਚਿਆਂ ਨੂੰ ਰੋਟੀ ਖੁਆਕੇ ਤੇ ਉਨ੍ਹਾਂ ਨੂੰ ਸੁਆ ਕੇ ਆਪ ਉਹਨੂੰ ਉਡੀਕ ਰਹੀ ਹੋਵੇ। ਫਿਰ ਉਹ ਇੱਕਠਿਆਂ ਬਹਿ ਕੇ ਰੋਟੀ ਖਾਣ ਪਰ ਉਹ ਜਦ ਵੀ ਰਾਤੀਂ ਘਰ ਆਉਂਦਾ, ਨੀਲੂ ਘੂਕ ਨੀਂਦਰੇ ਸੁੱਤੀ ਪਈ ਹੁੰਦੀ। ਅਰਫ਼ਾਤ ਆਪ ਠੰਡੀ ਹੋਈ ਰੋਟੀ ਖਾ ਲੈਂਦਾ ਤੇ ਸ਼ੁਕਰ ਦਾ ਕਲਮਾ ਪੜ੍ਹਦਾ। ਫਿਰ ਮੰਜੀ ਤੇ ਬਹਿ ਕੁਝ ਪੜ੍ਹਣ ਲੱਗਦਾ ਜਾਂ ਕੁੱਝ ਲਿਖਣ ਲੱਗਦਾ। ਕਦੇ ਕਦੇ ਅਰਫ਼ਾਤ ਦਾ ਮਨ ਕਰਦਾ ਬਈ ਉਹ ਅਪਣੀ ਨਵੀਂ ਰਚਨਾ ਨੀਲੂ ਨੂੰ ਸੁਣਾਵੇ। ਉਸ 'ਤੇ ਬਹਿਸ ਕਰੇ। ਉਹਦੀ ਰਾਏ ਸੁਣੇ ਪਰ ਉਹ ਇੱਕੋ ਜਵਾਬ ਦਿੰਦੀ, "ਮੇਰਾ ਦਿਮਾਗ਼ ਨਾ ਖਾਓ, ਮੈਂ ਤੁਹਾਡੇ ਵਾਂਗਰ ਵਿਹਲੀ ਨਹੀਂ। ਘਰ ਦੇ ਸੌ ਕੰਮ ਹੁੰਦੇ ਨੇ। ਜੇ ਤੁਹਾਡੀਆਂ ਕਹਾਣੀਆਂ ਜਾਂ ਨਜ਼ਮਾਂ ਸੁਣਦੀ ਰਹਵਾਂ ਤਾਂ ਚਲ ਗਈ ਘਰ-ਗ੍ਰਿਹਸਥੀ।" ਪਰ ਰੇਡੀਉ ਜਾਂ ਟੈਲੀਵੀਜ਼ਨ ਤੇ ਬੋਲੀ ਹੋਈ ਕਹਾਣੀ ਦਾ ਚੈੱਕ ਮੰਗਣਾ ਉਹ ਆਪਣਾ ਹੱਕ ਸਮਝਦੀ। ਅਰਫ਼ਾਤ ਇਸ ਹੱਕ ਨੂੰ ਤਸਲੀਮ ਕਰਨ ਤੋਂ ਸਾਫ਼ ਇਨਕਾਰ ਕਰ ਦਿੰਦਾ। ਘਰ ਵਿਚ ਭਾਜੜ ਪੈ ਜਾਂਦੀ। ਬੱਚੇ ਵਿਚਾਰੇ ਘਬਰਾ ਜਾਂਦੇ। ਅਰਫ਼ਾਤ ਪ੍ਰੇਸ਼ਾਨ ਹੋ ਜਾਂਦਾ। ਉਹ ਸੋਚਦਾ ਬਈ ਸਹੀ ਕਿਹਾ ਏ ਕਿਸੇ ਨੇ ਕਿ ਰੁੱਖ ਆਪਣੇ ਫਲਾਂ ਤੋਂ ਪਛਾਣਿਆਂ ਜਾਂਦਾ ਏ।

ਸਮਾਂ ਦੌੜਦਾ ਰਿਹਾ ਅਰਫ਼ਾਤ ਇਕ ਮਸ਼ਹੂਰ ਕਵੀ ਬਣ ਗਿਆ ਸੀ। ਉਹਦੇ ਤਿੰਨ ਸ਼ਾਇਰੀ ਮਜਮੂਏ (ਕਾਵਿਸੰਗ੍ਰਿਹ) ਤੇ ਕਹਾਣੀਆਂ ਦੇ ਦੋ ਸੰਗ੍ਰਿਹ ਛਪ ਚੁੱਕੇ ਸਨ। ਉਹਦਾ ਨਾਂ ਮਸ਼ਹੂਰ ਹੋ ਚੁੱਕਾ ਸੀ। ਉਹਨੂੰ ਅਦਬੀ ਕਾਰਨਾਮਿਆਂ ਤੇ ਕਈ

ਇਨਾਮ ਵੀ ਮਿਲ ਚੁੱਕੇ ਸਨ। ਕਾਲਜਾਂ ਤੇ ਯੂਨੀਵਰਸਿਟੀਆਂ ਦੇ ਸਮਾਗਮਾਂ ਵਿਚ ਉਹਨੂੰ ਬੁਲਾਇਆ ਜਾਂਦਾ। ਕਹਾਣੀ ਗੋਸ਼ਠੀਆਂ ਹੁੰਦੀਆਂ ਤੇ ਕਵੀ ਦਰਬਾਰ ਸਜਦੇ ਤੇ ਉਹ ਖ਼ੂਬ ਨਾਮ ਕਮਾਂਦਾ। ਉਹਦੇ ਸ਼ਿਅਰਾਂ ਤੋਂ ਭਾਵੁਕ ਹੋ ਕੇ ਕਈ ਲੋਕ ਉਹਦੇ ਨੇੜੇ ਆਉਂਦੇ ਗਏ। ਏਨੇ ਨੇੜੇ ਕਿ ਉਹਦੇ ਦਿਲ ਵਿਚ ਉਤਰ ਗਏ। ਉਹਨੂੰ ਬੜਾ ਚੰਗਾ ਲੱਗਦਾ। ਉਹਨਾਂ ਨਾਲ਼ ਗੱਲਾਂ ਕਰਕੇ ਤੇ ਸਾਹਿਤਕ ਮਸਲਿਆਂ 'ਤੇ ਬਹਿਸ ਕਰਕੇ। ਤ੍ਰਿਪਤ, ਰਾਣੋ, ਸੁਮਨ, ਸਾਗਰ, ਊਸ਼ਾ, ਸੋਮਾ, ਅਖ਼ਤਰ, ਰੱਤੂ, ਬਿਰਜ, ਲਲਿਤ... ਅਰਫ਼ਾਤ ਦੇ ਸੰਗੀ ਸਾਥੀ, ਉਹ ਉਹਨਾਂ ਨਾਲ਼ ਘੁੰਮਦਾ ਫਿਰਦਾ। ਬਾਗ਼ਾਂ 'ਚ, ਸੜਕਾਂ 'ਤੇ, ਬਾਜ਼ਾਰਾਂ 'ਚ, ਟੀ-ਸਟਾਲਾਂ ਤੇ ਕਾਫ਼ੀ ਹਾਊਸ ਵਿਚ ਬਹਿ ਕੇ ਉਹਨੂੰ ਰੂਹਾਨੀ ਗਜ਼ਾ ਮਿਲਦੀ। ਉਹ ਕੁੱਝ ਪਲਾਂ ਲਈ ਸਭ ਕੁੱਝ ਭੁੱਲ ਜਾਂਦਾ। ਘਰ ਨੂੰ, ਘਰ ਦੇ ਝਮੇਲਿਆਂ ਨੂੰ। ਪਰ ਘਰ ਪੁਜਦਿਆਂ ਹੀ ਅਰਫ਼ਾਤ ਨੂੰ ਇੰਟੈਰੋਗੇਸ਼ਨ ਕਈ ਮਰਹਲਿਆਂ 'ਚੋਂ ਲੰਘਣਾ ਪੈਂਦਾ, "ਕਿਉਂ ਜੀ! ਤੁਸੀਂ ਅੱਜ ਕਾਫੀ ਹਾਊਸ ਵਿਚ ਕਿਹੜੀ ਬੇਬੇ ਨਾਲ਼ ਗੁਲਸ਼ੱਰੇ ਉਡਾ ਰਹੇ ਸੋ।"

"ਉਹ ਮੇਰੇ ਨਾਲ਼ ਸੁਖਬੀਰ ਕੌਰ ਤੇ ਰਾਣੋ ਸਨ। ਦੋਵੇਂ ਮੇਰੀਆਂ ਅਦੀਬ ਦੋਸਤ ਨੇ। ਕਾਫੀ ਦਾ ਕੱਪ ਪੀਣ ਬਹਿ ਗਏ ਸਾਂ। ਉਥੇ ਰਾਣੋ ਦੀ ਨਵੀਂ ਕਹਾਣੀ ਵੀ ਸੁਣੀ। ਮਗਰੋਂ ਉਸ 'ਤੇ ਚੰਗੀ ਚਰਚਾ ਵੀ ਹੋਈ। ਪਰ ਤੈਨੂੰ ਕਿੰਜ ਪਤਾ ਚੱਲਿਆ...।"

"ਉਹਨਾਂ ਗਸ਼ਤੀਆਂ ਨਾਲ਼ ਕਾਫ਼ੀ ਪੀਣ ਤੇ ਗੱਲਾਂ ਕਰਨ ਦਾ ਤੁਹਾਨੂੰ ਬੜਾ ਸੁਆਦ ਆਉਂਦਾ ਏ। ਕਦੇ ਮੈਨੂੰ ਵੀ ਬਾਹਰ ਲੈ ਗ਼ਏ ਓ। ਉਹ ਤੁਹਾਡੀਆਂ ਦੋਸਤ ਨੇ ਅਤੇ ਮੈਂ ਤੁਹਾਡੀ ਜ਼ਰਖ਼ਰੀਦ ਲੌਂਡੀ। ਤੁਹਾਡੀ ਨੌਕਰਾਨੀ। ਤੁਹਾਡੇ ਬੱਚਿਆਂ ਨੂੰ ਪਾਲਾਂ, ਸਾਰਿਆਂ ਦਾ ਪਿਟਸਿਆਪਾ ਕਰਾਂ ਤੇ ਤੁਸੀਂ ਉਹਨਾਂ ਰੰਡੀਆਂ ਨਾਲ਼ ਆਵਾਰਾਗਰਦੀ ਕਰੋ।"

"ਪਰ ਤੈਨੂੰ ਕਿੰਨੇ ਸੁਣਾਇਆ?"

ਮੈਨੂੰ ਬਿੱਲੂ ਵੀਰ ਨੇ ਸੁਣਾਇਆ ਸੀ ਕਿ ਜੀਜਾ ਜੀ ਅਕਸਰ ਜਵਾਨ ਕੁੜੀਆਂ ਨਾਲ਼ ਫ਼ਿਰਦੇ ਰਹਿੰਦੇ ਨੇ ਤੇ ਅੱਜ ਵੀ ਕਾਫੀ ਹਾਊਸ ਵਿਚ ਦੋਨਾਂ ਕੁੜੀਆਂ ਨਾਲ਼ ਬੈਠੇ ਹੋਏ ਸਨ ਤੇ ਹੱਸ ਹੱਸ ਕੇ ਗੱਲਾਂ ਕਰ ਰਹੇ ਸਨ। ਤੁਸੀਂ ਕੰਨ ਖੋਲ੍ਹ ਕੇ ਸੁਣ ਲਉ। ਮੈਂ ਛੋਟੇ ਦਿਲ ਦੀ ਸੁਆਣੀ ਨਹੀਂ ਆਂ ਕਿ ਰੋਣ ਲੱਗ ਪਵਾਂਗੀ ਜਾਂ ਰੁਸ ਕੇ ਪੇਕੇ ਚਲੀ ਜਾਂਗੀ। ਤੁਸੀਂ ਆਪਣੀਆਂ ਹਰਕਤਾਂ ਤੋਂ ਬਾਜ਼ ਆ ਜਾਉ। ਨਹੀਂ ਤਾਂ ਮੇਰੇ ਕੋਲੋਂ ਬੁਰੀ ਕੋਈ ਨਹੀਂ ਹੋਵੇਗੀ।"

"ਇਹ ਤਾਂ ਬਿਲਕੁਲ ਸੱਚ ਏ।"

"ਮਜ਼ਾਕ ਛੱਡੋ। ਤੁਹਾਨੂੰ ਕਿਸੇ ਦੀ ਸ਼ਰਮ ਹੀ ਨਹੀਂ। ਭਲਾ ਕੁੜੀਆਂ ਨਾਲ਼ ਕਾਹਦੀ ਯਾਰੀ। ਤੁਹਾਨੂੰ ਨਾ ਇੱਜ਼ਤ-ਬੇਇੱਜ਼ਤੀ ਦਾ ਖ਼ਿਆਲ ਏ, ਨਾ ਨਿੱਕੇ ਵੱਡੇ ਦੀ ਪਰਵਾਹ ਤੇ ਨਾ ਹੀ ਸਮਾਜ ਦਾ ਡਰ। ਲੋਕੀ ਕੀ ਕਹਿੰਦੇ ਹੋਣਗੇ। ਅੱਜ ਦੇ ਬਾਅਦ ਤੁਸੀਂ ਘਰੋਂ ਦਫ਼ਤਰ ਤੇ ਦਫ਼ਤਰੋਂ ਸਦਾ ਘਰ ਆਵੋਂਗੇ। ਅੱਜ ਤੋਂ ਤੁਹਾਡੀਆਂ ਸਾਰੀਆਂ ਅਦਬੀ ਤੇ ਬੇਅਦਬੀ ਸਰਗਰਮੀਆਂ ਬੰਦ।"

ਵਿੱਥ ਵਧਦੀ ਗਈ। ਹੁਣ ਅਰਫ਼ਾਤ ਨੂੰ ਨੀਲੂ ਨਾਲ਼ ਰਹਿਣ ਦੀ ਨਫ਼ਸਿਆਤੀ ਕੀਮਤ ਬਹੁਤ ਜ਼ਿਆਦਾ ਦੇਣੀ ਪੈਂਦੀ।

"ਸੁਣਿਆ ਏ ਤੁਹਾਡੀ ਤਨਖਾਹ ਵਧੀ ਏ। ਨਾਲ਼ੇ ਡੀ.ਏ. ਦੀਆਂ ਸੱਤ ਕਿਸ਼ਤਾਂ ਵੀ ਇੱਕੱਠੀਆਂ ਮਿਲ ਰਹੀਆਂ ਨੇ...।"

"ਆਹੋ ਜੀ! ਤੁਸਾਂ ਬਿਲਕੁਲ ਠੀਕ ਸੁਣਿਆ ਏ।"

"ਤਾਂ ਫਿਰ ਸਾਰੇ ਪੈਸੇ ਮੈਨੂੰ ਦਿਓ। ਈਦ ਆ ਰਹੀ ਏ। ਬੱਚਿਆਂ ਲਈ ਨਵੇਂ ਕੱਪੜੇ ਸਿਵਾਣੇ ਨੇ। ਉਹਨਾਂ ਕੋਲ ਤਾਂ ਕਿਤੇ ਆਣ ਜਾਣ ਲਈ ਚੱਜ ਦਾ ਕੱਪੜਾ ਵੀ ਨਹੀਂ ਏ। ਯਾਸਰ ਤੇ ਸੁਗ਼ਰਾਂ ਦੇ ਸਵੈਟਰਾਂ ਲਈ ਉੱਨ ਵੀ ਲਿਆਣੀ ਏਂ। ਨਰਗਸ ਦੇ ਮੁੰਡੇ ਦੀ ਵਰ੍ਹੇਗੰਢ ਏ। ਉਥੇ ਵੀ ਵਰਤਣਾ ਏ। ਉਹ ਸਾਡੇ ਨਾਲ਼ ਕਿੰਨਾ ਕੁੱਝ ਕਰਦੀ ਏ। ਹਾਲੇ ਪਿਛਲੇ ਹੀ ਹਫ਼ਤੇ ਯਾਸਰ ਲਈ ਉਹਨੇ ਜਾਪਾਨੀ ਟੈਰਾਲੀਨ ਦਾ ਇਕ ਸੂਟ ਪੀਸ ਲਿਆਂਦਾ ਸੀ। ਰਾਜਾਂ ਦੇ ਮੁੰਡੇ ਦਾ ਅਕੀਕਾ ਵੀ ਚੜ੍ਹੇ ਮਹੀਨੇ ਦੀ ਦਸ ਤਾਰੀਖ਼ ਨੂੰ ਏ। ਤੇ ਰਾਜਾਂ ਮੇਰੀ ਬੜੀ ਪਿਆਰੀ ਸਹੇਲੀ ਏ। ਉਹਨੂੰ ਵੀ ਹੱਥ ਭਰਿਆ ਜੋੜਾ ਦੇਣਾ ਏ। ਹੋਰ ਨਿੱਕੇ ਵੱਡੇ ਕਈ ਖ਼ਰਚ ਨੇ। ਖ਼ਬਰਦਾਰ ਜੇ ਫਜ਼ੂਲ ਕਿਤਾਬਾਂ ਜਾਂ ਰਸਾਲੇ ਖ਼ਰੀਦ ਕੇ ਘਰ ਲੈ ਆਵੋ, ਸਿਉਂਕ ਨੂੰ ਖੁਆਉਣ ਲਈ। ਸੁਣ ਲਿਆ ਨਾ ਤੁਸੀਂ?"

"ਮੈਂ ਤਾਂ ਸੁਣ ਲਿਆ ਏ। ਪਰ ਜਿੰਨੀਆਂ ਤੇਰੀਆਂ ਫਰਮਾਇਸ਼ਾਂ ਨੇ ਉਨੇ ਤਾਂ ਪੈਸੇ ਈ ਨਹੀਂ ਮਿਲਨੇ।"

"ਮੈਂ ਕਿਹੜੀ ਤੁਹਾਨੂੰ ਆਪਣੇ ਲਈਕੋਈ ਕਰੇਬ ਜਾਂ ਰੇਸ਼ਮ ਦਾ ਸੂਟ ਸਿਵਾਣ ਲਈ ਕਿਹਾ ਏ। ਅੱਜ ਕੱਲ੍ਹ ਬਾਜ਼ਾਰ 'ਚ ਏਨੇ ਸੋਹਣੇ ਕੱਪੜੇ ਆਏ ਨੇ। ਸ਼ਾਮੋਸਾਟਿਨ, ਟੈਰੀ-ਕਰੇਬ, ਸਪੱਨ ਤੇ ਹੋਰ ਵਧੀਆ ਕੱਪੜੇ। ਕਦੇ ਕੋਈ ਮੇਰੇ ਲਈ ਚੰਗਾ ਕੱਪੜਾ ਵੀ ਲਿਆਂਦਾ ਜੇ? ਫਰਮਾਇਸ਼ਾਂ ਪੂਰੀਆਂ ਕਰਨ ਲਈ ਪੈਸੇ ਨਹੀਂ। ਉਹ ਤਾਂ ਦੁਨੀਆਂਦਾਰੀ ਨਿਭਾਣੀ ਪੈਂਦੀ ਏ। ਇਸ ਵਿਚ ਫਰਮਾਇਸ਼ਾਂ ਕਾਹਦੀਆਂ ਹੋਈਆਂ। ਤੁਹਾਡਾ ਕੀ ਏ। ਸਵੇਰੇ ਨਿਕਲਣਾ ਤੇ ਰਾਤੀਂ ਘਰ ਅਪੜਣਾ। ਤੁਸਾਂ ਤੇ ਘਰ ਨੂੰ ਹੋਟਲ ਸਮਝਿਆ ਹੋਇਆ ਏ। ਤੁਹਾਨੂੰ ਕਿਸੇ ਆਏ ਗਏ ਦਾ ਪਤਾ ਈ ਨਹੀਂ। ਮਿਲਵਰਤਣ ਦਾ ਖ਼ਿਆਲ ਹੀ ਨਹੀਂ। ਸਿਰਫ਼ ਕਿਤਾਬਾਂ ਪੜ੍ਹਣੀਆਂ, ਊਟ ਪਟਾਂਗ ਲਿਖਣਾ ਜਾਂ ਬਦਮਾਸ਼ ਰੰਨਾਂ ਨਾਲ਼ ਆਵਾਰਾਗਰਦੀ ਕਰਨੀ। ਕਦੇ ਕੋਈ ਸਾਹਿਤ ਸਭਾ ਕਦੇ ਕੋਈ ਅਦਬੀ ਮਹਿਫ਼ਲ। ਅੱਗ ਲੱਗੇ ਤੁਹਾਡੀਆਂ ਮਹਿਫ਼ਲਾਂ ਨੂੰ।"

"ਬਕਵਾਸ ਬੰਦ ਕਰ। ਅੱਗ ਤੇਰੀ ਦੁਨੀਆਂਦਾਰੀ ਨੂੰ ਲੱਗੇ। ਝੂਠੀਆਂ ਰਸਮਾਂ, ਝੂਠੇ ਰਿਵਾਜ਼ ਤੇ ਝੂਠੀ ਸ਼ਾਨ। ਤੁਹਾਡੇ ਲਈ ਘਰ ਵਿਚ ਕਿਸ ਚੀਜ਼ ਦੀ ਘਾਟ ਏ। ਤੁਹਾਡੀਆਂ ਕਿਹੜੀਆਂ ਜਾਇਜ਼ ਲੋੜਾਂ ਮੈਂ ਪੂਰੀਆਂ ਨਹੀਂ ਕਰਦਾ। ਤੇਰੀਆਂ ਫਜ਼ੂਲ ਫਰਮਾਇਸ਼ਾਂ ਪੂਰੀਆਂ ਕਰਨ ਲਈ ਮੇਰੇ ਕੋਲ ਪੈਸੇ ਨਹੀਂ। ਮੈਂ ਕੋਈ ਹਰਾਮ ਦੀ ਕਮਾਈ ਨਹੀਂ ਕਰਦਾ। ਸਿਰਫ਼ ਤਨਖਾਹ ਦਾ ਸਹਾਰਾ ਏ।

"... ਤੇ ਜਿਨ੍ਹਾਂ ਨੂੰ ਰੋਜ਼ ਹੋਟਲਾਂ ਤੇ ਕਾਫ਼ੀ ਹਾਊਸਾਂ ਵਿਚ ਲਈ ਫਿਰਦੇ ਓ।

ਉਹਨਾਂ ਲਈ ਤੁਹਾਡੇ ਕੋਲ ਪੈਸੇ ਕਿਧਰੋਂ ਆਉਂਦੇ ਨੇ।"

"ਤੂੰ ਚੰਗੀ ਭਲੀ ਜਾਣਦੀ ਏਂ ਕਿ ਮੈਂ ਪੂਰੀ ਤਨਖਾਹ ਤੇਰੀ ਤਲੀ 'ਤੇ ਧਰ ਦੇਨਾਂ ਵਾਂ। ਰਹੀ ਗੱਲ ਹੋਟਲਾਂ ਤੇ ਕਾਫ਼ੀ ਹਾਊਸਾਂ ਵਿਚ ਜਾਣ ਦੀ, ਤੈਨੂੰ ਪਤਾ ਹੋਣਾ ਚਾਹੀਦਾ ਏ ਕਿ ਤਾੜੀ ਇਕ ਹੱਥ ਨਾਲ਼ ਨਹੀਂ ਵੱਜਦੀ। ਹਿਸਾਬ ਸਭਨਾਂ ਦਾ ਬਰਾਬਰ ਰਹਿੰਦਾ ਏ। ਕਦੇ ਕੋਈ ਦਿਲ ਪਰਚਾਉਣ ਦੀ ਗੱਲ ਵੀ ਕੀਤੀ ਏ ਤੂੰ? ਜਿਸ ਵੇਲੇ ਵੇਖੋ, ਲੜਾਈ ਤੇ ਲੱਕ ਬੰਨਿਆਂ ਹੁੰਦਾ ਏ।"

ਅਰਫ਼ਾਤ ਇਕ ਇਕੱਲਾ ਮਰਦ। ਨੀਲੂ ਉਸ ਉੱਤੇ ਸਮਾਜ ਦੀ ਇਜ਼ਾਰਾਦਾਰੀ ਕਾਇਮ ਕਰਨਾ ਚਾਹੁੰਦੀ। ਉਹ ਉਹਨੂੰ ਸੋਸਾਇਟੀ ਦੀਆਂ ਲੋੜਾਂ ਲਈ ਕੁਰਬਾਨ ਕਰਨਾ ਚਾਹੁੰਦੀ। ਉਹ ਅਰਫ਼ਾਤ ਨੂੰ ਸਮਾਜ ਦਾ ਪ੍ਰਚਾਰਕ ਬਨਾਉਣਾ ਚਾਹੁੰਦੀ। ਨੀਲੂ ਉਹਨੂੰ ਇਕ ਹੁੰਮਸ ਤੇ ਘੁਟਨ ਵਿਚ ਕੈਦ ਕਰਨਾ ਚਾਹੁੰਦੀ। ਪਰ ਉਹ ਤਾਂ ਖੁੱਲ੍ਹੀਆਂ ਹਵਾਵਾਂ ਦਾ ਵਸਨੀਕ ਸੀ। ਉਸ ਲਈ ਸਮਾਜ ਦਾ ਸ਼ਬਦ ਬੇਅਰਥ ਸੀ। ਫਜ਼ੂਲ ਜੇਹਾ। ਅਰਫ਼ਾਤ ਆਪਣੇ ਜ਼ਿਹਨ ਵਿਚ ਸੋਚਾਂ ਦੀਆਂ ਠੀਕਰੀਆਂ ਇਕੱਠੀਆਂ ਕਰਦਾ ਰਹਿੰਦਾ। ਉਹ ਉਹਨਾਂ ਠੀਕਰੀਆਂ ਨੂੰ ਗੋਲ ਗੋਲ ਘੜਦਾ ਤੇ ਫੇਰ ਆਪਣੇ ਦਿਲ ਦੇ ਗੇਂਦ ਨਾਲ਼ ਸੰਤੋਲੀਆ ਖੇਡਦਾ। ਗੇਂਦ ਏਡਾ ਜ਼ੋਰ ਦੀ ਵੱਜਦਾ ਕਿ ਠੀਕਰੀਆਂ ਚੂਰ ਚੂਰ ਹੋ ਜਾਂਦੀਆਂ ਤੇ ਅਰਫ਼ਾਤ ਦੀਆਂ ਅੱਖਾਂ ਅੱਗੇ ਨਜ਼ਮਾਂ, ਸੁਗ਼ਰਾਂ ਤੇ ਯਾਸਰ ਆ ਜਾਂਦੇ। ਤਿੰਨ ਕਬੂਤਰ। ਕਾਬਕ ਵਿਚ ਦਾਣਾ ਚੁਗਦੇ। ਉਹ ਚੋਖੇ ਚਿਰ ਤਕ ਆਪਣੀ ਦੁਨੀਆਂ ਨੂੰ ਨੱਚਦੇ ਕੁੱਦਦੇ ਤੇ ਹੱਸਦੇ-ਖੇਡਦੇ ਵੇਖਦਾ ਰਹਿੰਦਾ। ਉਹਨੂੰ ਇਕ ਸਰੂਰ ਜਿਹਾ ਮਿਲਦਾ। ਉਹ ਨਿੰਮਾ ਜਿਹਾ ਹੱਸਦਾ ਤੇ ਫਿਰ ਕੋਈ ਕਿਤਾਬ ਪੜ੍ਹਨ ਲੱਗ ਪੈਂਦਾ।

# ਉਡੀਕ ਦਾ ਕੈਦੀ

ਮੈਂ ਇਕ ਬੰਦੀਵਾਨ ਹਾਂ। ਕਾਲ ਕੋਠਰੀ 'ਚ ਕੈਦ। ਕੈਦ ਦੇ ਲੰਮੇ ਦਿਨ ਵੱਖ ਵੱਖ ਦਾਇਰਿਆਂ 'ਚ ਹੌਲੀ ਹੌਲੀ ਗਰਦਸ਼ ਕਰਦੇ ਰਹਿੰਦੇ ਨੇ। ਨਫ਼ਸਿਆਤੀ ਪ੍ਰੇਸ਼ਾਨੀਆਂ। ਕਦੇ ਉਦਾਸੀ, ਕਦੇ ਦਰਦ ਤੇ ਕਦੇ ਪੀੜ। ਦਾਇਰਿਆਂ 'ਚ ਗਰਦਸ਼ ਕਰਨ ਮਗਰੋਂ ਮਨ ਬਹੁਤ ਬੇਚੈਨ ਹੋ ਜਾਂਦਾ ਏ। ਇਕ ਉਡੀਕ ਸ਼ਿੱਦਤ ਨਾਲ਼ ਲੱਗ ਪੈਂਦੀ ਏ ਬਈ ਹੁਣ ਕੋਈ ਆਏ। ਅਪਣਾ ਜਾਂ ਪਰਾਇਆ। ਦੁਸ਼ਮਣ ਜਾਂ ਸੱਜਣ। ਕੋਈ ਗੱਲ ਕੱਥ ਹਵੇ। ਪਰ ਗੱਲ ਬਾਤ। ਕਿਸ ਨਾਲ਼? ਇਸ ਕਾਲ ਕੋਠੜੀ ਦੀਆਂ ਦੀਵਾਰਾਂ ਨਾਲ਼ ਜਾਂ ਆਪਣੇ ਸਾਥੀ ਬੰਦੀਵਾਨਾਂ ਨਾਲ਼, ਜਿਹੜੇ ਮੇਰੇ ਵਾਂਗਰ ਹੀ ਇਸ ਜੇਲ੍ਹ 'ਚ ਡੱਕ ਦਿੱਤੇ ਗਏ ਨੇ। ਪਸ਼ੂਆਂ ਵਾਂਗ। ਅਸੀਂ ਔਲਾਦ ਵੀ ਤਾਂ ਪਸ਼ੂਆਂ ਦੀ ਹਾਂ। ਉਹਨਾਂ ਇਨਸਾਨ ਨੁਮਾਂ ਭੇਡਾਂ-ਬੱਕਰੀਆਂ ਦੀ, ਜਿਹੜੇ ਕੌਡੀਆਂ ਦੇ ਭਾਅ ਖ਼ਰੀਦੇ ਗਏ ਸਨ। ਇਹ ਬੜੀ ਪੁਰਾਣੀ ਗੱਲ ਏ, ਪਰ ਕੀ ਹੋਇਆ, ਸਾਡੀ ਖ਼ਸਲਤ ਅਜੇ ਵੀ ਨਹੀਂ ਬਦਲੀ।

ਇਹ ਜੇਲ੍ਹ ਕਿਸੇ ਬੇਦਰਦ ਹਾਕਮ ਦਾ ਮਾਤਮ ਕਰ ਰਹੀ ਏ। ਸਾਹਮਣੇ ਉੱਚੀ ਟੀਸੀ ਤੇ ਬਣਿਆ ਕਿਲਾ, ਤਲਵਾਰ ਦੇ ਜ਼ਮਾਨੇ ਦਾ ਮੁਹਾਫਿਜ਼ ਅੱਜ ਦੇ ਜ਼ਮਾਨੇ ਤੇ ਰੋ ਰਿਹਾ ਏ। ਇਹ ਜੇਲ- ਇਕ ਅਜੀਬ ਦੁਨੀਆਂ ਏ। ਇਥੇ ਨਾ ਜ਼ਿੰਦਗੀ ਦਾ ਵਜੂਦ ਏ ਤੇ ਨਾ ਮੌਤ ਦਾ। ਇਥੇ ਉਹ ਜੀਂਦੇ-ਜਾਗਦੇ ਲੋਕ ਜਿਹੜੇ ਹੱਸਦੇ, ਰੋਂਦੇ, ਪਿਆਰ ਕਰਦੇ, ਲੜਦੇ ਨੇ— ਸਭ ਅਲਫ਼ ਲੈਲਾ ਦੇ ਕਿੱਸੇ ਬਣ ਜਾਂਦੇ ਨੇ, ਇਹਨਾਂ 'ਚੋਂ ਇਕ ਕਿੱਸਾ ਮੈਂ ਵੀ ਹਾਂ। ਤੇ ਮੈਂ ਮੁਲਜ਼ਮ ਹਾਂ ਕਤਲ ਦਾ। ਮੇਰੇ ਉਤੇ ਇਲਜ਼ਾਮ ਏ ਬਈ ਮੈਂ ਕਤਲ ਕੀਤਾ ਏ। ਪਰ ਮੈਨੂੰ ਇਨਕਾਰ ਏ। ਇਕ ਵਾਰੀ ਨਹੀਂ ਸੌ ਵਾਰੀ ਇਨਕਾਰ ਏ। ਮੈਂ ਕੋਈ ਕਤਲ ਨਹੀਂ ਕੀਤਾ। ਜੇ ਮੈਂ ਕਤਲ ਕੀਤਾ ਏ ਤਾਂ ਉਹ ਲਾਸ਼ ਕਿੱਥੇ ਹੈ, ਜਿਸ ਦਾ ਕਤਲ ਮੇਰੇ ਹੱਥੋਂ ਹੋਇਆ।

ਪਰ ਜਿਹੜਾ ਆਪ ਇਕ ਗਲੀ ਸੜੀ ਲਾਸ਼ ਹੋਵੇ, ਉਹ ਕਤਲ ਨੂੰ ਕਿੰਜ ਸਾਬਤ ਕਰ ਸਕਦਾ ਏ। ਮੇਰੇ ਉੱਤੇ ਕਤਲ ਦਾ ਮੁਕੱਦਮਾ ਚੱਲ ਰਿਹਾ ਏ। ਇਕ ਸਾਲ ਹੋ ਗਿਆ ਏ। ਕੀ ਹੋਇਆ? ਫ਼ੌਜ਼ਦਾਰੀ ਤੇ ਦੀਵਾਨੀ ਮੁਕੱਦਮਿਆਂ ਨੂੰ ਤਾਂ ਕਈ ਕਈ ਸਾਲ ਲੱਗ ਜਾਂਦੇ ਨੇ। ਅਜੇ ਤਾਂ ਇਸਤਗਾਸੇ ਵਾਲਿਆਂ ਦੀ ਕਥਾ ਹੀ ਨਹੀਂ ਮੁੱਕੀ। ਇਸ ਮਾਹੌਲ 'ਚ ਸਾਡੀ ਵਾਰੀ ਖੌਰੇ ਕਦੋਂ ਆਵੇ? ਇਉਂ ਲਗਦਾ ਏ ਜਿਵੇਂ ਵਕਤ ਦੀ ਕੋਈ ਕੀਮਤ ਹੀ ਨਹੀਂ। ਆਪਣਾ ਕੋਈ ਵਜੂਦ ਹੀ ਨਹੀਂ ਏ। ਬਸ ਇੱਕੋ ਦਿਨ ਤੇ

ਇੱਕੋ ਰਾਤ ਘੜੀ ਮੁੜੀ ਇਸ ਗਲੋਬ ਉਤੇ ਘੁੰਮਦੇ ਰਹਿੰਦੇ ਨੇ। ਕਦੇ ਦਿਨ ਹੁੰਦਾ ਏ ਤੇ ਕਦੇ ਰਾਤ। ਜੇ ਵਕਤ ਬੇਹਕੀਕਤ ਹੋ ਜਾਏ ਤਾਂ ਸਭ ਕੁੱਝ ਖ਼ਤਮ ਹੋ ਜਾਏਗਾ।

...ਪਰ ਵਕਤ ਹਕੀਕਤ ਨਹੀਂ ਬਦਲਦਾ। ਉਹ ਤਾਂ ਕੌੜੀ ਤੇ ਮਿੱਠੀ ਹਕੀਕਤਾਂ ਦਾ ਇਕ ਲੰਮਾ ਸਫਰ ਏ। ਕੰਡਿਆਂ ਤੇ ਫੁੱਲਾਂ ਨਾਲ਼ ਭਰਿਆ। ਪਰ ਸਾਡੀਆਂ ਰਾਹਵਾਂ 'ਚ ਕੰਡੇ ਹੀ ਕੰਡੇ ਉਗਦੇ ਰਹੇ। ਏਥੇ ਫੁੱਲ ਕਦੇ ਨਹੀਂ ਉੱਗ ਸਕਦੇ। ਖੌਰੇ ਕਦੇ ਉੱਗ ਵੀ ਪੈਣ- ਲਾਲਾ ਦੇ ਫੁੱਲ ਸੁਰਖ਼ ਕਟੋਰੇ ਵਾਂਗਰ। ਈਰਾਨੀ ਸ਼ਾਇਰੀ ਦੇ ਮਨਪਸੰਦ ਫੁੱਲ।

ਸ਼ੈਕਸਪੀਅਰ ਦੀ ਜੂਲੀਆਟ ਕਹਿੰਦੀ ਏ ਬਈ ਆਵਣ ਵਾਲੇ ਵਕਤ 'ਚ ਸਾਡੇ ਸਾਰੇ ਗ਼ਮ ਬੜੀ ਮਿੱਠੀ ਗੱਲ ਕੱਥ ਦਾ ਸਾਮਾਨ ਬਣਨ ਲੱਗੇ। ਇਸ ਲਈ ਜਿਹੜਾ ਦਿਨ 'ਤੇ ਜਿਹੜੀ ਰਾਤ ਲੰਘ ਜਾਂਦੀ ਏ, ਉਹ ਮਾਜ਼ੀ 'ਚ ਦਫ਼ਨ ਹੋ ਜਾਂਦੀ ਏ। ਸਿਰਫ਼ ਆਵਣ ਵਾਲਾ ਦਿਨ ਜ਼ਿੰਦਾ ਏ। ਉਸ ਆਵਣ ਵਾਲੇ ਦਿਨ ਦਾ ਜਸ਼ਨ ਮਨਾਉ। ਦੋਸਤੀ ਤੇ ਮੁਹੱਬਤ ਦੇ ਸਰਮਾਏ ਨੂੰ ਖਰਚ ਕਰਕੇ। ਉਹ ਦਿਨ, ਉਹ ਵੇਲਾ ਜਦੋਂ ਰੂਹਾਂ ਦਾ ਕਤਲ ਨਹੀਂ ਹੋਏਗਾ।... ਤੇ ਮੇਰੇ ਤੇ ਇਲਜ਼ਾਮ ਏ ਕਤਲ ਦਾ। ਪਰ ਮੈਂ ਹਤਿਆਰਾ ਨਹੀਂ।

ਇਸਤਗਾਸੇ ਵਾਲਿਆਂ ਨੇ ਜੁਰਮ ਸਾਬਤ ਕਰਨ ਲਈ ਬੜੀਆਂ ਸ਼ਹਾਦਤਾਂ ਪੇਸ਼ ਕੀਤੀਆਂ ਨੇ। ਉਹਨਾਂ ਦਾ ਕਹਿਣਾ ਏ ਬਈ ਮੈਂ ਇਕ ਲਾਸ਼ ਦਾ ਕਤਲ ਕੀਤਾ ਏ। ਉਹਦਾ ਸਿਰ ਕੱਟਿਆ ਏ ਤੇ ਉਹਦੇ ਦਿਮਾਗ਼ 'ਚ ਕੀੜੇ ਭਰ ਦਿੱਤੇ ਨੇ। ਉਹਦੇ ਦਿਲ ਤੇ ਲੱਗੀ ਪਲਾਸਟਕ ਸਰਜਰੀ ਨੂੰ ਟੋਟੇ ਟੋਟੇ ਕਰ ਦਿੱਤਾ ਏ। ਪਰ ਲਾਸ਼ ਦਾ ਕਤਲ ਕਿੰਜ ਹੋ ਸਕਦਾ ਏ? ਇਹ ਸਭ ਝੂਠ ਏ ਪਰ ਇਥੇ ਝੂਠ ਸੱਚ ਬਣ ਜਾਂਦੇ ਨੇ ਤੇ ਸੱਚ... ਝੂਠ। ਇਸ ਲਈ ਮੈਂ ਬਹੁਤ ਦੁਖੀ ਹਾਂ। ਇਕ ਦਰਦ, ਇਕ ਪੀੜ 'ਚ ਜੀ ਰਿਹਾ ਹਾਂ। ਹੈਵਾਨੀ ਦਰਦ ਦਾ ਇਲਾਜ ਮੌਤ ਏ। ਕਿਉਂ ਜੋ ਬੇਜ਼ੁਬਾਨ ਮਖਲੂਕ ਆਪਣੀ ਬੇਕਸੀ ਦਾ ਦਰਦ ਨਹੀਂ ਦੱਸ ਸਕਦੀ ਪਰ ਮਨੁੱਖ ਤਾਂ ਦਰਦ ਨੂੰ ਲੈ ਕੇ ਜੀਂਵਦਾ ਏ। ਕਈਆਂ ਸਾਲਾਂ ਤਕ, ਸਦੀਆਂ ਤਕ, ਨਸਲ-ਦਰ-ਨਸਲ। ਉਹਦੇ ਦਰਦ ਦਾ ਇਲਾਜ ਮੌਤ ਨਹੀਂ ਹੁੰਦਾ, ਜ਼ਿੰਦਗੀ ਹੁੰਦੀ ਏ। ਤੇ ਜ਼ਿੰਦਗੀ ਸੰਘਰਸ਼ ਦਾ ਨਾਂ ਏ। ਪਰ ਸੰਘਰਸ਼ ਸਾਡੇ ਲਈ ਕੋਈ ਹੋਰ ਕਰੇ, ਅਸੀਂ ਨਹੀਂ ਕਰ ਸਕਦੇ। ਅਸੀਂ ਗੂੰਗੇ-ਬੋਥੇ ਲੋਕ ਸੁਫਨਿਆਂ ਨੂੰ ਚੁੰਘਦੇ ਰਹਿੰਦੇ ਹਾਂ। ਸਾਡੀਆਂ ਪੱਗਾਂ ਤੱਤੀ ਬਰਫਾਂ 'ਚ ਰੁਲਦੀਆਂ ਰਹਿੰਦੀਆਂ ਨੇ। ਸਾਡੀ ਜ਼ਿੰਦਗੀ ਰੱਤ ਰੰਗੀ ਏ। ਅਸੀਂ ਲਹੂ 'ਚ ਲਿਬੜੇ ਲੋਕ ਸੰਘਰਸ਼ ਕਰਦੇ ਕਰਦੇ ਥੱਕ ਗਏ ਹਾਂ ਅਤੇ ਜੇਲ੍ਹ ਵਿਚ ਡੱਕ ਦਿੱਤੇ ਗਏ ਹਾਂ।

ਜੇਲ੍ਹ ਵਿਚ ਜ਼ਿੰਦਗੀ ਬੜੀ ਫਿੱਕੀ ਏ। ਬੜੀ ਬੋਰ ਏ। ਬੋਰੀਅਤ ਨੂੰ ਮਿਟਾਣ ਲਈ ਗੋਰਕੀ, ਰਸੂਲ ਹਮਜ਼ਾਤੋਵ, ਗਗੋਲ, ਖਲੀਲ ਜਿਬਰਾਨ ਤੇ ਖੌਰੇ ਕਿਸ ਕਿਸ ਕੰਬਖ਼ਤ ਨੂੰ ਪੜ੍ਹਨਾ ਪੈਂਦਾ ਏ। ਕਾਫ਼ਰਾਂ ਦੀ ਡਾਇਰੀ ਪੜ੍ਹਕੇ ਬਹੁਤ ਕੁੱਝ ਯਾਦ ਆ ਜਾਂਦਾ ਏ। ਮੁਗ਼ਲ ਬਾਗ਼ਾਂ 'ਚ ਖਿੜੇ ਫੁੱਲ। ਉਹ ਸ਼ਾਮਾਂ ਜਿਹੜੀਆਂ ਅਮੀਰਾ ਕਦਲ ਤੋਂ ਲੈ ਕੇ ਕਾਫੀ ਹਾਊਸ ਤੱਕ ਬਿਖ਼ਰੀਆਂ ਹੁੰਦੀਆਂ ਨੇ। ਬਾਦਾਮਵਾੜੀ ਦੇ ਸ਼ਗੂਫੇ।

ਡੱਲ ਦੇ ਰੰਗ ਬਰੰਗੇ ਸ਼ਿਕਰੇ। ਬੁਲੀਵਾਰਡ ਦੀ ਅਲ੍ਹੜ ਸੜਕ। ਉਸ 'ਤੇ ਚੱਲਦਿਆਂ ਚੱਲਦਿਆਂ ਹਯਾਤੀ ਨੂੰ ਰੰਗੀਨ ਬਣਾਉਣ ਦੇ ਮਨਸੂਬੇ। ਬਰਾਡਵੇਅ ਤੇ ਖ਼ਿਆਮ 'ਚ ਵੇਖੀਆਂ ਫਿਲਮਾਂ। ਸਨਫਲਾਵਰ, ਰੈਡਬੀਚ, ਡਾਕਟਰ ਜ਼ਿਵਾਗੋ, ਹੰਡਰੱਡ ਰਾਈਫਲਜ਼... ਅਚਾਨਕ, ਉਪਹਾਰ, ਗਰਮ ਹਵਾ ਤੇ ਬੇਸ਼ੁਮਾਰ ਫ਼ਿਲਮਾਂ। ਜਿਹਲਮ ਦਾ ਬੰਡ, ਗੁਲਮਰਗ ਦਾ ਸਬਜ਼ਾਜ਼ਾਰ, ਫਿਰੋਜ਼ਪੁਰ ਨਾਲ਼ੇ ਦਾ ਪਾਣੀ, ਯੂਸ ਮਰਗ ਦੇ ਜੰਗਲ ਤੇ ਵਰਡਜ਼ਵਰਥ ਦੀ ਸ਼ਾਇਰੀ...। ਕਿਸੇ ਪੁਰਾਣੇ ਪਾਪੀ ਦੀ ਚਿੱਟੀ ਦਾੜ੍ਹੀ ਵਾਂਗ ਲਿਸ਼ਕ ਰਹੀ ਉਚੀਆਂ ਚੋਟੀਆਂ 'ਤੇ ਬਰਫ਼। ਚੋਖੇ ਚਿਰ ਤੱਕ ਯਾਦ ਇਕ ਸੱਪ ਬਣ ਕੇ ਮੇਰੇ ਦਿਲ ਤੇ ਦਿਮਾਗ਼ ਨੂੰ ਡੰਗਦੀ ਰਹਿੰਦੀ ਏ। ਫਿਰ ਸਭ ਕੁੱਝ ਬਦਲਿਆ ਬਦਲਿਆ ਲਗਦਾ ਏ। ਦੁਪਹਿਰ ਦਾ ਸੂਰਜ ਪ੍ਰੇਸ਼ਾਨ, ਗਰਦ ਭਰਿਆ, ਫਜ਼ੂਲ ਜਿਹਾ, ਡਾਹਡੀ ਗਰਮੀ। ਪਰ ਜਦ ਕਦੇ ਹਵਾ ਸਰਸਰਾਂਦੀ ਹੋਈ ਲੰਘਦੀ ਏ ਤਾਂ ਜੇਲ੍ਹ ਦੇ ਢਾਈ ਰੁੱਖ, ਉਹਦੀ ਸੁਰ 'ਤੇ ਹੌਲੀ ਹੌਲੀ ਨੱਚਣ ਲੱਗਦੇ ਨੇ। ਹਵਾ 'ਚ ਲਹਿਰਾਂਦੇ ਨੇ ਤੇ ਬਿਖ਼ਰ ਜਾਂਦੇ ਨੇ। ਫਿਰ ਹਰ ਮੰਜ਼ਰ ਜੇਲ੍ਹ ਬਣ ਜਾਂਦਾ ਏ। ਉਹ ਜੇਲ- ਜਿਸ 'ਚ ਮੈਂ ਕੈਦ ਹਾਂ। ਕਤਲ ਦੇ ਇਲਜ਼ਾਮ 'ਚ। ਕਤਲ ਇਕ ਲਾਸ਼ ਦਾ। ਇਕ ਸਰੀਰ ਤੋਂ ਸਿਰ ਵੱਖ ਕਰਨ ਦਾ। ਦਿਲ ਦੀ ਪਲਾਸਟਿਕ ਸਰਜਰੀ ਤੋੜਨ ਦਾ।

ਇਥੇ ਆਵਣ ਤੋਂ ਪਹਿਲਾਂ ਵੀ ਮੇਰੇ ਉਤੇ ਦੋਸ਼ ਲਗਦੇ ਰਹਿੰਦੇ ਸੈਨ। ਗਲੀਆਂ-ਬਾਜ਼ਾਰਾਂ 'ਚ, ਖੇਤਾਂ ਦੀਆਂ ਫਸਲਾਂ 'ਚ, ਮਸ਼ੀਨਾਂ ਦਿਆਂ ਪੁਰਜ਼ਿਆਂ 'ਚ, ਧੂੰਆਂ ਫੈਲਾਉਣ ਦੇ ਦੋਸ਼। ਕਦੇ ਕਦੇ ਇਹ ਦੋਸ਼ ਕੜੀਆਂ ਦੀ ਛਣਕਾਰ ਬਣ ਕੇ ਆਪਣੀ ਹੋਂਦ ਦਾ ਡੂੰਘਾ ਅਹਿਸਾਸ ਦਿਲਾਂਦੇ ਰਹਿੰਦੇ। ਮੈਂ ਹਰ ਵੇਲੇ ਦੋਸ਼ਾਂ ਦੇ ਹੜ੍ਹ 'ਚੋਂ ਲੰਘ ਜਾਂਦਾ ਰਿਹਾ। ਪਰ ਹੁਣ ਤਾਂ ਇਲਜ਼ਾਮ ਕਤਲ ਦਾ ਏ। ਤੇ ਕਤਲ ਦੀ ਸਜ਼ਾ ਮੌਤ ਏ– ਮੌਤ ਫਾਂਸੀ ਨਾਲ਼ ਜਾਂ ਫਾਇਰਿੰਗ ਸੁਕਾਇਡ ਦੀ ਇਕ ਗੋਲੀ ਨਾਲ। ਤੇ ਕਤਲ ਦਾ ਇਹ ਇਲਜ਼ਾਮ, ਦਿਨ-ਰਾਤ, ਮੇਰੇ ਦਿਲ ਤੇ ਦਿਮਾਗ਼ 'ਚ ਗੂੰਜਦਾ ਰਹਿੰਦਾ ਏ। ਮੈਨੂੰ ਡੰਗਦਾ ਰਹਿੰਦਾ ਏ। ਫਿਰ ਵੀ ਇਸ ਗੁੰਝਲਦਾਰ ਮਾਹੌਲ 'ਚ ਕਦੇ ਕਦੇ ਮਨ ਦਾ ਮੌਸਮ ਠੀਕ ਹੋ ਜਾਂਦਾ ਏ। ਫਿਰ ਰਾਤ ਦਾ ਚੰਨ, ਅਸਮਾਨ ਦੀ ਰੇਸ਼ਮੀ ਚਾਦਰ ਉਤੇ ਅੰਗ ਅੰਗ ਲਹਿਰਾਉਂਦੀ ਚਾਨਣੀ, ਕੋਇਲ ਦਾ ਕੂਕਨਾ ਬੜਾ ਚੰਗਾ ਲੱਗਦਾ ਏ। ਤੇ ਕੀਟਸ (Keats) ਦਾ ਅਖੌਣ ਯਾਦ ਆ ਜਾਂਦਾ ਏ ਬਈ ਹਕੀਕਤ ਹੁਸਨ ਏ ਅਤੇ ਹੁਸਨ ਹਕੀਕਤ। ਉਸ ਵੇਲੇ ਹੁਸਨ ਦੀ ਹਕੀਕਤ ਮਨ ਨੂੰ ਜੇਲ੍ਹ ਤੋਂ ਬਹੁਤ ਦੂਰ ਲੈ ਜਾਂਦੀ ਏ। ਦੇਵਦਾਰਾਂ ਤੇ ਚੀੜ੍ਹਾਂ ਦੇ ਰੁੱਖਾਂ ਦੀ ਸੁਗੰਧ 'ਚ। ਨਦੀਆਂ ਮਿੱਠੇ ਸੰਗੀਤ 'ਚ ਫਿਰ ਦਿਲ ਇਹ ਨਹੀਂ ਮੰਨਦਾ ਬਈ ਮੈਂ ਜੇਲ੍ਹ ਵਿਚ ਹਾਂ। ਕਤਲ ਦੇ ਇਲਜ਼ਾਮ 'ਚ। ਕਾਲ ਕੋਠੜੀ 'ਚ ਕੈਦ। ਕਾਸ਼ ਮੇਰੀ ਕਾਲ ਕੋਠੜੀ ਤੇ ਬਿਜਲੀ ਡਿੱਗ ਪਏ। ਇਕ ਖੌਫ਼ਨਾਕ ਆਵਾਜ਼ ਆਏ। ਹਜ਼ਰਤ ਯਾਕੂਬ ਦੇ ਪੁੱਤਰਾਂ ਦੀ ਆਵਾਜ਼ ਤੋਂ ਵੀ ਭਿਆਨਕ ਆਵਾਜ਼। ਜਿਸ ਨਾਲ਼ ਪਹਾੜਾਂ ਦੀਆਂ ਵਜ਼ਨੀ ਚੱਟਾਨਾਂ ਤੇ ਹਜ਼ਾਰਾਂ ਟਨ ਵਜਨੀ ਬਰਫ ਦੇ ਤੋਦੇ ਡਿੱਗ ਪੈਣ। ਪਹਾੜਾਂ ਦੀਆਂ ਬੁਨਿਆਦਾਂ ਵੀ ਹਿਲ ਜਾਣ। ਪਰ ਸਾਡੇ ਲੋਕਾਂ ਦੇ ਦਿਮਾਗ਼ ਪਹਾੜਾਂ ਕੋਲੋਂ ਵੀ ਬਹੁਤੇ ਵਜ਼ਨੀ ਨੇ। ਇਨ੍ਹਾਂ ਨੂੰ

ਸ਼ਾਇਦ ਕੋਈ ਐਟਮ ਬੰਬ ਵੀ ਨਹੀਂ ਹਿਲਾ ਸਕਦਾ।

ਮੈਂ ਰੋਜ਼ ਧੰਮੀ ਵੇਲੇ ਉਠਨਾਂ ਵਾਂ। ਚਿੜੀਆਂ ਦੀ ਚਹਿਕ, ਫੁੱਲਾਂ ਨਾਲ਼ ਛੇੜ-ਛਾੜ, ਹਵਾ ਦਾ ਹੌਲੀ ਹੌਲੀ ਚੱਲਣਾ। ਫਿਰ ਸੂਰਜ ਕਿਲੇ ਦੀਆਂ ਉੱਚੀਆਂ ਦੀਵਾਰਾਂ 'ਚੋਂ ਬਾਹਰ ਨਿਕਲ ਆਂਦਾ ਹੈ। ਜੇਲ੍ਹਖਾਨਾ ਜਾਗ ਪੈਂਦਾ ਹੈ ਤੇ ਮਨ ਫਿਰ ਉਦਾਸ ਹੋ ਜਾਂਦਾ ਹੈ। ਕਿਸੇ ਆਪਣੇ ਦੀ ਯਾਦ ਬਹੁਤ ਸਤਾਂਦੀ ਹੈ। ਜਦ ਕੋਈ ਆਪਣਾ ਮਿਲਣ ਆ ਜਾਏ ਤਾਂ ਬੜੀ ਖ਼ੁਸ਼ੀ ਹੁੰਦੀ ਏ ਮਿਲ ਕੇ। ਪਰ ਮਿਲਣ ਮਗਰੋਂ ਇਕੱਲੇਪਣ ਦਾ ਅਹਿਸਾਸ ਹੋਰ ਵਧੇਰੇ ਹੋ ਜਾਂਦਾ ਏ। ਅੱਖਾਂ ਕੁੱਝ ਢੂੰਡਦੀਆਂ ਨੇ। ਕੁੱਝ ਗੁਆਚਿਆ ਫਿਰ ਲੰਮੀਆਂ ਤੇ ਬੇਰੰਗ ਰਾਤਾਂ, ਵੀਰਾਨ ਤੇ ਉਜੜੇ ਦਿਨ ਖਾਣ ਨੂੰ ਆਉਂਦੇ ਨੇ। ਫਿਰ ਇਹ ਜੇਲ੍ਹ, ਜੇਲ੍ਹ ਦੀਆਂ ਉੱਚੀਆਂ ਦੀਵਾਰਾਂ, ਪਹਿਰੇਦਾਰ, ਵਰਦੀਆਂ, ਸਲਾਖਾਂ... ਦਾਇਰੇ ਗਰਦਸ਼ ਕਰਦੇ ਰਹਿੰਦੇ ਹਨ।

ਕਲ੍ਹ ਮੇਰਾ ਵਕੀਲ ਆਇਆ। ਮੁਕੱਦਮੇ ਬਾਰੇ ਗੱਲਬਾਤ ਕਰਦਾ ਰਿਹਾ। ਕੁੱਝ ਕਾਲੇ ਕਾਗਜ਼ਾਂ ਤੇ ਦਸਤਖ਼ਤ ਕਰਾ ਕੇ ਲੈ ਗਿਆ। ਨਾਲ਼ੇ ਜਾਂਦੇ ਜਾਂਦੇ ਹੌਲੀ ਜੇਹੀ ਕੰਨ 'ਚ ਕਹਿ ਗਿਆ, "ਹਵਾ ਦਾ ਚੱਲਣਾ ਬੰਦ ਕਰ ਦਿੱਤਾ ਗਿਆ ਏ। ਦਰਿਆਵਾਂ ਦਾ ਵਹਿਣਾ, ਨਦੀਆਂ ਦਾ ਮਚਲਣਾ, ਫੁੱਲਾਂ ਦਾ ਖਿੜਣਾ, ਪੰਛੀਆਂ ਦਾ ਉਡਣਾ... ਸਭ ਬੰਦ ਕਰ ਦਿੱਤਾ ਗਿਆ ਏ। ਤੇ ਮੇਰੇ ਦਿਮਾਗ਼ 'ਚ ਚੋਖੇ ਚਿਰ ਤਕ ਕਤਲ ਗੂੰਜਦਾ ਰਿਹਾ। ਕੁਦਰਤ ਦੇ ਬਖ਼ਸ਼ੇ ਹੋਏ ਹੱਕਾਂ ਦਾ ਕਤਲ। ਪਰ ਉਹ ਤਾਂ ਕੋਈ ਕਤਲ ਨਹੀਂ ਕਰ ਸਕਦਾ। ਉਹ ਤਾਂ ਆਲਮ ਪਨਾਹ ਏ। ਕਾਤਲ ਤਾਂ ਅਸੀਂ ਹਾਂ। ਇਸ ਜੇਲ੍ਹ ਦੇ ਬੰਦੀਵਾਨ...।

ਜੇਲ੍ਹ 'ਚ ਉਦਾਸੀਆਂ ਤੇ ਬਦਨਸੀਬੀਆਂ ਚੋਖੀਆਂ ਨੇ। ਪਰ ਚੈਨ ਲਈ, ਹੱਸਣ ਲਈ, ਦਿਲ ਲਗਾਉਣ ਲਈ ਕਦੇ ਕਦੇ ਲਤਾ, ਮੁਕੇਸ਼ ਤੇ ਤੱਲਤ ਦੇ ਪੁਰਾਣੇ ਫਿਲਮੀ ਨਗਮੇਂ, ਮਹਿੰਦੀ ਹਸਮ, ਗੁਲਾਮ ਅਲੀ, ਨਈਰਾਨੂਰ, ਆਬਦਾ ਪਰਵੀਨ ਤੇ ਹਾਮਦ ਅਲੀ ਬੇਲਾ ਦੀਆਂ ਕਾਫ਼ੀਆਂ ਤੇ ਗ਼ਜ਼ਲਾਂ। ਸ਼ੌਕਤ ਤੇ ਯੂਨਸ ਦੀਆਂ ਆਵਾਜ਼ਾਂ 'ਚ ਸੈਫ਼-ਉਲ-ਮਲੂਕ ਤੇ ਸੱਸੀ ਹਾਸ਼ਮ ਦੇ ਦੋਹੇ। ਕਲ੍ਹ ਤਾਹਿਰਾ ਸਈਦ ਬੱਚਿਆਂ ਦੀ ਇਕ ਲੋਰੀ ਗਾ ਰਹੀ ਸੀ, "ਅੱਲਾ ਅੱਲਾ ਕਰਿਆ ਕਰੋ, ਖ਼ਾਲੀ ਦਮ ਨ ਭਰਿਆ ਕਰੋ।" ਤੇ ਮੈਨੂੰ ਜਾਪਿਆ ਬਈ ਮੈਂ ਇਕ ਬੱਚਾ ਲਹਿਰਾਂ ਵਾਂਗਰ ਚੰਚਲ ਤੇ ਫੁੱਲਾਂ ਵਾਂਗਰ ਨਾਜ਼ਕ। ਤਾਹਿਰਾ ਸਈਦ ਦੀ ਕੁਛੜੇ ਬੈਠਾ ਲੋਰੀ ਦੀ ਮਸਤ ਆਵਾਜ਼ 'ਚ ਡੁੱਬਿਆ ਸੌਂ ਰਿਹਾਂ। ਪਰ ਸੁੱਤੇ ਹੋਏ ਬੱਚੇ ਨੂੰ ਰੇਸ਼ਮਾਂ ਦੀ ਲੋਚਦਾਰ ਆਵਾਜ਼ ਨੇ ਜਗਾ ਛੱਡਿਆ, "ਹਾਏ ਓ ਰੱਬਾ, ਨਹੀਂ ਓ ਲਗਦਾ ਦਿਲ ਮੇਰਾ...।"

ਕਦੇ ਕਦੇ ਕੋਈ ਚੰਗਾ ਡਰਾਮਾ ਵੀ ਸੁਣਨ ਨੂੰ ਮਿਲ ਜਾਂਦਾ ਏ। ਕੁੱਝ ਦਿਨ ਹੋਏ ਫ਼ਲਸਤੀਨੀ ਮੁਜ਼ਾਹਿਦਾਂ ਦੇ ਕਾਰਨਾਮਿਆਂ ਤੇ ਇਕ ਡਰਾਮਾ ਨਸ਼ਰ ਹੋਇਆ। ਕਹਾਣੀ, ਮੁਕਾਲਮੇ, ਆਵਾਜ਼ਾਂ, ਹਰ ਪੱਖੋਂ ਇਕ ਵਧੀਆ ਡਰਾਮਾ ਸੀ। ਯਹੂਦੀਆਂ ਦੀ ਬਰਬਰੀਅਤ ਦੀ ਦਾਸਤਾਨ। ਜੋ ਕਦੇ ਆਪ ਵੀ ਮਜ਼ਲੂਮ ਹੁੰਦੇ ਸਨ। ਅਤੇ ਫਲਸਤੀਨੀਆਂ ਦੇ ਕਤਲੇਆਮ ਦੀ ਕਹਾਣੀ। ਪਰ ਸਾਡੇ ਏਥੇ ਕਤਲ ਨਹੀਂ ਹੁੰਦਾ,

ਕਤਲ ਦੇ ਦੋਸ਼ ਲਗਦੇ ਨੇ। ਇਥੇ ਗੂੰਗੇ ਗੁੜ ਖਾ ਕੇ ਸੌਂ ਜਾਂਦੇ ਨੇ।

... ਕਲ੍ਹ ਇਕ ਵੱਡਾ ਪ੍ਰਛਾਵਾਂ ਸਾਡੀ ਜੇਲ੍ਹ 'ਚ ਦਾਖਲ ਹੋਇਆ, ਕਈ ਨਿੱਕੇ-ਨਿੱਕੇ ਪ੍ਰਛਾਵਿਆਂ ਨੂੰ ਲੈ ਕੇ। ਉਹਨੇ ਸਾਰੀ ਜੇਲ੍ਹ ਦਾ ਮੁਆਇਨਾ ਕੀਤਾ। ਮੇਰੀ ਕਾਲ ਕੋਠੜੀ ਵੱਲ ਇਸ਼ਾਰਾ ਕਰਕੇ ਕਹਿਣ ਲੱਗਾ।

"ਇਸ ਕਾਲ ਕੋਠੜੀ 'ਚ ਮੈਂ ਵੀ ਚਾਰ ਸਾਲ ਤੱਕ ਕੈਦ ਰਿਹਾ ਵਾਂ। ਫਿਰ ਉਹ ਵੱਡਾ ਪ੍ਰਛਾਵਾਂ ਬੰਦੀਵਾਨਾਂ ਨਾਲ਼ ਗੱਲਕਥ ਕਰਨ ਲੱਗਾ। ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਉਹਦੇ ਨਾਲ਼ ਉਸ ਵੇਲੇ ਦੇ ਪ੍ਰਛਾਵਿਆਂ ਨੇ ਕੀਤੀ ਹੋਵੇਗੀ।

"ਤੁਹਾਨੂੰ ਕੋਈ ਤਕਲੀਫ਼ ਤਾਂ ਨਹੀਂ?"

ਭਲਾ ਜੇਲ੍ਹਾਂ 'ਚ ਕੀ ਤਕਲੀਫ ਹੋ ਸਕਦੀ ਏ। ਜੇਲ੍ਹ ਤਾਂ ਆਰਾਮ ਲਈ ਬਣਾਈ ਜਾਂਦੀ ਏ।

ਫਿਰ ਉਹ ਕੈਦੀਆਂ ਨੂੰ ਵੱਖ ਵੱਖ ਪੁੱਛਣ ਲੱਗਾ।

"ਤੂੰ ਕਿਹੜੇ ਜੁਰਮ 'ਚ ਏਥੇ ਆਇਆ?"

"ਚੋਰੀ ਦੇ ਜੁਰਮ 'ਚ।"

"ਤੂੰ?"

"ਦਫਾ 307 ਦੇ ਜੁਰਮ 'ਚ।

"ਤੇਰਾ ਕੀ ਜੁਰਮ ਏ?" ਉਹਨੇ ਮੈਨੂੰ ਪੁੱਛਿਆ।

"ਮੇਰਾ ਕੋਈ ਜੁਰਮ ਨਹੀਂ। ਮੈਂ ਕੋਈ ਜੁਰਮ ਨਹੀਂ ਕੀਤਾ।"

"ਫਿਰ ਤੂੰ ਇਥੇ ਕਿੰਜ ਆਇਆ?"

"ਮੇਰੇ ਤੇ ਇਲਜ਼ਾਮ ਏ ਬਈ ਮੈਂ ਕਤਲ ਕੀਤਾ ਏ ਇਕ ਲਾਸ਼ ਦਾ। ਭਲਾ ਤੂੰ ਦੱਸ ਖਾਂ, ਲਾਸ਼ ਦਾ ਕਤਲ ਕਿੰਜ ਹੋ ਸਕਦਾ ਏ। ਕਦੇ ਕੋਈ ਮੋਈ ਹੋਈ ਸ਼ੈਅ ਦਾ ਵੀ ਕਤਲ ਕਰਦਾ ਏ। ਮੈਂ ਕੋਈ ਕਤਲ ਨਹੀਂ ਕੀਤਾ। ਮੈਂ ਹਤਿਆਰਾ ਨਹੀਂ। ਮੈਂ ਲਾਸ਼ਾਂ ਦਾ ਬਿਉਪਾਰੀ ਨਹੀਂ। ਚਲਦੀ ਫਿਰਦੀ ਲਾਸ਼ਾਂ ਦਾ। ਮੈਂ ਤਾਂ ਜ਼ਿੰਦਗੀ ਚਾਹਨਾਂ ਵਾਂ। ਕਤਲ ਨਹੀਂ। ਪਰ ਤੂੰ ਵੀ ਤਾਂ ਇਸ ਕਾਲ ਕੋਠੜੀ 'ਚ ਚਾਰ ਸਾਲ ਤੀਕਰ ਕੈਦ ਰਿਹਾ ਸੀ। ਤੇਰਾ ਕੀ ਜੁਰਮ ਸੀ? ਤੂੰ ਵੀ ਕੋਈ ਕਤਲ ਕੀਤਾ ਸੀ?"

ਗੱਲ ਸੁਣਦੇ ਹੀ ਉਹ ਨਿੱਕੀਆਂ ਪ੍ਰਛਾਈਆਂ ਵੱਲ ਤੱਕਣ ਲੱਗਾ। ਜਿਹੜੇ ਮੈਨੂੰ ਖਾ ਜਾਣ ਵਾਲੀਆਂ ਅੱਖਾਂ ਨਾਲ਼ ਘੂਰ ਰਹੇ ਸਨ। ਫਿਰ ਜੇਲ੍ਹ ਦਾ ਫਾਟਕ ਖੁੱਲ੍ਹਿਆ ਤੇ ਉਹ ਵੱਡਾ ਪ੍ਰਛਾਵਾਂ ਤੇਜ਼ ਤੇਜ਼ ਕਦਮਾਂ ਨਾਲ਼ ਬਾਹਰ ਚਲਾ ਗਿਆ। ਮੇਰੇ ਸਵਾਲ ਦਾ ਜਵਾਬ ਦਿਤੇ ਬਗ਼ੈਰ। ਉਹਨਾਂ ਦੇ ਜਾਣ ਮਗਰੋਂ ਸਿਪਾਹੀਆਂ ਲੋਹੇ ਦਾ ਫਾਟਕ ਫਿਰ ਬੰਦ ਕਰ ਦਿੱਤਾ ਪਰ ਮੇਰਾ ਸਵਾਲ...। ਮਨ ਕਹਿੰਦਾ ਏ ਬਈ ਮੇਰਾ ਸਵਾਲ ਲੋਹੇ ਦੇ ਫਾਟਕ ਨੂੰ ਚੀਰ ਕੇ ਉਸ ਦਾ ਪਿੱਛਾ ਕਰ ਰਿਹਾ ਏ। ਇਕ ਦਾਇਰਾ ਬਣ ਕੇ ਉਹਦੇ ਅੱਗੇ ਪਿੱਛੇ ਗਰਦਸ਼ ਕਰ ਰਿਹਾ ਏ ਤੇ ਗਰਦਸ਼ ਕਰਦਾ ਰਹੇਗਾ।

# ਦਿਲ ਦੀਆਂ ਗਲੀਆਂ

ਹੁਸੈਨੀ ਵਾਲਾ ਕਸਟਮ ਚੌਂਕੀ 'ਤੇ ਜ਼ਰੂਰੀ ਕਾਗਜ਼ਾਂ ਅਤੇ ਸਾਮਾਨ ਦੀ ਜਾਂਚ ਪੜਤਾਲ ਕਰਨ ਮਗਰੋਂ ਬਾਬੇ ਨੂੰ ਪਾਰ ਜਾਣ ਦੀ ਇਜਾਜ਼ਤ ਮਿਲ ਗਈ। ਕਸਟਮ ਦਾ ਗੇਟ ਲੰਘ ਕੇ ਉਹਨੂੰ ਮੈਂ ਬੱਸ ਵਿਚ ਬੈਠੇ ਪਾਕਿਸਤਾਨ ਦੀ ਧਰਤੀ ਵੱਲ ਜਾਂਦਿਆਂ ਦੇਖ ਰਿਹਾ ਸਾਂ। ਪੰਜਾਬ ਰੋਡਵੇਜ਼ ਦੀ ਇਹ ਬੱਸ ਉਹਨੂੰ ਗੰਡਾ ਸਿੰਘ ਵਾਲਾ ਦੀ ਕਟਸਮ ਚੌਂਕੀ ਵੱਲ ਲੈ ਜਾ ਰਹੀ ਸੀ। ਅੱਸੀਆਂ ਵਰ੍ਹਿਆਂ ਦੇ ਬੁੱਢੇ ਦੇ ਮੂੰਹ ਦੀਆਂ ਝੁਰੀਆਂ ਖਿੜੀਆਂ ਹੋਈਆਂ ਸਨ। ਮੁਰਦਾ ਅੱਖਾਂ ਵਿਚ ਨੂਰ ਬਲ ਰਿਹਾ ਸੀ। ਬੁੱਝੇ ਦਿਲ ਵਿਚ ਈਦ ਦੀ ਰੌਣਕ ਸੀ। ਉਹ ਬੜਾ ਖੁਸ਼ ਸੀ। ਕਿਉਂ ਨਾ ਹੁੰਦਾ। ਅੱਜ ਚਾਲੀਆਂ ਵਰ੍ਹਿਆਂ ਬਾਦ ਉਸਦੀਆਂ ਮੁਰਾਦਾਂ ਪੂਰੀਆਂ ਹੋਈਆਂ ਸਨ। ਅੱਜ ਯਾਕੂਬ ਨੂੰ ਉਸਦੇ ਯੂਸਫ ਮਿਲਣ ਵਾਲੇ ਸਨ। ਅੱਜ ਬਾਬਾ ਆਪਣੇ ਪੁੱਤਰਾਂ, ਧੀਆਂ, ਪੋਤਰੇ, ਪੋਤਰੀਆਂ, ਦੋਹਤਰੇ, ਦੋਹਤਰੀਆਂ ਤੇ ਸ਼ਾਇਦ ਪੜਪੋਤਰੇ-ਪੜਪੋਤਰੀਆਂ ਨਾਲ਼ ਵੀ ਮਿਲਣ ਜਾ ਰਿਹਾ ਸੀ।

ਸੰਨ ਸੰਤਾਲੀ 'ਚ ਰੌਲਿਆਂ ਵਿਚ ਬਾਬੇ ਦਾ ਸਾਰਾ ਟੱਬਰ ਟੀਰ ਪਾਰ ਚਲਾ ਗਿਆ ਸੀ। ਉਹਨਾਂ ਬਾਬੇ ਉਤੇ ਵੀ ਪਾਕਿਸਤਾਨ ਚੱਲਣ ਲਈ ਵਧੇਰੇ ਜ਼ੋਰ ਪਾਇਆ ਪਰ ਉਹ ਨਹੀਂ ਸੀ ਮੰਨਿਆ। ਉਹ ਆਪਣਾ ਘਰ ਬੂਹਾ ਛੱਡਣ ਲਈ ਤਿਆਰ ਨਹੀਂ ਸੀ।

ਉਹ ਆਪਣੇ ਘਰ ਵਿਚ ਇਕੱਲਾ ਰਹਿ ਗਿਆ। ਉਸ ਘਰ ਵਿਚ ਜਿਥੇ ਸਭ ਤੋਂ ਪਹਿਲਾਂ ਮੌਲਵੀ ਨੇ ਉਸਦੇ ਕੰਨ ਵਿਚ ਬਾਂਗ ਦਿੱਤੀ ਸੀ। ਜਿਸ ਦੇ ਵਿਹੜੇ, ਹੋਰ, ਨਾਲ਼ ਮਿਲਦੀਆਂ, ਗਲੀਆਂ ਵਿਚ ਖੇਡਦਿਆਂ ਜਵਾਨ ਹੋਇਆ। ਘੋੜੀ ਚੜ੍ਹ ਕੇ ਗਿਆ। ਡੋਲੀ ਲੈ ਕੇ ਆਇਆ। ਉਹਨੇ ਉਸੇ ਵਿਹੜੇ ਵਿਚ ਆਪਣੇ ਬੱਚਿਆਂ ਦਾ ਰੌਣਕ ਮੇਲਾ ਦੇਖਿਆ ਸੀ। ਉਹ ਕਿੰਜ ਛੱਡ ਕੇ ਜਾਂਦਾ। ਉਸ ਘਰ ਨੂੰ, ਜਿਥੇ ਉਸਦੇ ਬਚਪਨ, ਜਵਾਨੀ ਤੇ ਬੁਢਾਪੇ ਦਾ ਖਜ਼ਾਨਾ ਬਿਖਰਿਆ ਪਿਆ ਹੋਇਆ ਸੀ। ਟੱਬਰ ਦੇ ਤੁਰ ਜਾਵਣ ਦੇ ਕਾਰਨ ਉਹ ਸ਼ੁਰੂ ਵਿਚ ਤਾਂ ਬੜਾ ਉਦਾਸ ਰਿਹਾ ਪਰ ਫਿਰ ਉਸਦਾ ਦਿਲ ਲੱਗ ਗਿਆ। ਪੁਰਾਣੀਆਂ ਯਾਦਾਂ ਨਾਲ਼, ਘਰ ਦੀਆਂ ਦੀਵਾਰਾਂ ਨਾਲ਼ ਤੇ ਉਹਨਾਂ ਦੀਵਾਰਾਂ ਵਿਚ ਰਹਿਣ ਵਾਲੇ ਨਵੇਂ ਲੋਕਾਂ ਨਾਲ਼, ਜਿਹੜੇ ਬਾਬੇ ਦੇ ਕਿਰਾਏਦਾਰ ਨੇ।

ਬਾਬਾ ਮੈਨੂੰ ਬੜਾ ਪਿਆਰ ਕਰਦਾ ਏ। ਬਾਲ ਬੱਚਿਆਂ ਦੇ ਜਾਣ ਮਗਰੋਂ

ਉਹਨੂੰ ਪਹਿਲੀ ਖੁਸ਼ੀ ਮੈਥੋਂ ਮਿਲੀ ਸੀ। ਬਾਬੇ ਨੇ ਆਪ ਆਪਣੇ ਹੱਥੀਂ ਮੇਰੀ ਝੰਡ ਉਤਰਵਾਈ ਸੀ। ਮੇਰੀ ਸੁੰਨਤਾਂ ਕਰਾਈਆਂ। ਉਹ ਸਾਰਾ ਸਾਰਾ ਦਿਨ ਮੈਨੂੰ ਚੁੱਕੀ ਫਿਰਦਾ, ਨਮਾਜ਼ ਪੜ੍ਹਦਿਆਂ ਜਾਂ ਤਿਲਾਵਤ ਕਰਦਿਆਂ ਮੈਂ ਬਾਬੇ ਦੇ ਕੁੱਛੜ ਵਿਚ ਜਾ ਬਹਿੰਦਾ। ਉਸ ਦੀ ਨਮਾਜ਼ ਤੋੜ ਛੜਦਾ। ਉਸ ਦੇ ਕੱਪੜੇ ਨਾਪਾਕ ਕਰ ਦਿੰਦਾ। ਪਰ ਬਾਬੇ ਦੇ ਮੱਥੇ 'ਤੇ ਕਦੇ ਵੱਟ ਨਹੀਂ ਸੀ ਪੈਂਦਾ। ਉਹਦਾ ਮੁਖ ਹਮੇਸ਼ਾ ਖਿੜਿਆ ਹੀ ਰਹਿੰਦਾ। ਬਾਬੇ ਦੀ ਕੁੱਛੜ ਵਿਚ ਖੇਡਦਿਆਂ ਹੀ ਮੇਰੇ ਦੁੱਧ ਦੇ ਦੰਦ ਟੁੱਟੇ। ਮੈਂ ਦੁਨੀਆਂ ਵਿਚ ਪੈਰ ਪਾਇਆ ਤੇ ਅੱਜ ਬਾਬੇ ਨੂੰ ਛੱਡਣ ਬਾਰਡਰ ਤੀਕ ਆਇਆਂ।

ਚਿੱਠੀ-ਪੱਤਰੋਂ ਪਤਾ ਚੱਲਦਾ ਸੀ ਬਈ ਬਾਬੇ ਦਾ ਅਯਾਲ ਪਾਰ ਚੰਗਾ ਰਸਦਾ-ਵਸਦਾ ਏ। ਇਕ ਪੁੱਤਰ ਪਿੰਡੀ ਵਿਚ ਠੇਕੇਦਾਰੀ ਕਰਦਾ ਏ। ਕੁੱਝ ਦਿਨ ਪਹਿਲੋਂ ਉਸਦੀ ਚਿੱਠੀ ਆਈ ਸੀ। ਜਿਸ ਵਿਚ ਲਿਖਿਆ ਸੀ ਜੇ ਉਸ ਨੇ ਆਪਣੀ ਕੋਠੀ ਆਰੀਆ ਮੁਹੱਲੇ ਵਿਚ ਬਣਾਈ ਏ। ਬਾਬੇ ਦਾ ਦੂਜਾ ਪੁੱਤਰ ਪਾਕਿਸਤਾਨੀ ਫੌਜ਼ ਵਿਚ ਕਰਨੈਲ ਏ। ਉਹਨੇ ਆਪਣਾ ਮਕਾਨ ਸਿਆਲਕੋਟ ਵਿਚ ਬਣਾਇਆ ਹੋਇਆ ਏ। ਬਾਬੇ ਦੀ ਇਕ ਧੀ ਵਲਾਇਤ ਰਹਿੰਦੀ ਏ। ਉਹਦਾ ਘਰ ਵਾਲਾ ਉਥੇ ਕੱਪੜੇ ਦਾ ਕਾਰੋਬਾਰ ਕਰਦਾ ਏ। ਬਾਬਾ ਕਦੀ ਕਦੀ ਬੜੇ ਸ਼ੌਕ ਨਾਲ਼ ਮੈਨੂੰ ਉਹਨਾਂ ਸਾਰਿਆਂ ਦੀਆਂ ਗੱਲਾਂ ਸੁਣਾਉਂਦਾ। ਪਰ ਪਿਛਲੇ ਦੋ ਚਾਰ ਵਰ੍ਹਿਆਂ ਤੋਂ ਬਾਬਾ ਕੁੱਝ ਚੁੱਪ ਚੁੱਪ ਰਹਿਣ ਲੱਗਾ ਸੀ। ਉਹ ਠੰਡੀਆਂ ਸੂਕਾਂ ਭਰਦਾ ਰਹਿੰਦਾ। ਇਕ ਦਿਨ ਉਹ ਮੈਨੂੰ ਕਹਿਣ ਲੱਗਾ-

"ਪੁੱਤਰ! ਪਤਾ ਨਹੀਂ ਕਿਹੜੀ ਘੜੀ ਦਾ ਮਹਿਮਾਨ ਹਾਂ। ਮੌਤ ਤਾਂ ਬਰਹੱਕ ਹੈ ਪਰ ਮਰਨ ਤੋਂ ਪਹਿਲਾਂ ਆਪਣਿਆਂ ਬੱਚਿਆਂ ਨੂੰ ਮਿਲਣ ਦੀ ਹਸਰਤ ਹੀ ਰਹਿ ਜਾਣੀ ਏ। ਇਨ੍ਹਾਂ ਭੈੜਿਆਂ ਸਿਆਸਤਦਾਨਾਂ ਮੁਲਕ ਦਾ ਬੇੜਾ ਗਰਕ ਕਰ ਦਿੱਤਾ ਏ। ਇਕ ਜ਼ਮਾਨਾ ਸੀ ਜਿਥੇ ਦਿਲ ਕਰਦਾ, ਜਾਂਵਦੇ ਹੁੰਦੇ ਸਾਂ। ਨਾ ਕੋਈ ਗ਼ੱਦਾਰ ਸੀ ਨਾ ਕੋਈ ਕੌਮ ਪ੍ਰਸਤ। ਸਾਰੇ ਹਿੰਦੁਸਤਾਨੀ ਸਨ। ਪਰ ਆਜ਼ਾਦੀ ਕੀ ਮਿਲੀ ਹਰ ਪਾਸੇ ਤਬਾਹੀ ਮਚ ਗਈ। ਦੇਸ਼ ਦੀ ਵੰਡ ਤਾਂ ਹੋ ਗਈ ਪਰ ਦਿਲਾਂ ਦੀ ਵੰਡ ਨਾ ਹੋ ਸਕੀ। ਇਕ ਧਰਤੀ 'ਤੇ ਕਈ ਨਾਂ। ਆਖ਼ਰ ਕਿਉਂ? ਯਾ ਰੱਬ ਸੱਚੇ! ਅੱਜ ਫਿਰ ਕੋਈ ਵਲੀ, ਅਵਤਾਰ ਭੇਜ ਜਿਹੜਾ ਸਾਨੂੰ ਇਕ ਕਰ ਦੇਵੇ। ਕਾਸ਼ ਪੁੱਤਰ ਇਕ ਵਾਰੀ ਮੈਂ ਆਪਣਿਆਂ ਬੱਚਿਆਂ ਨੂੰ ਮਿਲ ਲੈਂਦਾ। ਪਰ ਸ਼ਾਇਦ ਇਹ ਮੇਰੀ ਕਿਸਮਤ ਵਿਚ ਨਹੀਂ ਲਿਖਿਆ ਜੇ।

... ਤੇ ਫਿਰ ਮੈਂ ਬਾਬੇ ਦੀ ਤਮੰਨਾ ਪੂਰੀ ਕਰਨ ਲਈ ਕੋਸ਼ਿਸ਼ ਕਰਨ ਲੱਗਾ। ਇਕ ਸਾਲ ਦੀ ਦੌੜ ਧੁੱਪ ਮਗਰੋਂ ਬਾਬੇ ਦਾ ਪਾਸਪੋਰਟ ਬਣ ਗਿਆ ਤੇ ਉਹਨੂੰ ਪਾਕਿਸਤਾਨ ਜਾਣ ਲਈ ਤਿੰਨ ਮਹੀਨੇ ਦਾ ਵੀਜ਼ਾ ਮਿਲ ਗਿਆ।

ਬਾਬੇ ਨੂੰ ਛੱਡਣ ਮਗਰੋਂ ਦੂਜੇ ਦਿਨ ਮੈਂ ਘਰ ਵਾਪਸ ਆ ਗਿਆ ਤੇ ਦੁਨੀਆਂਦਾਰੀ ਦੇ ਕੰਮਾਂ ਵਿਚ ਰੁਝ ਗਿਆ। ਬਸਾਖੀ ਆਈ, ਦੀਵਾਲੀ ਆਈ, ਈਦ ਆਈ ਪਰ ਬਾਬਾ ਨਹੀਂ ਆਇਆ। ਨਾ ਹੀ ਉਸਦੀ ਕੋਈ ਚਿੱਠੀ ਆਈ। ਅਸੀਂ ਸਮਝੇ

ਜਾਂ ਤਾਂ ਬਾਬਾ ਰੱਬ ਨੂੰ ਪਿਆਰਾ ਹੋ ਗਿਆ ਏ ਜਾਂ ਫਿਰ ਉਸਦੇ ਪੁੱਤਰਾਂ ਉਸਨੂੰ ਆਵਣ ਨਹੀਂ ਦਿੱਤਾ। ਬਾਬੇ ਨੇ ਵੀ ਇਹ ਸੋਚਿਆ ਹੋਵੇਗਾ ਜੇ ਜ਼ਿੰਦਗੀ ਦੇ ਬਾਕੀ ਦਿਨ ਸੁੱਖ ਆਰਾਮ ਨਾਲ਼ ਆਪਣਿਆਂ ਧੀਆਂ ਪੁੱਤਰਾਂ ਵਿਚ ਹੀ ਕਿਉਂ ਨਾ ਗੁਜ਼ਾਰੇ। ਮਰਨ ਵੇਲੇ ਪਾਣੀ ਦਾ ਘੁੱਟ ਤਾਂ ਪਿਲਾਵਣਗੇ।

ਦਿਨ ਲੰਘਦੇ ਰਹੇ। ਸਾਰੇ ਕਿਰਾਏਦਾਰ ਬੜੇ ਖ਼ੁਸ਼ ਸਨ। ਬਈ ਬੁੱਢਾ ਤਾਂ ਗਿਆ। ਹੁਣ ਮਕਾਨ ਦੇ ਉਹ ਆਪ ਮਾਲਕ ਨੇ। ਹੁਣ ਕੋਈ ਕਿਰਾਇਆ ਨਾ ਪੁੱਛ ਪ੍ਰਤੀਤ। ਬਾਬੇ ਦੀ ਜਾਇਦਾਦ ਹਾਸਲ ਕਰਨ ਲਈ ਉਹ ਸਾਰੇ ਬਾਬੇ ਦੇ ਰਿਸ਼ਤੇਦਾਰ ਬਣ ਗਏ ਸਨ। ਹੁਣ ਬਾਬਾ ਕਿਸੇ ਦਾ ਚਾਚਾ ਸੀ ਤੇ ਕਿਸੇ ਦਾ ਤਾਇਆ। ਪਰ ਅੱਜ ਬਾਬੇ ਦਾ ਇਕ ਹੋਰ ਰਿਸ਼ਤੇਦਾਰ ਵੀ ਜਾਗ ਪਿਆ। ਇਹ ਇਕ ਸੁਆਣੀ ਏ ਜਿਹੜੀ ਸਾਡੇ ਵਿਹੜੇ ਸਵੇਰ ਦਾ ਰੇੜਕਾ ਲਾ ਕੇ ਬੈਠੀ ਹੋਈ ਏ। ਇਹ ਕਹਿ ਰਹੀ ਏ।

"ਮੈਂ ਬਾਬੇ ਦੀ ਸਕੀ ਭੈਣ ਦੀ ਧੀ ਹਾਂ। ਇਥੇ ਉਸਦੀ ਅਸਲ ਵਾਰਸ ਸਿਰਫ਼ ਮੈਂ ਹੀ ਆਂ। ਮੇਰਾ ਮਕਾਨ ਖਾਲੀ ਕਰੋ। ਮੈਂ ਮਕਾਨ ਦੀ ਮੁਰੰਮਤ ਕਰਾਣੀ ਏਂ।"

"ਪਰ ਬੀਬੀ! ਤੇਰੇ ਕੋਲ ਕੀ ਸਬੂਤ ਏ ਬਈ ਤੂੰ ਉਸਦੀ ਭਣੇਵੀਂ ਏ। ਬਾਬਾ ਸਾਡਾ ਵੀ ਤਾਂ ਚਾਚਾ ਲਗਦਾ ਏ। ਬੱਚਿਆਂ ਦਾ ਜ਼ਿਆਦਾ ਹੱਕ ਹੁੰਦਾ ਏ।"

"ਮੇਰੇ ਮਾਮੇ ਜੀ ਦਾ ਕੋਈ ਭਰਾ ਨਹੀਂ ਸੀ ਤੁਸੀਂ ਝੂਠ ਬੋਲਦੇ ਓ। ਹੁਣ ਮਾਮੇ ਹੋਰਾਂ ਨਹੀਂ ਆਉਣਾ। ਉਹਨਾਂ ਮੈਨੂੰ ਪਾਕਿਸਤਾਨੋਂ ਚਿੱਠੀ ਲਿਖੀ ਏ ਜੇ ਉਹਨਾਂ ਨੂੰ ਪਾਕਿਸਤਾਨ ਵਿਚ ਰਹਿਣ ਦੀ ਇਜਾਜ਼ਤ ਮਿਲ ਗਈ ਏ। ਤੁਸੀਂ ਆਪਣਾ ਬੋਰੀਆ ਬਿਸਤਰਾ ਚੁੱਕੋ ਤੇ ਦੋ ਦਿਨਾਂ ਦੇ ਅੰਦਰ ਅੰਦਰ ਮੇਰਾ ਮਕਾਨ ਖ਼ਾਲੀ ਕਰ ਦਿਉ।" ਦੋਹਾਂ ਪਾਸੇ ਗਰਮਾ ਗਰਮੀ ਹੁੰਦੀ ਰਹੀ। ਦਾਅਵੇ ਤੇ ਜਵਾਬੀ ਦਾਅਵੇ ਹੋਣ ਲੱਗੇ। ਆਪਣੇ ਆਪਣੇ ਹੱਕ ਲਈ ਦੋਵੇਂ ਧੜੇ ਬਹਿਸ ਦੇ ਚੱਕਰ 'ਚ ਲਿਬੜੇ ਹੋਏ ਸਨ।

... ਫਿਰ ਮੈਨੂੰ ਇਕ ਸਾਇਆ ਆਪਣੇ ਘਰ ਆਉਂਦਾ ਦਿਸਿਆ। ਕਿਸੇ ਭੂਤ ਦਾ। ਨਹੀਂ ਨਹੀਂ ਇਕ ਇਨਸਾਨ ਦਾ। ਸਫ਼ੈਦ ਦਾੜ੍ਹੀ। ਸਿਰ ਤੇ ਚਿੱਟਾ ਸਾਫ਼ਾ ਕੱਛ ਹੇਠ ਇਕ ਗੰਢ ਫੜੀ ਹੋਈ। ਹੱਥ ਵਿਚ ਸੋਟਾ ਤੇ ਪਿੱਛੇ ਪਿੱਛੇ ਇਕ ਮਜ਼ਦੂਰ, ਬੱਦਲ ਫਟ ਗਏ। ਅਸਮਾਨ ਸਾਫ਼ ਹੋ ਗਿਆ।

"ਉਹ ਆਇਆ ਬਾਬਾ... ਉਹ ਆਇਆ ਬਾਬਾ...।" ਬੱਚਿਆਂ ਵਿਹੜਾ ਸਿਰ 'ਤੇ ਚੁੱਕ ਲਿਆ। ਸਾਰੇ ਬਾਬੇ ਦੀ ਖ਼ੈਰੀਅਤ ਪੁਛਣ ਲੱਗੇ।

"ਬਾਬਾ ਜੀ, ਤੁਸੀਂ ਇੰਨੀ ਦੇਰ ਕਿਉਂ ਲਗਾਈ?

"ਪੁੱਤਰ, ਉਹ ਤਾਂ ਮੈਨੂੰ ਆਉਣ ਹੀ ਨਹੀਂ ਸਨ ਦਿੰਦੇ। ਮੈਂ ਸਾਰਿਆਂ ਨੂੰ ਨਾਰਾਜ਼ ਕਰਕੇ ਆਇਆਂ। ਤੁਸੀਂ ਸਾਰੇ ਠੀਕ ਹੋ ਨਾ। ਗਲੀ ਮੁਹੱਲੇ ਵਾਲਿਆਂ ਦਾ ਕੀ ਹਾਲ ਏ?"

"ਆਹੋ ਬਾਬਾ ਜੀ, ਸਾਰੇ ਠੀਕ ਠਾਕ ਨੇ। ਤੁਸੀਂ ਉਥੇ ਚੰਗੀ ਤਰ੍ਹਾਂ ਹੀ ਰਹੇ ਹੋ ਨਾ। ਤੁਹਾਡੇ ਬੱਚਿਆਂ ਦਾ ਕੀ ਹਾਲ ਏ।"

"ਅੱਲਾ ਦਾ ਸ਼ੁਕਰ ਏ। ਉਹ ਸਾਰੇ ਰਾਜ਼ੀ ਬਾਜ਼ੀ ਨੇ। ਉਹ ਮੇਰੀ ਬੜੀ

ਖਿਦਮਤ ਕਰਦੇ ਸਨ। ਸਾਰੀ ਸਾਰੀ ਦਿਹਾੜੀ ਮੈਨੂੰ ਮੋਟਰ ਵਿਚ ਸੈਰ ਕਰਾਂਦੇ ਰਹਿੰਦੇ ਸਨ। ਤੁਸੀਂ ਸੁਣਾਉ। ਮਿਸਤਰੀ ਕਰਮਦੀਨ ਦਾ ਕੀ ਹਾਲ ਏ। ਮਾਸਟਰ ਰਾਮਲਾਲ ਦੀ ਧੀ ਦਾ ਵਿਆਹ ਹੋ ਗਿਆ ਸੀ। ਪੰਡਤ ਈਸ਼ਰ ਦਾਸ ਜੀ ਮੇਰੇ ਬਾਅਦ ਵੀ ਆਉਂਦੇ ਹੁੰਦੇ ਸਨ।"

"ਕਦੀ ਕਦੀ ਤੁਹਾਡਾ ਪਤਾ ਪੁੱਛਣ ਆਉਂਦੇ ਹੁੰਦੇ ਸਨ, ਪਰ ਬਾਬਾ ਜੀ! ਜਦ ਉਹ ਸਾਰੇ ਤੁਹਾਡੀ ਏਨੀ ਸੇਵਾ ਕਰਦੇ ਸਨ, ਫਿਰ ਤੁਸੀਂ ਉਥੇ ਹੀ ਕਿਉਂ ਨਾ ਰਹੇ। ਇਥੇ ਕੀ ਲੈਣ ਆ ਗਏ?"

"ਇਹ ਠੀਕ ਏ ਪੁੱਤਰ! ਉਥੇ ਮੇਰੇ ਸਾਰੇ ਆਪਣੇ ਸਨ। ਉਹ ਮੇਰੀ ਬੜੀ ਖ਼ਿਦਮਤ ਕਰਦੇ ਸਨ। ਮੈਨੂੰ ਬੜਾ ਚਾਹੁੰਦੇ ਸਨ। ਪਰ ਤੁਸੀਂ ਨਹੀਂ ਸਮਝ ਸਕਦੇ ਪੁੱਤਰ!... ਉਥੇ ਮੈਨੂੰ ਆਪਣਾ ਮਾਹੌਲ ਨਹੀਂ ਮਿਲਿਆ। ਉਸ ਮਿੱਟੀ 'ਚੋਂ ਮੈਨੂੰ ਆਪਣੇ ਮਾਪਿਆਂ ਦੀ ਰੂਹ ਨਹੀਂ ਲੱਭੀ। ਮੈਨੂੰ ਆਪਣੀ ਮਾਂ ਦੀਆਂ ਸੂਲਾਂ ਸੁਣਾਈ ਨਹੀਂ ਦਿੱਤੀਆਂ। ਉਸ ਮਿੱਟੀ ਵਿਚ ਮੈਨੂੰ ਆਪਣੇਪਨ ਦੀ ਸੁਗੰਧ ਨਹੀਂ ਮਿਲੀ। ਉਥੇ ਨਾ ਮੇਰੇ ਯਾਰ ਬੇਲੀਆਂ ਦੇ ਹਾਸੇ ਗੜਾਕੇ ਸਨ ਨਾ ਖ਼ੁੰਦਕ ਝਗੜੇ। ਮੇਰਾ ਦਿਲ ਉਥੇ ਨਹੀਂ ਲੱਗਿਆ। ਮੈਨੂੰ ਆਪਣੇ ਘਰ ਦੀ ਯਾਦ ਸਤਾਉਣ ਲੱਗੀ। ਮੈਂ ਬੇਚੈਨ ਹੋ ਗਿਆ ਤੇ ਉਥੋਂ ਚਲਾ ਆਇਆ। ਆਪਣੇ ਅਯਾਲ ਨੂੰ ਨਾਰਾਜ਼ ਕਰਕੇ। ਮੈਂ ਵਾਪਸ ਆ ਗਿਆ। ਉਸ ਮਿੱਟੀ ਵੱਲ। ਉਹਨਾਂ ਗਲੀਆਂ-ਮੁਹੱਲਿਆਂ ਵੱਲ, ਜਿਹੜੇ ਮੇਰੇ ਆਪਣੇ ਨੇ। ਜਿਨ੍ਹਾਂ ਨੂੰ ਮੈਂ ਨਹੀਂ ਭੁੱਲ ਸਕਦਾ।"

... ਤੇ ਬਾਬੇ ਦੀਆਂ ਅੱਖਾਂ 'ਚੋਂ ਜਜ਼ਬਾਤਾਂ ਵਿਚ ਡੁੱਬੇ ਦੋ ਮੋਤੀ ਡੁੱਲ੍ਹ ਪਏ।

# ਦਰਦ ਵਿਛੋੜੇ ਦਾ ਹਾਲ

ਸਲੋਤਰੀ ਪਿੰਡ ਦੀ ਮਸੀਤ ਤੋਂ ਐਲਾਨ ਹੋ ਰਿਹਾ ਸੀ, "ਡਾਹਢੇ ਦੁੱਖ ਨਾਲ਼ ਸਾਰਿਆਂ ਨੂੰ ਸੂਚਿਤ ਕੀਤਾ ਜਾਂਦਾ ਏ ਬਈ ਕਾਸਮ ਮਿਨਹਾਸ ਅੱਜ ਰਾਤੀਂ ਅੱਲ੍ਹਾ ਨੂੰ ਪਿਆਰਾ ਹੋ ਗਿਆ ਏ। ਉਹ ਆਪਣੇ ਘਰ ਸੁੱਤਾ ਪਿਆ ਸੀ ਕਿ ਸਰਹੱਦ ਪਾਰ ਤੋਂ ਹੋਣ ਵਾਲੀ ਫਾਇਰਿੰਗ ਵਿਚ ਇਕ ਗੋਲਾ ਉਹਦੇ ਮਕਾਨ ਦੇ ਅੰਦਰ ਡਿੱਗਿਆ। ਗੋਲਾ ਫਟਣ ਨਾਲ਼ ਕਾਸਮ ਮਿਨਹਾਸ ਮੌਕੇ 'ਤੇ ਹੀ ਦਮ ਤੋੜ ਗਿਆ। ਰੱਬ ਦਾ ਸ਼ੁਕਰ ਏ ਬਈ ਉਹਦੀ ਤੀਵੀਂ ਤੇ ਬੱਚੇ ਬਚ ਗਏ ਨੇ। ਕਿਉਂ ਜੇ ਉਹ ਗਵਾਂਢ ਵਿਚ ਸੋਮਨਾਥ ਦੇ ਘਰ ਵਿਆਹ ਤੇ ਗੀਤ ਗਾਵਣ ਗਏ ਹੋਏ ਸਨ। ਨਮਾਜ਼-ਏ-ਜਨਾਜ਼ਾ ਦਿਨ ਢਲੇ ਚਾਰ ਵਜੇ ਪੜ੍ਹੀ ਜਾਏਗੀ।"

ਸਲੋਤਰੀ-ਪੁੰਛ ਰਾਵਲਪਿੰਡੀ ਸੜਕ ਤੇ ਸਾਡਾ ਆਖ਼ਰੀ ਪਿੰਡ ਏ। ਅੱਜਕੱਲ੍ਹ ਇਹ ਸੜਕ ਫੌਜੀ ਚੌਕੀ ਉਤੇ ਖ਼ਤਮ ਹੋ ਜਾਂਦੀ ਏ। ਪਿੰਡ ਦੇ ਬਿਲਕੁਲ ਸਾਮ੍ਹਣੇ ਅਤੇ ਸਰਹੱਦੋਂ ਪਾਰ ਤੈਤਰੀ ਨੋਟ ਦਾ ਪਿੰਡ ਏ ਅਤੇ ਵਿਚਕਾਰ ਪੁੰਛ ਦਰਿਆ। ਇਸ ਦਰਿਆ ਨੂੰ ਅਸੀਂ ਨੋ ਮੈਨ ਲੈਂਡ ਵੀ ਕਹਿ ਸਕਦੇ ਆਂ। ਸਰਹੱਦ ਦੇ ਦੋਵਾਂ ਪਾਸੇ ਫੌਜੀਆਂ ਵਲੋਂ ਗੋਲਾਬਾਰੀ ਕਰਨਾ ਰੋਜ਼ ਦਾ ਕਸਬ ਏ। ਫਾਇਰਿੰਗ ਤੇ ਜਵਾਬੀ ਫਾਇਰਿੰਗ। ਆਪਣੀ ਫੌਜੀ ਤਾਕਤ ਦਾ ਅਹਿਸਾਸ ਦਿਲਾਉਣ ਲਈ, ਜਵਾਨਾਂ ਨੂੰ ਚੁਸਤ ਤੇ ਦਰੁਸਤ ਰੱਖਣ ਲਈ ਅਤੇ ਵੈਰੀ ਨੂੰ ਸਬਕ ਸਿਖਾਣ ਲਈ, ਬਹੁਤ ਜ਼ਰੂਰੀ ਸਮਝੀ ਜਾਂਦੀ ਏ। ਇਸ ਫੌਜੀ ਤਾਕਤ ਦੇ ਨਸ਼ੇ ਵਿਚ ਨਹਾਤੀ ਜ਼ਮੀਨ ਝੁਲਸ ਜਾਂਦੀ ਏ। ਫਿਰ ਝੁਲਸੀ ਹੋਈ ਜ਼ਮੀਨ ਵਿੱਚੋਂ ਮੌਤ ਉਗਦੀ ਏ। ਵਹਿਸ਼ਤ ਫੈਲਦੀ ਏ। ਮਾਸੂਮ ਲੋਕਾਂ ਦੀਆਂ ਜਾਨਾਂ ਜਾਂਦੀਆਂ ਨੇ। ਪਰ ਏਨੀ ਕੀਮਤ ਤਾਂ ਚੁਕਾਉਣੀ ਹੀ ਪੈਂਦੀ ਏ। ਸਰਹੱਦਾਂ ਦੀ ਹਿਫ਼ਾਜ਼ਤ ਤੇ ਮੁਲਕਾਂ ਦੀ ਸਲਾਮਤੀ ਲਈ।

ਮਸੀਤ ਤੇ ਦੁੱਖ ਸੁਨੇਹਾ ਸੁਣਦਿਆਂ ਹੀ ਲੋਕੀ ਕਾਸਮ ਮਿਨਹਾਸ ਦੇ ਘਰ ਅਪੜਣ ਲੱਗੇ। ਬੱਚੇ, ਮਰਦ, ਸੁਆਣੀਆਂ, ਯਾਰ, ਬੇਲੀ ਤੇ ਰਿਸ਼ਤੇਦਾਰ ਝੁਲਾਸ, ਦਰਾ, ਕਸਬਲਾੜੀ ਤੇ ਦੂਜੇ ਪਿੰਡਾਂ ਤੋਂ ਜਨਾਜ਼ੇ ਵਿਚ ਸ਼ਾਮਲ ਹੋਣ ਮਈਅਤ ਨੂੰ ਮੋਢਾ ਦੇਣ, ਕਬਰ ਉਤੇ ਮਿੱਟੀ ਪਾਵਣ ਅਤੇ ਸੋਗਵਾਰ ਖ਼ਾਨਦਾਨ ਦਾ ਗ਼ਮ ਵੰਡਾਉਣ ਲਈ ਆਵਣ ਲੱਗੇ।

ਇਹੋ ਜਿਹੀਆਂ ਘਟਨਾਵਾਂ ਇਥੇ ਰੋਜ਼ ਹੀ ਹੁੰਦੀਆਂ ਨੇ। ਇਥੇ ਲੋਕੀ ਅਜੇਹੇ ਡੂੰਗੇ ਸਦਮੇ ਬਰਦਾਸ਼ਤ ਕਰਨ ਦੇ ਆਦੀ ਨੇ। ਹਾਲੇ ਕੁੱਝ ਚਿਰ ਪਹਿਲਾਂ ਗੋਬਿੰਦਰਾਮ

ਦੇ ਘਰ ਉਤੇ ਮਾਰਟਰ ਦਾ ਗੋਲਾ ਪਿਆ ਸੀ। ਜਿਸ ਨਾਲ਼ ਉਹਦੀ ਮਾਤਾ ਦਾ ਦੇਹਾਂਤ ਹੋ ਗਿਆ ਸੀ। ਦੋ ਮੱਝਾਂ ਤੇ ਇਕ ਗਾਂ ਵੀ ਮੌਤ ਨਿਵਾਲਾ ਬਣ ਗਈ ਸੀ। ਪੈਲੀਆਂ ਵਿਚ ਕੰਮ ਕਰ ਰਹੇ ਸੁਨੀਲ ਨੂੰ ਵੀ ਤਾਂ ਦਰਿਆ ਪਾਰੋਂ ਆਵਣ ਵਾਲੀ ਗੋਲੀ ਨਿਗਲ ਗਈ ਸੀ। ਆਪਣਿਆਂ ਦਾ ਮਾਤਮ ਕਰਨਾ ਅਤੇ ਅੱਖਾਂ ਦੇ ਟੋਇਆਂ ਵਿੱਚੋਂ ਅੱਥਰੂ ਡੋਲ੍ਹਣਾ ਏਥੇ ਦਾ ਚੱਲਣ ਏ। ਖ਼ੂਬਸੂਰਤ ਹਯਾਸੀ ਉਤੇ ਕੋਝੇ ਤੇ ਮਨਹੂਸ ਰੰਗ ਡੁੱਲਣ ਤੇ ਵੀ ਲੋਕੀਂ ਇਥੇ ਭੜਕਦੇ ਨਹੀਂ, ਆਪਣੇ ਸਕਿਆਂ ਦੀਆਂ ਲਾਸ਼ਾਂ ਵੇਖ ਕੇ ਇਹ ਲੋਕ ਜਜ਼ਬਾਤੀ ਨਹੀਂ ਹੁੰਦੇ। ਇਥੇ 'ਦਿਲ ਚੰਗਾ ਤੇ ਕਟੋਰੇ ਵਿਚ ਗੰਗਾ' ਵਾਲੀ ਗੱਲ ਏ। ਤਾਹੀਉਂ ਇਹ ਇਕ ਦੂਜੇ ਤੇ ਔਖੇ ਨਹੀਂ ਹੁੰਦੇ। ਹਾਲਾਂਕਿ ਇਨਸਾਨੀਅਤ ਇਥੇ ਕੁਰਬਾਨ ਹੁੰਦੀ ਰਹਿੰਦੀ ਏ। ਪਰ ਫ਼ਿਰ ਵੀ ਇਹ ਲੋਕ ਆਪਣੇ ਭਾਈਚਾਰੇ ਨੂੰ ਕਾਇਮ ਰੱਖਣ ਲਈ ਟੁੱਟੀ ਨੂੰ ਗੰਢਦੇ ਰਹਿੰਦੇ ਨੇ। ਕਿਉਂ ਜੋ ਇਹ ਜਾਣਦੇ ਨੇ ਬਈ ਦੁੱਧ ਤੇ ਬੁੱਧ ਵਿਗੜਦਿਆਂ ਚਿਰ ਨਹੀਂ ਲੱਗਦਾ। ਇਹਨਾਂ ਲੋਕਾਂ ਦਾ ਇਕ ਅਜੀਬ ਮਾਤਮੀ ਸਮਾਜ ਏ, ਜਿਥੇ ਹਾਸਿਆਂ ਤੇ ਗੜਾਕਿਆਂ ਦਾ ਕੋਈ ਰਿਵਾਜ ਨਹੀਂ। ਇਸ ਲਈ ਕਿ ਇਹ ਜਾਣਦੇ ਨੇ ਬਈ ਇੰਜ ਹੀ ਰੋਜ਼ ਦਰਿਆਉਂ ਪਾਰ ਵੀ ਹੁੰਦਾ ਏ। ਇਧਰੋਂ ਗੋਲੇ ਉਥੇ ਵੀ ਸੁੱਟੇ ਜਾਂਦੇ ਨੇ। ਕੱਚੇ ਪੱਕੇ ਕੋਠੇ ਉਥੇ ਵੀ ਢਹਿੰਦੇ ਨੇ। ਮਾਸੂਮ ਲੋਕੀਂ ਉਥੇ ਵੀ ਮਰਦੇ ਨੇ। ਮਾਤਮ ਉਥੇ ਵੀ ਕੀਤਾ ਜਾਂਦਾ ਏ। ਮਾਤਮੀ ਚੀਕਾਂ ਦੋਹਾਂ ਪਾਸੇ ਸਾਂਝੀਆਂ ਨੇ। ਅੱਥਰੂਆਂ ਦੇ ਹੜ੍ਹ ਵਿਚ ਦਿਲਾਂ ਦੇ ਜਜ਼ਬਾਤ ਦੋਹਾਂ ਪਾਸੇ ਡੁੱਬਦੇ ਤੇ ਤਰਦੇ ਰਹਿੰਦੇ ਨੇ। ਇਹ ਲੋਕ ਸੁੱਕੇ ਜ਼ਰਦ ਪੱਤੇ ਨੇ। ਜਿਹੜੇ ਸਰਹੱਦ ਦੇ ਦੋਵਾਂ ਪਾਸੇ ਬਿਖਰੇ ਪਏ ਨੇ। ਆਪਣੇ ਆਪਣੇ ਸਰੀਰਾਂ ਦਾ ਭਾਰ ਚੁੱਕੀ। ਇਨ੍ਹਾਂ ਦੇ ਦਿਲਾਂ ਦੀਆਂ ਧੜਕਣਾਂ ਦੀ ਦਾਸਤਾਨ ਕੋਈ ਨਹੀਂ ਲਿਖਦਾ। ਇਨ੍ਹਾਂ ਤੇ ਹੋਣ ਵਾਲੇ ਜ਼ੁਲਮ, ਬੇਇਨਸਾਫ਼ੀ ਤੇ ਨਮੋਸ਼ੀ ਦੀ ਕਹਾਣੀ ਕੋਈ ਨਹੀਂ ਸੁਣਾਂਦਾ।

ਹੁਣ ਕਬਰ ਕੱਢਣ, ਕਫ਼ਨ ਸੀਣ ਤੇ ਗੁਸਲ ਦੇਣ ਦਾ ਪ੍ਰਬੰਧ ਹੋਣ ਲੱਗਾ ਏ। ਯਾਰ-ਬੇਲੀ ਕਾਸਮ ਮਿਨਹਾਸ ਦੀਆਂ ਵਡਿਆਈਆਂ ਦੱਸ ਰਹੇ ਨੇ। ਪਿੰਡ ਦੀ ਤਰੱਕੀ ਲਈ ਅਤੇ ਗਰੀਬ ਲੋਕਾਈ ਨੂੰ ਲੁੱਚਿਆਂ ਕੋਲੋਂ ਬਚਾਣ ਲਈ ਉਹਦੀ ਸੇਵਾ ਨੂੰ ਸਲਾਹਿਆ ਜਾ ਰਿਹਾ ਏ। ਸਲੋਤਰੀ ਨੇੜੇ ਤੈਨਾਤ ਫੌਜੀ ਬਟਾਲੀਅਨ ਦੇ ਕਮਾਂਡਰ ਕਰਨਲ ਜਾਰਜ, ਮੇਜਰ ਰਫ਼ੀਕੀ ਤੇ ਕੈਪਟਨ ਚਕਰਵਰਤੀ ਵੀ ਆ ਪਹੁੰਚੇ ਨੇ। ਜਨਾਜ਼ੇ ਵਿਚ ਭਾਗ ਲੈਣ ਲਈ ਅਤੇ ਦੁਖੀ ਪਰਿਵਾਰ ਨਾਲ਼ ਹਮਦਰਦੀ ਜਤਾਣ ਲਈ। ਸੁਆਣੀਆਂ ਰੋ ਰੋ ਕੇ ਵੈਣ ਕਰ ਰਹੀਆਂ ਨੇ। ਉਹਨਾਂ ਲੋਕਾਂ ਨੂੰ ਵੀ ਚੇਤੇ ਕੀਤਾ ਜਾ ਰਿਹਾ ਏ ਜਿਹੜੇ ਬਾਰੂਦੀ ਜ਼ਦ ਵਿਚ ਆ ਕੇ ਆਪਣੇ ਸਕੇ ਸੰਬੰਧੀਆਂ ਨੂੰ ਦਰਦ ਵਿਛੋੜੇ ਦਾ ਰੋਗ ਲਾ ਗਏ ਨੇ। ਪਰ ਰੋਣ ਦੀਆਂ ਆਵਾਜ਼ਾਂ ਕਿਤੇ ਦੂਰ ਤੋਂ ਵੀ ਆ ਰਹੀਆਂ ਨੇ।

"ਏਨੀ ਦੂਰ ਤੋਂ ਇਹ ਰੋਣ ਦੀਆਂ ਆਵਾਜ਼ਾਂ ਕਿਥੋਂ ਆ ਰਹੀਆਂ ਨੇ।" ਮੇਜਰ ਰਫ਼ੀਕੀ ਨੇ ਜਨਾਜ਼ੇ ਵਿਚ ਸ਼ਾਮਲ ਹੋਣ ਆਏ ਇਕ ਪੇਂਡੂ ਨੂੰ ਪੁੱਛਿਆ।

"ਸਰ! ਇਹ 'ਵਾਜਾਂ ਦਰਿਆਉਂ ਪਾਰ ਵਾਲੇ ਪਿੰਡ ਤੈਤਰੀ ਵਿੱਚੋਂ ਆ

ਰਹੀਆਂ ਨੇ। ਸ਼ਾਇਦ ਉਥੇ ਵੀ ਕਿਸੇ ਦੀ ਮੌਤ ਹੋਈ ਏ। ਹੋ ਸਕਦਾ ਏ ਬਈ ਕੋਈ ਬਦਨਸੀਬ ਇਧਰੋਂ ਚੱਲਣ ਵਾਲੀ ਗੋਲੀ ਦਾ ਨਿਸ਼ਾਨਾ ਬਣਿਆ ਹੋਵੇ।"

"... ਆਹੋ ਅਮਰਨਾਥਾ! ਤੂੰ ਠੀਕ ਕਹਿਨਾਂ ਏਂ। ਬੰਦੂਕਾਂ ਤੇ ਤੋਪਾਂ ਵਿੱਚੋਂ ਨਿਕਲਣ ਵਾਲਾ ਬਾਰੂਦ ਕਿਸੇ ਨੂੰ ਬਖਸ਼ਦਾ ਥੋੜੀ ਏ।" ਝੂਲਾਸ ਦੇ ਬੁੱਢੇ ਸਰਪੰਚ ਯਸ਼ਪਾਲ ਨੇ ਕਿਹਾ।

"ਪੰਡਤ ਜੀ ਤੁਸੀਂ ਸੱਚ ਕਹਿੰਦੇ ਹੋ। ਮੁਲਖ ਵੱਖ ਵੱਖ ਹੋਣ, ਭਾਵੇਂ ਜ਼ਬਾਨ ਵੱਖਰੀ ਵੱਖਰੀ ਹੋਵੇ ਪਰ ਹੱਸਣ ਤੇ ਰੋਣ, ਗਾਉਣ ਤੇ ਵੈਣ ਕਰਨ ਦੀਆਂ 'ਵਾਜਾਂ ਸਾਰੀ ਲੋਕਾਈ ਵਿਚ ਇੱਕੋ ਜੇਹੀਆਂ ਹੁੰਦੀਆਂ ਨੇ। ਇਹ ਇਨਸਾਨ ਦਾ ਫ਼ਿਤਰਤੀ ਅਮਲ ਏ। ਇਹ ਆਵਾਜਾਂ ਯਹੂਦੀ ਤੇ ਇਸਾਈ ਨਹੀਂ ਹੁੰਦੀਆਂ ਅਤੇ ਨਾ ਹੀ ਇਹ ਆਵਾਜ਼ਾਂ ਹਿੰਦੂ ਤੇ ਮੁਸਲਮਾਨ ਹੁੰਦੀਆਂ ਨੇ...।" ਚੌਧਰੀ ਫਿਰੋਜ਼ਦੀਨ ਬੋਲ ਰਿਹਾ ਸੀ, "... ਸਿਆਸਤ ਦੀ ਲੁੱਚੀ ਰੰਨ ਸਾਡੇ ਲੀਡਰਾਂ ਨੂੰ ਪਤਿਆਉਣੀ ਨਹੀਂ ਆਉਂਦੀ। ਤਾਹੀਉਂ ਸਿਆਸਤ ਦਾ ਇਕ ਦਮਨ ਚੱਕਰ ਚੱਲ ਰਿਹਾ ਏ। ਕਦੇ ਅੱਗ ਭੜਕਾਈ ਜਾਂਦੀ ਏ ਤੇ ਕਦੇ ਬੁਝਾਈ ਜਾਂਦੀ ਏ। ਗੋਲੇ-ਬਾਰੂਦ ਦੀ ਖੇਡ ਦੋਵਾਂ ਪਾਸਿਓਂ ਖੇਡੀ ਜਾ ਰਹੀ ਏ। ਇਹਨਾਂ ਨੂੰ ਕੌਣ ਮੱਤ ਦੇਵੇ ਬਈ ਬਾਰੂਦ ਦਾ ਕੋਈ ਧਰਮ ਨਹੀਂ ਹੁੰਦਾ। ਟੈਂਕ ਤੇ ਤੋਪਾਂ ਕਿਸੇ ਅਕੀਦੇ ਨਾਲ਼ ਜੁੜੀਆਂ ਨਹੀਂ ਹੁੰਦੀਆਂ। ਇਹ ਸਾਡੇ ਕੋਲ ਹੋਣ ਯਾ ਉਨ੍ਹਾਂ ਕੋਲ, ਇਹਨਾਂ ਦਾ ਕੰਮ ਤਬਾਹੀ ਮਚਾਣਾ ਏ। ਧਰਤੀ ਨੂੰ ਬਾਂਝ ਬਨਾਣਾ ਏ। ਮੌਤ ਤੇ ਬਰਬਾਦੀ ਫੈਲਾਣਾ ਏ। ਗੋਲੀ ਆਪਣੀ ਹੋਵੇ ਜਾਂ ਪਰਾਈ ਇਹ ਹਯਾਤੀ ਦਾ ਸ਼ਿਕਾਰ ਕਰਦੀ ਏ। ਸੁਹਾਗ ਉਜਾੜਦੀ ਏ। ਯਤੀਮ ਬਨਾਉਂਦੀ ਏ। ਮਾਵਾਂ ਦੀ ਗੋਦ ਸੁੰਨੀ ਕਰਦੀ ਏ। ਚੰਦਰਾ ਗੁਆਂਢ ਤੇ ਲਾਈਲੱਗ ਖ਼ਸਮ ਦੋਵੇਂ ਭੈੜੇ ਹੁੰਦੇ ਨੇ। ਇਹ ਰੱਬ ਕਿਸੇ ਨੂੰ ਨਾ ਦੇਵੇ। ਇਹ ਸੁਹਾਗਨਾਂ ਨੂੰ ਅਭਾਗਨਾਂ ਦੇ ਲੀੜੇ ਪੁਆਂਦੇ ਨੇ। ਇਹਨਾਂ ਕਾਰਨ ਹੀ ਇਹ ਧਰਤੀ ਦੋਜ਼ਖ ਬਣੀ ਹੋਈ ਏ। ਜਿਹਨੂੰ ਕਦੇ 'ਫਿਰਦੌਸ ਬਰ ਰੂਏ ਜ਼ਮੀਨ' ਕਹਿੰਦੇ ਹੁੰਦੇ ਸਨ।"

ਕਫ਼ਨ ਸੀਤਾ ਗਿਆ ਏ। ਮਈਅਤ ਨੂੰ ਗੁਸਲ ਦਿੱਤਾ ਜਾ ਰਿਹਾ ਏ। ਗੋਰਕਨ ਨੇ ਕਬਰ ਕੱਢ ਲਈ ਏ। ਜਨਾਜ਼ਾ ਚੁੱਕਣ ਦਾ ਵੇਲਾ ਨੇੜੇ ਆ ਰਿਹਾ ਏ। ਬੱਚੇ ਬੜੀ ਹੈਰਾਨੀ ਨਾਲ਼ ਇਹ ਮੰਜ਼ਰ ਦੇਖ ਰਹੇ ਨੇ। ਬੱਚੇ... ਬਈ ਜਿਨ੍ਹਾਂ ਦਾ ਬਚਪਨ ਤੇ ਭੋਲਾਪਣ ਡਰ ਤੇ ਦਹਿਸ਼ਤਗਰਦੀ ਵਿਚ ਗੁਆਚ ਗਿਆ ਏ... ਇਹ ਬੱਚੇ, ਜਿਹੜੇ ਕਦੇ ਖਿਡੌਣਿਆਂ ਨਾਲ ਨਹੀਂ ਖੇਡੇ। ਇਹ ਬੱਚੇ, ਜਿੰਨ੍ਹਾਂ ਕਦੇ ਖਿਡੌਣੇ ਵੇਖੇ ਹੀ ਨਹੀਂ ਨੇ। ਹਾਂ! ਪਿਸਤੌਲਾਂ ਤੇ ਬੰਦੂਕਾਂ ਵੇਖੀਆਂ ਨੇ। ਹੱਥਗੋਲੇ ਵੇਖੇ ਨੇ। ਬਈ ਜਿਨ੍ਹਾਂ ਨੂੰ ਖੇਤਾਂ ਵਿਚ ਪਏ ਵੇਖ ਕੇ ਇਹ ਮਾਸੂਮ ਬੱਚੇ ਖਿੱਦੂ ਸਮਝ ਕੇ ਚੁੱਕ ਲੈਂਦੇ ਨੇ ਤੇ ਇਨ੍ਹਾਂ ਨਾਲ ਖੇਡਣ ਲੱਗ ਪੈਂਦੇ ਨੇ ਤੇ ਜਿਨ੍ਹਾਂ ਦੇ ਫੱਟਣ ਨਾਲ ਇਨ੍ਹਾਂ ਬਾਲਾਂ ਦੇ ਪਰਖਚੇ ਉਡ ਜਾਂਦੇ ਨੇ... ਉਮਰ ਭਰ ਲਈ ਕਈ ਅਪਾਹਜ ਹੋ ਜਾਂਦੇ ਨੇ। ਇਹ ਲੋਕ ਸ਼ੱਕ ਦੀ ਧੁੰਦ ਵਿਚ ਕੰਬਦੇ ਰਹਿੰਦੇ ਨੇ। ਡਰ ਤੇ ਚਿੰਤਾ ਵਿਚ ਜਿਉਂਦੇ ਨੇ। ਇਨ੍ਹਾਂ ਦੇ ਜੀਵਨ ਦਾ ਸੱਚ ਰਾਜਨੀਤੀ ਦੀ ਸਲੀਬ ਉਤੇ ਕੁਰਬਾਨ ਹੁੰਦਾ ਰਹਿੰਦਾ ਏ।

ਚਾਰ ਵੱਜ ਰਹੇ ਨੇ। ਜਨਾਜ਼ਾ ਚੱਲਣ ਨੂੰ ਤਿਆਰ ਏ। ਲੋਕੀਂ ਕਲਮਾ ਸ਼ਹਾਦਤ ਪੜ੍ਹ ਰਹੇ ਨੇ। ਦੋਸਤ ਤੇ ਸੰਬੰਧੀ ਕਾਸਮ ਮਿਨਹਾਸ ਦੇ ਤਾਬੂਤ ਨੂੰ ਮੋਢਾ ਦੇਣ ਲਈ ਤਿਆਰ ਨੇ। ਜਨਾਜ਼ੇ ਦਾ ਜਲੂਸ ਚੱਲਣ ਲੱਗਾ ਏ। ਕਾਸਮ ਮਿਨਹਾਸ ਨੂੰ ਉਹਦੀ ਆਖ਼ਰੀ ਆਰਾਮਗਾਹ ਤੀਕਰ ਲੈ ਜਾਣ ਲਈ, ਕਬਰ ਵਿਚ ਦਫ਼ਨਾਣ ਲਈ।

ਦਰਿਆਉਂ ਪਾਰ ਤੋਂ ਹੁਣ ਰੋਣ ਦੀਆਂ ਚੀਕਾਂ ਸਾਫ਼ ਸੁਣੇਨਦੀਆਂ ਨੇ। ਸੁਆਣੀਆਂ ਉਥੇ ਵੀ ਵੈਣ ਕਰ ਰਹੀਆਂ ਨੇ। ਰੋਣ ਦੀਆਂ ਇਹਨਾਂ ਆਵਾਜ਼ਾਂ ਵਿਚ ਇਕ ਮੋਟੀ ਤੇ ਭਾਰੀ ਆਵਾਜ਼ ਉਥੇ ਦੀ ਮਸੀਤ ਦੇ ਲਾਊਡ ਸਪੀਕਰ ਤੋਂ ਉਭਰ ਰਹੀ ਏ।

"ਪਿੰਡ ਵਾਲਿਓ। ਬੜੇ ਦੁਖੀ ਮਨ ਨਾਲ਼ ਤੁਹਾਨੂੰ ਇਤਲਾਹ ਦਿੱਤੀ ਜਾਂਦੀ ਏ ਬਈ ਮੇਰਾ ਨਿੱਕਾ ਭਰਾ ਕਾਸਮ ਮਿਨਹਾਸ, ਸਾਡੇ ਜੱਦੀ ਪਿੰਡ ਸਲੋਤਰੀ ਵਿਚ ਇੰਤਕਾਲ ਕਰ ਗਿਆ ਏ। ਉਹਦੀ ਗਾਇਬਾਨਾ ਨਮਾਜ਼ੇ ਜਨਾਜ਼ਾ ਤਰਕਾਲੀਂ ਛੇ ਵਜੇ ਵੱਡੀ ਮਸੀਤ ਤੇਤਰੀ-ਨੋਟ ਵਿਚ ਪੜ੍ਹੀ ਜਾਵੇਗੀ। ਮਰਹੂਮ ਦੀ ਰੂਹ ਦੇ ਸਵਾਬ ਲਈ ਸਾਰਿਆਂ ਅੱਗੇ ਅਰਜ਼ ਗੁਜ਼ਾਰੀ ਏ ਬਈ ਗਾਇਬਾਨਾ ਨਮਾਜ਼ੇ ਜਨਾਜ਼ਾ ਵਿਚ ਸ਼ਾਮਲ ਹੋ ਕੇ ਸਵਾਬ ਕਮਾਵੋ ਅਤੇ ਦੁੱਖ ਦੀ ਇਸ ਘੜੀ ਵਿਚ ਸਾਡਾ ਗ਼ਮ ਵੰਡਾਵੋ।

"ਰੱਬ ਸਾਡੇ ਸਾਰਿਆਂ ਤੇ ਰਹਿਮ ਕਰੇ ਅਤੇ ਸਾਨੂੰ ਆਪਣੀ ਹਿਫਾਜ਼ਤ ਵਿਚ ਰੱਖੇ। ਮੌਲਾ ਸਾਨੂੰ ਸਾਰਿਆਂ ਨੂੰ ਅਮਨ ਤੇ ਸੁੱਖ ਨਾਲ਼ ਜੀਣ ਦੀ ਤੌਫ਼ੀਕ ਅਤਾ ਕਰੇ। ਆਮੀਨ।"

ਜਨਾਜੇ ਦਾ ਜਲੂਸ ਕਬਰਿਸਤਾਨ ਪਹੁੰਚ ਚੁੱਕਿਆ ਏ। ਕਾਸਮ ਮਿਨਹਾਸ ਦੀ ਮਈਅਤ ਕਬਰ ਵਿਚ ਉਤਾਰੀ ਜਾ ਚੁੱਕੀ ਏ। ਇਮਾਮ ਸਾਹਿਬ ਮਰਹੂਮ ਦੀ ਮਗ਼ਫਰਤ ਅਤੇ ਸੋਗਵਾਰਾਂ ਨੂੰ ਇਹ ਸਦਮਾ ਬਰਦਾਸ਼ਤ ਕਰਨ ਦੀ ਹਿੰਮਤ ਲਈ ਦੁਆ ਮੰਗ ਰਹੇ ਨੇ... ਦੁਆ... ਹਵਾ, ਪਾਣੀ ਤੇ ਮਿੱਟੀ ਵਿਚ ਜਜ਼ਬ ਹੋ ਰਹੀ ਏ, ਬਈ ਜਿਨਾਂ ਦੀ ਕੋਈ ਸਰਹੱਦ ਨਹੀਂ ਹੁੰਦੀ।

# ਮਨ ਤਨ ਦਰਦ ਅਵੱਲੇ

ਸਾਡਾ ਕਸਮੀਰ ਸੰਗਠਨ" ਵੱਲੋਂ ਇਕ ਜਲਸਾ ਇੰਦਰਾ ਭਵਨ ਵਿਖੇ ਚੱਲ ਰਿਹਾ ਸੀ। ਜੀਹਦੇ ਵਿਚ ਕਸ਼ਮੀਰ ਤੋਂ ਹਿਜਰਤ ਕਰਕੇ ਆਏ ਅਕਲੀਤੀ (ਘਟ ਗਿਣਤੀ) ਫ਼ਿਰਕੇ ਦੇ ਹਜ਼ਾਰਾਂ ਕਸ਼ਮੀਰੀ ਸ਼ਿਰਕਤ ਕਰ ਰਹੇ ਸਨ। ਆਤੰਕਵਾਦ ਦੇ ਖ਼ਿਲਾਫ਼ ਅਤੇ ਕਸਮੀਰ ਨੂੰ ਭਾਰਤ ਨਾਲ਼ੋਂ ਵੱਖ ਕਰਨ ਵਾਲੀਆਂ ਤਾਕਤਾਂ ਦੀਆਂ ਸਾਜਸ਼ਾਂ ਨੂੰ ਹਰ ਕੀਮਤ ਤੇ ਨਾਕਾਮ ਬਨਾਉਣ ਲਈ ਧੂੰਆਂਧਾਰ ਤਕਰੀਰਾਂ ਹੋ ਰਹੀਆਂ ਸਨ। ਪੰਡਤ ਗਾਸ਼ ਲਾਲ ਕੌਲ ਦੀ ਤਕਰੀਰ ਸਭ ਤੋਂ ਵੱਧ ਜੋਸ਼ੀਲੀ ਸੀ। ਉਹ ਕਹਿ ਰਿਹਾ ਸੀ।

"ਅਸੀਂ ਕਸ਼ਮੀਰ ਦੇ ਅਸਲੀ ਵਾਰਸ ਆਂ। ਕਸ਼ਪ ਰਿਸ਼ੀ ਤੇ ਲੱਲ ਦੇੱਦ ਦਾ ਕਸ਼ਮੀਰ ਸਾਡਾ ਏ। ਕਲਹਣ ਦੀ ਰਾਜ ਤਰੰਗਣੀ ਪੜ੍ਹ ਕੇ ਵੇਖ ਲਉ। ਤੁਹਾਨੂੰ ਪਤਾ ਚੱਲ ਜਾਏਗਾ। ਰਿਸ਼ੀਆਂ ਮੁਨੀਆਂ ਦੀ ਇਸ ਧਰਤੀ ਉਤੇ ਹਜ਼ਾਰਾਂ ਵਰ੍ਹਿਆਂ ਤੋਂ ਸਾਡਾ ਰਾਜ ਰਿਹਾ ਏ। ਕਸ਼ਮੀਰ ਭਾਰਤ ਦਾ ਅਟੁੱਟ ਅੰਗ ਏ। ਜਿਹੜੇ ਇਹ ਗੱਲ ਨਹੀਂ ਮੰਨਦੇ, ਉਹ ਕਸ਼ਮੀਰ ਛੱਡ ਕੇ ਉਸ ਦੇਸ਼ ਵਿਚ ਚਲੇ ਜਾਣ ਜਿਥੇ ਉਹਨਾਂ ਨੂੰ ਆਤੰਕਵਾਦ ਫੈਲਾਉਣ ਲਈ ਪੈਸਾ ਤੇ ਹਥਿਆਰ ਮਿਲਦੇ ਨੇ। ਗਾਸ਼ ਲਾਲ ਕੌਲ ਕਸ਼ਮੀਰ ਬਾਰੇ ਸਰਕਾਰੀ ਨੀਤੀ ਦੇ ਸਖ਼ਤ ਮੁਖਾਲਫ਼ਤ ਕਰ ਰਿਹਾ ਸੀ।

"ਕਸ਼ਮੀਰ ਬਾਰੇ ਸਰਕਾਰ ਦੀ ਕੋਈ ਸਪੱਸ਼ਟ ਪਾਲਿਸੀ ਨਹੀਂ ਏ। ਏਥੇ ਮਕਰ-ਚੱਕਰ ਦੀ ਕਹਾਣੀ, ਅੱਧਾ ਤੇਲ ਤੇ ਅੱਧਾ ਪਾਣੀ ਵਾਲੀ ਗੱਲ ਏ। ਸਰਕਾਰ ਕਦੇ ਕਸ਼ਮੀਰ ਨੂੰ ਭਾਰਤ ਦਾ ਅਟੁੱਟ ਅੰਗ ਕਹਿੰਦੀ ਏ ਅਤੇ ਕਦੀ ਇਕ ਹੱਲ ਹੋਣ ਵਾਲਾ ਮਸਲਾ ਦਰਸਾਂਦੀ ਏ। ਕਦੇ ਉਗਰਵਾਦ ਨੂੰ ਜੜੋਂ ਉਖਾੜਨ ਦੀ ਗੱਲ ਕਰਦੀ ਏ ਅਤੇ ਕਦੇ ਮਿਲੀਟੈਂਟਾਂ ਨਾਲ਼ ਗਲਕਥ ਕਰਨ ਦਾ ਐਲਾਨ। ਇੰਜ ਪਿਛਲੀ ਅੱਧੀ ਸਦੀ ਤੋਂ ਹੋ ਰਿਹਾ ਏ। ਪਰ ਨਾ ਤੇ ਹੀਰ ਮੁੱਕੀ ਏ ਤੇ ਨਾ ਸਾਰੰਗੀ ਟੁੱਟੀ ਏ। ਕਸ਼ਮੀਰ ਬਾਰੇ ਸਾਡੇ ਲੀਡਰ ਛੜੀਆਂ ਯਾਵੀਆਂ (ਅਲਵਲੱਲੀਆਂ) ਮਾਰ ਰਹੇ ਨੇ। ਜਿਵੇਂ ਅੰਨ੍ਹੇ ਕੁੱਤੇ ਹਵਾ ਨੂੰ ਭੌਂਕਣ।"

ਉਹਨੇ ਕਸ਼ਮੀਰੀ ਵੱਖਵਾਦੀ ਲੀਡਰਾਂ ਤੇ ਉਗਰਵਾਦੀਆਂ ਨੂੰ ਰੱਜ ਕੇ ਗਾਲ੍ਹਾਂ ਕੱਢੀਆਂ ਤੇ ਮੰਗ ਕੀਤੀ ਬਈ ਕਸ਼ਮੀਰ ਵਿਚ ਉਹਨਾਂ ਨੂੰ ਵਖਰਾ ਹੋਮ ਲੈਂਡ ਦਿੱਤਾ ਜਾਵੇ। ਪੰਡਤ ਗਾਸ਼ ਲਾਲ ਕੌਲ ਦਾ ਭਾਸ਼ਨ ਸੁਣ ਕੇ ਲੋਕਾਂ ਵਿਚ ਇਕ ਨਵਾਂ ਜੋਸ਼ ਤੇ ਵਲਵਲਾ ਆ ਗਿਆ। ਤਾੜੀਆਂ ਦੀ ਗੂੰਜ ਵਿਚ ਗਾਸ਼ ਲਾਲ ਕੌਲ ਨੇ

ਆਪਣੀ ਤਕਰੀਰ ਖ਼ਤਮ ਕੀਤੀ ਏ।

ਜਲਸਾ ਮੁੱਕਣ ਮਗਰੋਂ ਤਾਰੀਫ਼ਾਂ ਦੇ ਬਹੁਤ ਸਾਰੇ ਸ਼ਬਦ ਦਿਲ ਦੀ ਬੁੱਗਣੀ ਵਿਚ ਪਾ ਕੇ ਉਹ ਆਪਣੇ ਰਿਹਾਇਸ਼ੀ ਕੈਂਪ ਵਲ ਤੁਰਿਆ। ਰਘੂਨਾਥ ਬਜ਼ਾਰ ਵਿਚ ਉਹਨੇ ਇਕ ਬੁੱਢਾ ਕਸ਼ਮੀਰੀ ਵੇਖਿਆ, ਜਿਸ ਨੇ ਫਿਰਨ ਪਾਇਆ ਹੋਇਆ ਸੀ। ਉਹ ਸਿਰ 'ਤੇ ਚਿੱਟੀ ਪੱਗ ਅਤੇ ਮੋਢੇ ਉਤੇ ਪਸ਼ਮੀਨੇ ਦਾ ਸ਼ਾਲ ਲਟਕਾਈ ਚਲ ਰਿਹਾ ਸੀ।। ਗਾਸ਼ ਲਾਲ ਕੌਲ ਅਚਨਚੇਤ ਉਸ ਵਲ ਵਧਿਆ ਤੇ ਬੇਸਾਖਤਾ ਉਹਨੂੰ ਗਲਵੱਕੜੀ ਪਾ ਲਈ ਅਤੇ ਕਹਿਣ ਲੱਗਾ, "ਬੰਦਗੀ! ਜਨਾਬ ਬੰਦਗੀ! ਖ਼ਵਾਜਾ ਸਾਹਿਬ ਕੀ ਹਾਲ ਏ ਤੁਹਾਡਾ। ਤੁਸੀਂ ਠੀਕ ਹੋ? ਤੁਹਾਡੇ ਬੱਚੇ ਰਾਜ਼ੀ ਖ਼ੁਸ਼ੀ ਨੇ?"

"ਆਹੋ ਪੰਡਤ ਦੀ। ਸਭ ਠੀਕ ਨੇ। ਰੱਬ ਦਾ ਸ਼ੁਕਰ ਬਈ ਹੁਣ ਤੀਕਰ ਜੀ ਰਿਹਾਂ। ਤੁਸੀਂ ਦੱਸੋ ਪੰਡਤ ਜੀ। ਇਥੇ ਸਭ ਕੁਸ਼ਲ ਮੰਗਲ ਏ। ਤੁਹਾਡੀ ਸਿਹਤ ਕੈਸੀ ਏ। ਤੁਹਾਡੇ ਬੱਚੇ ਵੀ ਰਾਜ਼ੀ ਖ਼ੁਸ਼ੀ ਨੇ?"... ਬੁੱਢੇ ਨੇ ਗਾਸ਼ ਲਾਲ ਕੌਲ ਨੂੰ ਪੁੱਛਿਆ।

"ਆਹੋ ਬਜ਼ੁਰਗੋ! ਭਗਵਤੀ ਦੀ ਕ੍ਰਿਪਾ ਅਤੇ ਦਸਤਗੀਰ ਸਾਹਿਬ ਦੀ ਦੁਆਵਾਂ ਨਾਲ਼ ਅਸੀਂ ਇਥੇ ਰਾਜ਼ੀ ਖ਼ੁਸ਼ੀ ਹਾਂ। ਪਰ ਤੁਸ ਦੱਸੋ ਬਾਬਾ ਜੀ ਕਸ਼ਮੀਰ ਵਿਚ ਹੁਣ ਸਭ ਠੀਕ ਏ। ਉਥੇ ਦੇ ਹਾਲਾਤ ਹੁਣ ਠੀਕ ਨੇ। ਹੁਣ ਤਾਂ ਉਥੇ ਕੋਈ ਮੁਖ਼ਬਰੀ ਨਹੀਂ ਕਰਦਾ? ਕੀ ਲੋਕੀ ਸਾਨੂੰ ਯਾਦ ਕਰਦੇ ਨੇ।" ਗਾਸ਼ ਲਾਲ ਕੌਲ ਪੁੱਛ ਰਿਹਾ ਸੀ।

"ਅਸੀਂ ਇਕ ਪਲ ਲਈ ਵੀ ਤੁਹਾਨੂੰ ਨਹੀਂ ਭੁੱਲੇ ਪੰਡਤ ਜੀ। ਭਲਾ ਅਸੀਂ ਤੁਹਾਨੂੰ ਕਿੰਜ ਭੁਲ ਸਕਨੇ ਆਂ। ਅਸੀਂ ਸਦੀਆਂ ਤੋਂ ਇੱਕੱਠੇ ਰਹੇ ਹਾਂ। ਭਾਈਆਂ ਵਾਂਗਰ। ਅਮਨ-ਸ਼ਾਂਤੀ ਨਾਲ਼, ਪਿਆਰ-ਮੁਹੱਬਤ ਨਾਲ। ਸਾਡਾ ਖ਼ੂਨ ਇਕ ਏ। ਸਾਡੇ ਗੀਤ ਸਾਂਝੇ ਨੇ। ਸਾਡੇ ਸੰਤ ਫ਼ਕੀਰ ਸਾਂਝੇ ਨੇ। ਸਾਡੇ ਦੁੱਖ ਤੇ ਖ਼ੁਸ਼ੀਆਂ ਸਾਂਝੀਆਂ ਨੇ। ਅਸੀਂ ਤੁਹਾਨੂੰ ਕਿੰਜ ਭੁੱਲ ਸਕਨੇ ਆਂ। ਸਾਡਾ ਵਜੂਦ ਤੁਹਾਡੇ ਬਿਨਾਂ ਅਧੂਰਾ ਏ। ਬਾਕੀ ਪੰਡਤ ਜੀ! ਉਥੇ ਕੁੱਝ ਵੀ ਠੀਕ ਨਹੀਂ। ਕੌਣ ਮੁਖਬਰ ਏ ਤੇ ਕੌਣ ਮੁਜ਼ਾਹਿਦ, ਕੌਣ ਦੇਸ਼ ਧਰੋਹੀ ਏ ਤੇ ਕੌਣ ਦੇਸ਼ ਭਗਤ, ਕੌਣ ਸਰਕਾਰੀ ਏ ਤੇ ਕੌਣ ਜਹਾਦੀ, ਕੁੱਝ ਪਤਾ ਨਹੀਂ ਚਲਦਾ। ਉਥੇ ਹਰ ਕੋਈ ਆਪਣੀ ਛਾਹ ਨੂੰ ਮਿੱਠਾ ਕਹਿੰਦਾ ਹੈ। ਖੱਟੀ ਤਾਂ ਉਥੇ ਦੀ ਲੋਕਾਈ ਏ। ਵੱਡੀਆਂ ਤਾਕਤਾਂ ਪੈਂਚੀਆਂ ਪਾ ਕੇ ਲੁੱਚ ਸੇਕ ਰਹੀਆਂ ਨੇ। ਇੰਜ ਸਮਝੋ ਬਈ ਰੰਡੀ ਦੇ ਘਰ ਮੰਡੀ ਲੱਗੀ ਹੋਈ ਏ। ਹਾਲਾਤ ਇੰਜ ਹੀ ਨੇ ਜਿਹੜੇ ਸੋਲ੍ਹਾਂ ਵਰ੍ਹੇ ਪਹਿਲਾਂ ਸਨ। ਅੱਗ ਤੇ ਲਹੂ ਦਾ ਨੰਗਾ ਨਾਚ ਜਾਰੀ ਏ। ਬਰਬਰੀਅਤ ਦਾ ਰਾਜ ਏ। ਲੋਕੀਂ ਡਾਹਢੇ ਤੰਗ ਨੇ। ਆਰੀ ਨੂੰ ਇਕ ਪਾਸੇ ਦੰਦੇ ਹੁੰਦੇ ਨੇ ਪਰ ਸਾਨੂੰ ਮਾਰਨ ਵਾਲੀਆਂ ਆਰੀਆਂ ਦੇ ਦੋ ਪਾਸੇ ਦੰਦੇ ਨੇ। ਸਾਰਾ ਕਸ਼ਮੀਰ ਸੜ ਰਿਹਾ ਏ। ਹਰ ਪਾਸੇ ਤਬਾਹੀ ਏ। ਪੰਡਤ ਜੀ! ਰੱਬ ਸਾਡੇ ਲੇਖਾਂ ਦੇ ਲੀੜੇ ਕਿਸੇ ਨੂੰ ਨਾ ਪਵਾਏ। ਸਾਡੇ ਤਾਂ ਉਜੜੇ ਬਾਗ਼ਾਂ ਦੇ ਗਾਲੜ ਪਟਵਾਰੀ ਬਣੇ ਹੋਏ ਨੇ।" ਬੁੱਢਾ ਮਾਯੂਸੀ ਨਾਲ਼ ਦੱਸ ਰਿਹਾ ਸੀ।

ਭਗਵਤੀ ਤੁਹਾਡੇ ਤੇ ਰਹਿਮ ਕਰੇ। ਨੁੰਦ ਰਿਸ਼ੀ ਕਸ਼ਮੀਰ ਵਿਚ ਅਮਨ ਕਾਇਮ ਕਰੇ ਅਤੇ ਮੁੜ ਅਸੀਂ ਸਾਰੇ ਇੱਕੱਠੇ ਰਹਿ ਸਕੀਏ। ਗਾਸ਼ ਲਾਲ ਕੌਲ ਨੇ ਕਿਹਾ।

"ਅਸੀਂ ਵੀ ਦਿਨ ਰਾਤੀਂ ਇਹੋ ਦੁਆਵਾਂ ਮੰਗਦੇ ਹਾਂ। ਪੰਡਤ ਜੀ! ਬੁਰਾ ਨਾ ਮਨਾਉ। ਮੈਂ ਤੁਹਾਨੂੰ ਪਛਾਣਿਆ ਨਹੀਂ। ਸ਼ਾਇਦ ਬੁਢਾਪੇ ਕਾਰਨ ਮੇਰੀ ਯਾਦਦਾਸ਼ਤ ਸਾਥ ਨਹੀਂ ਦੇ ਰਹੀ। ਤੁਹਾਡਾ ਨਾਂ ਕੀ ਏ? ਕਸ਼ਮੀਰ ਵਿਚ ਤੁਸੀਂ ਕਿਥੇ ਦੇ ਰਹਿਣ ਵਾਲੇ ਓ।" ਬੁੱਢੇ ਕਸ਼ਮੀਰੀ ਨੇ ਬੜੇ ਖ਼ਲੂਸ ਨਾਲ਼ ਪੰਡਤ ਗਾਸ਼ ਲਾਲ ਕੌਲ ਨੂੰ ਪੁੱਛਿਆ।

"ਖਵਾਜਾ ਸਾਹਿਬ! ਭਲਾ ਮੈਂ ਵੀ ਤੁਹਾਨੂੰ ਕਿਥੇ ਪਛਾਣਿਆ ਏ। ਮੈਂ ਤਾਂ ਤੁਹਾਨੂੰ ਬਿਲਕੁਲ ਨਹੀਂ ਜਾਣਦਾ। ਤੁਹਾਨੂੰ ਕਸ਼ਮੀਰੀ ਜੁੱਸੇ ਵਿਚ ਵੇਖ ਕੇ ਮੈਂ ਆਪਣੇ ਜਜ਼ਬਾਤ ਤੇ ਕਾਬੂ ਨਹੀਂ ਰੱਖ ਸਕਿਆ ਤੇ ਬੇਅਖਤਿਆਰ ਤੁਹਾਨੂੰ ਗਲਵੱਕੜੀ ਪਾ ਲਈ। ਤੁਹਾਨੂੰ ਗਲੇ ਲਾ ਕੇ ਮੇਰੇ ਦਿਲ ਨੂੰ ਠੰਡਕ ਜਿਹੀ ਪੈ ਗਈ। ਮੈਨੂੰ ਲੱਗਾ ਬਈ ਤੁਹਾਨੂੰ ਗਲਵੱਕੜੀ ਪਾ ਕੇ ਜਿਵੇਂ ਮੈਂ ਕਸ਼ਮੀਰ ਨੂੰ ਗਲੇ ਲਾਇਆ ਹੋਵੇ।

... ਤੇ ਪੰਡਤ ਗਾਸ਼ ਲਾਲ ਕੌਲ ਨੇ ਇਕ ਵਾਰੀ ਫਿਰ ਬੁੱਢੇ ਨੂੰ ਘੁੱਟ ਕੇ ਜੱਫੀ ਪਾ ਲਈ ਅਤੇ ਭਾਵੁਕਤਾ ਵਸ ਹੋ ਦੋਵਾਂ ਦੀਆਂ ਅੱਖਾਂ 'ਚੋਂ ਜਿਹਲਮ ਡੁੱਲ੍ਹ ਪਿਆ...।

## ਹਮਰਾਜ਼

ਗਹਿਣੇ ਲੱਦੀ ਵਹੁਟੀ ਨੂੰ ਝੁੰਡ ਵਿਚ ਵੇਖਦਿਆਂ ਹੀ ਉਸਦੇ ਦਿਲ ਦੀ ਧੜਕਣ ਤੇਜ਼ ਹੋ ਗਈ। ਉਸ ਦੇ ਹੱਥ ਘੁੰਡ ਵੱਲ ਵਧਣ ਲੱਗੇ। ਦੁਪੱਟਾ ਸਰਕਿਆ... ਬੱਦਲਾਂ 'ਚੋਂ ਚੰਨ ਨਿਕਲਿਆ ਤੇ ਮਹਿੰਦੀ ਲੱਗੇ ਹੱਥਾਂ ਵਿਚ ਲੁਕ ਗਿਆ। ਕੱਚ ਦੀਆਂ ਚੂੜੀਆਂ ਮੁਸਕਰਾਈਆਂ। ਉਹਦੇ ਮੂੰਹੋਂ ਨਿਕਲਿਆ, "ਕੁਦਰਤ ਦੇ ਬਲੌਰੀ ਹੱਥਾਂ ਨਾਲ਼ ਤਰਾਸ਼ਿਆ ਹੋਇਆ ਅਣਮੋਲ ਹੀਰਾ... ਆਕਾਸ਼ ਤੋਂ ਉਤਰੀ ਹੋਈ ਨੰਗੀ ਧੁੱਪ।" ਤੇ ਉਸ ਦੇ ਜਜ਼ਬਾਤ ਮਚਲ ਪਏ। ਸਾਰਾ ਹੁਸਨ ਉਸਦੀਆਂ ਮਜ਼ਬੂਤ ਬਾਹਾਂ ਵਿਚ ਸਿਮਟ ਆਇਆ। ਉਸਦੇ ਬੁੱਲ੍ਹ ਰੂਪਾ ਦੇ ਬੁੱਲ੍ਹਾਂ ਤੇ ਜੰਮ ਗਏ। ਭੌਰਾ ਫੁੱਲ ਦਾ ਰਸ ਚੂਸਣ ਲੱਗਾ। ਉਸਦੀਆਂ ਨਸ਼ੀਲੀਆਂ ਅੱਖਾਂ ਸੁਫ਼ਨੇ ਵੇਖਣ ਲੱਗੀਆਂ।... ਦੂਰ ਹਨੇਰੇ ਵਿਚ ਕੁੱਝ ਪਰਛਾਈਆਂ ਦਿਸਣ ਲੱਗੀਆਂ। ਪਰਛਾਵੇਂ ਨੇੜੇ ਆਉਣ ਲੱਗੇ... ਨੇੜੇ ਆਉਂਦੇ ਗਏ। ਤੇ ਉਸਦੇ ਸਰੀਰ ਵਿਚ ਜਜ਼ਬ ਹੋ ਗਏ। ਉਹਨੂੰ ਜਾਪਿਆ ਜਿਵੇਂ ਉਸਦੀਆਂ ਬਾਹਵਾਂ ਵਿਚ ਸਰਨੋ ਏ, ਤ੍ਰਿਪਤ ਏ, ਨੀਲਮ ਏ।

...ਅੱਖਾਂ 'ਚੋਂ ਖੁਮਾਰੀ ਉਤਰੀ। ਬਾਹਵਾਂ ਦੀ ਪਕੜ ਢਿੱਲੀ ਪਈ... ਸਰੀਰ ਵਿਚ ਇਕ ਕੰਬਣੀ ਜਿਹੀ ਛਿੜੀ। ਉਹ ਉਹਨੂੰ ਘੂਰ ਕੇ ਵੇਖਣ ਲੱਗਾ।

"ਤੂੰ ਤੇ ਰੂਪਾ ਏਂ, ਮੇਰੀ ਪਤਨੀ।" ਉਹ ਮੁਸਕਰਾਇਆ ਤੇ ਰੂਪਾ ਨੂੰ ਕਹਿਣ ਲੱਗਾ, "ਰੂਪਾ! ਤੈਨੂੰ ਇਕ ਗੱਲ ਪੁੱਛਾਂ?"

"ਪੁੱਛੋ?"

"ਹੁਣੇ ਜਿਸ ਵੇਲੇ ਅਸੀਂ ਜਜ਼ਬਾਤਾਂ ਦੇ ਅਥਾਹ ਸਾਗਰ ਵਿਚ ਡੁੱਬਕੀਆਂ ਲਾ ਰਹੇ ਸਾਂ... ਤੇ .... ਤਾਂ ਤੈਨੂੰ ਆਪਣੇ ਕਿਸੇ ਬੇਲੀ ਦੀ ਯਾਦ ਆਈ ਸੀ।"

ਗੱਲ ਸੁਣਦਿਆਂ ਹੀ ਗੁਲਾਬ ਦਾ ਰੰਗ ਕੁੱਝ ਫਿੱਕਾ ਜਿਹਾ ਪਿਆ। ਅੱਖਾਂ ਪਥਰਾ ਗਈਆਂ। ਕੱਚ ਦੀਆਂ ਚੂੜੀਆਂ ਵਿਚ ਇਕ ਸ਼ੋਰ ਉੱਠਿਆ।.. ਤੇ ਕੁੱਝ ਚੂੜੀਆਂ ਟੁੱਟ ਕੇ ਫਰਸ਼ ਤੇ ਜਾ ਪਈਆਂ।

# ਅਮਰੂਦ ਦਾ ਰੁੱਖ

ਉਂਜ ਤਾਂ ਇਸ ਬਾਗ਼ ਨਾਲ਼ ਮੇਰਾ ਵਾਸਤਾ ਉਹਨਾਂ ਦਿਨਾਂ ਦਾ ਏ, ਜਦੋਂ ਮੇਰੇ ਸਰੀਰ ਦੀਆਂ ਟਹਿਣੀਆਂ ਨੂੰ ਬੂਰ ਲੱਗਿਆ, ਪਰ ਜੇ ਸੱਚ ਮੰਨੋ, ਤਾਂ ਮੇਰੀਆਂ ਅੱਖਾਂ ਇਸ ਬਾਗ਼ ਵਿਚ ਈ ਖੁੱਲ੍ਹੀਆਂ ਨੇ। ਮੈਂ ਇਸ ਬਾਗ਼ ਦੇ ਮਾਲਕ ਦਾ ਪੁੱਤਰ ਆਂ। ਮੇਰਾ ਪਿਉ ਵੀ ਇਸ ਬਾਗ਼ ਦੇ ਫ਼ਲ ਖਾਂਦਾ ਹੁੰਦਾ ਸੀ। ਉਹਨੂੰ ਖ਼ੱਟਮਿੱਠੇ ਫ਼ਲ ਖਾਣ ਦਾ ਬੜਾ ਸ਼ੌਕ ਸੀ। ਤੇ ਮੈਂ ਉਸ ਮੁਸੱਵਰ ਦੇ ਮਾਡਰਨ ਆਰਟ ਦਾ ਸ਼ਾਹਕਾਰ ਆਂ। ਤੇ ਇਸ ਸ਼ਾਹਕਾਰ ਵਿਚ ਉਹ ਸਾਰੀਆਂ ਖ਼ੂਬੀਆਂ ਭਰੀਆਂ ਨੇ, ਜਿਹੜੀ ਇਸ ਦੇ ਜਨਮ ਦਾਤਾ ਵਿਚ ਸਨ। ਸਗੋਂ ਇਸ ਵਿਚ ਤਾਂ ਅੱਜ ਦੀ ਆਧੁਨਿਕਤਾ ਦੇ ਸਾਰੇ ਰੰਗ ਮਿਲਦੇ ਨੇ।...

ਮੈਨੂੰ ਇਹ ਗੁੜ੍ਹਤੀ ਵਿਰਸੇ ਵਿਚ ਮਿਲੀ ਏ। ਕੱਚੇ ਪੱਕੇ ਫ਼ਲ ਖਾਣਾ ਤਾਂ ਮੇਰੀਆਂ ਹੱਡੀਆਂ ਵਿਚ ਰਚਿਆ ਏ।... ਕੱਚੀਆਂ ਅੰਬੀਆਂ ਵੇਖ ਕੇ ਮੇਰੇ ਮੂੰਹ ਵਿਚ ਪਾਣੀ ਆ ਜਾਂਦਾ ਏ।... ਖ਼ੱਟਮਿੱਠੇ ਸੰਤਰਿਆਂ ਦੀਆਂ ਤੁਰੀਆਂ ਵੇਖ ਕੇ ਮੇਰਾ ਦਿਲ... ਚੂਸਣ ਨੂੰ ਕਰਦਾ ਏ ਤੇ ਅਮਰੂਦ ਦੇ ਇਸ ਅੱਧਖਿੜੇ ਬੂਟੇ ਨਾਲ਼ ਮੇਰਾ ਪਿਆਰ ਤਾਂ ਬਚਪਨ ਤੋਂ ਏ।... ਅੱਜ ਇਹ ਬੂਟਾ ਕਿੰਨਾ ਪਿਆਰਾ ਹੋ ਗਿਆ ਏ। ਇਸ ਦਾ ਸਰੀਰ ਕਿੰਨਾ ਸੋਹਣਾ ਤੇ ਮੁਲਾਇਮ ਏ। ਕੱਲ੍ਹ ਤੱਕ ਅਸੀਂ ਦੋਵੇਂ ਖੇਡਦੇ ਹੋਂਦੇ ਸਾਂ :

"ਇੱਕੜ ਦੁੱਕੜ ਭੰਬਾ ਭੌ
ਅੱਸੀ ਨੱਬੇ ਪੂਰਾ ਸੌ।"

...ਪਰ ਰੁੱਖ ...ਹੁਣ ਮੇਰੇ ਕੋਲੋਂ ਸ਼ਰਮਾਂਦਾ ਵੀ ਏ, ਜਿਵੇਂ ਮੋਰ ਪੈਲ੍ਹਾਂ ਪਾਉਂਦਾ ਸ਼ਰਮਾ ਜਾਏ, ਜਿਵੇਂ ਕੋਈ ਚਿੱਟਾ ਬਰਫ਼-ਹੰਸ ਆਪਣਾ ਹੁਸਨ ਵੇਖ ਕੇ ਪਾਣੀ ਦੇ ਸ਼ੀਸ਼ੇ ਨੂੰ ਤੋੜ ਦੇਵੇ। ਇਹ ਸ਼ਰਮਾਣਾ ਮੈਨੂੰ ਬੜਾ ਪਿਆਰਾ ਲੱਗਦਾ ਏ ਤੇ ਮੈਂ ਇਸ ਰੁੱਖ ਨਾਲ਼ ਇਸ਼ਕ-ਪੇਚੇ ਦੀ ਵੇਲ ਵਾਂਗ ਚੰਮੜ ਜਾਨਾਂ। ਉਸ ਵੇਲੇ ਮੇਰੀ ਦੁਨੀਆਂ ਜੰਨਤ ਤੋਂ ਵੱਧ ਸੋਹਣੀ ਹੋਂਦੀ ਏ। ਮੈਂ ਉਸ ਦੇ ਮੁਲਾਇਮ ਸਰੀਰ ਨੂੰ ਸ਼ਹਿਦ ਵਾਂਗਰ ਚੱਟਣ ਲੱਗਨਾ ਵਾਂ। ਜਦ ਮੈਂ ਕੱਚੇ ਅਮਰੂਦਾਂ ਨੂੰ ਚੱਕ ਮਾਰਨ ਦੀ ਕੋਸ਼ਿਸ਼ ਕਰਨਾ ਵਾਂ ਤਾਂ ਉਸ ਦਾ ਕੋਮਲ ਸਰੀਰ ਕੰਬਣ ਲੱਗਦਾ ਏ ਤੇ ਫੇਰ ਉਸ ਦੀ ਸੁੱਧ ਬੁੱਧ ਗੁਆਚ ਜਾਂਦੀ ਏ।

... ਮੈਂ ਰੋਜ਼ ਰਾਤ ਦੀ ਠੰਡੀ ਚਾਨਣੀ ਵਿਚ ਅੱਗ ਦੇ ਭੱਖੇ ਅੰਗਿਆਰਾਂ ਨੂੰ ਠੰਢਾ ਕਰਨਾਂ ਤੇ ਜਦ ਰਾਤ ਦੀ ਕੁੱਖ 'ਚੋਂ ਸਵੇਰ ਜਨਮ ਲੈਂਦੀ ਏ... ਉਸ ਵੇਲੇ

ਸ਼ਬਨਮ ਦੇ ਮੋਤੀ, ਮੇਰੇ ਸੂਰਜ ਵਰਗੇ ਰੁੱਖ ਨੂੰ ਹੋਰ ਸੁਨਹਿਰਾ ਬਣਾ ਦੇਂਦੇ ਨੇ।

... ਪਰ ਅਮਰੂਦ ਦਾ ਇਹ ਰੁੱਖ ਹੁਣ ਬਾਲਗ਼ ਹੋ ਗਿਆ ਏ। ਇਸ ਵਿਚ ਉਹ ਅੱਲ੍ਹੜ ਮੁਟਿਆਰਾਂ ਵਾਲੀ ਸ਼ੋਖ਼ੀ ਨਹੀਂ ਰਹੀ, ਜਿਸ ਦੀ ਲੱਜ਼ਤ ਦਾ ਮੈਨੂੰ ਚਸਕਾ ਲੱਗ ਗਿਆ ਏ। ਤੇ ਹੁਣ ਇਸ ਲੱਜ਼ਤ ਦੀ ਭੁੱਖ ਮਿਟਾਣ ਲਈ ਮੈਂ ਬਾਗ਼ ਦੇ ਕਈ ਅੱਧ-ਖਿੜੇ ਫੁੱਲਾਂ ਦਾ ਰਸ ਚੂਸ ਰਹਿਆਂ। ਕਈ ਰੁੱਖਾਂ ਦੀਆਂ ਸ਼ਾਖਾਂ ਦੀ ਸੰਘਣੀ ਛਾਂ ਮੈਨੂੰ ਮਦਹੋਸ਼ ਬਣਾਈ ਰੱਖਦੀ ਏ।- ਮੈਂ ਬੜਾ ਮਾਲਦਾਰ ਆਂ। ਮੇਰਾ ਪਿਉ ਖ਼ੈਰ ਨਾਲ਼... ਲੱਖਾਂ ਰੁਪਏ ਦਾ ਕਾਲਾ ਧਨ ਛੱਡ ਗਿਆ ਏ। ਤੇ ਮੇਰਾ ਧੰਦਾ ਕਾਲੇ ਨੂੰ ਸਫ਼ੈਦ ਕਰਨਾ ਏ। ਮੈਂ ਕਾਲੀਆਂ ਰਾਤਾਂ ਨੂੰ ਚਾਨਣ ਬਣਾ ਰਹਿਆਂ। ਮੈਂ ਬਾਗ਼ ਵਿਚ ਹਰ ਉਹ ਚੀਜ਼ ਆਮ ਕੀਤੀ ਹੋਈ ਏ, ਜਿਸ ਦੀ ਅੱਜ ਕੱਲ੍ਹ ਡਾਢੀ ਮੰਗ ਏ। ਰਾਤ ਦਿਨ ਪੂਰਾ ਬਾਗ਼ ਨਸ਼ੇ ਵਿਚ ਰਹਿੰਦਾ ਏ।... ਪਰ ਅਮਰੂਦ ਦਾ ਉਹ ਬੂਟਾ ਉਦਾਸ ਏ। ਉਹ ਗਾ ਰਿਹਾ ਏ:

*"ਤੈਨੂੰ ਦਿਆਂ ਹੰਝੂਆਂ ਦਾ ਭਾੜਾ*
*ਪੀੜਾਂ ਦਾ ਪਰਾਗਾ...*
*ਭੁੰਨ ਦੇ ਭੱਠੀ ਵਾਲੀਏ।"*

ਉਸ ਦੀ ਟਾਹਣੀ ਟਾਹਣੀ ਸੁੱਕ ਰਹੀ ਏ ਉਹ ਧੂੰਏਂ ਵਾਂਗ ਧੁੱਖ ਰਿਹਾ ਏ। ਪਰ ਮੈਨੂੰ ਉਹਦੀ ਕੋਈ ਪਰਵਾਹ ਨਹੀਂ... ਮੈਂ ਕੋਹਲੂ ਦਾ ਬੈਲ ਨਹੀਂ, ਕਿੱਲੀ ਬੰਨ੍ਹਿਆਂ ਕੋਈ ਕੱਟਾ ਨਹੀਂ, ਕਿਸੇ ਕਾਲ ਕੋਠੜੀ ਦਾ ਕੈਦੀ ਨਹੀਂ, ਮੈਂ ਤਾਂ ਬਾਜ਼ ਹਾਂ... ਖੁੱਲ੍ਹੀ ਹਵਾ ਵਿਚ ਉੱਡਣ ਵਾਲਾ ਪੰਛੀ।... ਹੁਣ ਮੇਰਾ ਦਿਲ ਇਸ ਬਾਗ਼ ਤੋਂ ਅੱਕ ਗਿਆ ਏ। ਮੈਂ ਦੂਰ ਦੂਰ ਦੇ ਬਾਗ਼ਾਂ ਵਿਚ ਜਾਣਾ ਸ਼ੁਰੂ ਕਰ ਦਿੱਤਾ ਏ। ਮੇਰਾ ਪੈਸਾ ਮੇਰੀਆਂ ਮਹਿਫ਼ਲਾਂ ਸਜਾਈ ਰੱਖਦਾ ਏ। ਮੈਂ ਬਾਗ਼ਾਂ ਦੇ ਕੱਚੇ ਮਿੱਠੇ ਫਲ ਖਾ ਰਹਿਆਂ। ਮੈਂ ਬਾਗ਼ਾਂ ਨੂੰ ਲੁੱਟ ਰਹਿਆਂ ਤੇ ਬਾਗ਼ ਮੇਰੀ ਦੌਲਤ ਨੂੰ। ਇਹ ਪੈਸਾ ਮੇਰਾ ਹੱਥਾਂ ਦੀ ਮੈਲ਼ ਏ। ... ਇਕ ਸਫ਼ੈਦ ਚਾਦਰ ਏ। ਜਿਨ੍ਹੇ ਮੇਰੇ ਸਾਰੇ ਕਾਲੇ ਕੱਪੜੇ ਹਜ਼ਮ ਕੀਤੇ ਹੋਏ ਨੇ। ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ। ਮੈਂ ਤਾਂ ਲੋੜਾਂ ਖ਼ਰੀਦਨਾਂ। ਮੈਨੂੰ ਮੁਫ਼ਤ-ਖੋਰਿਆਂ ਨਾਲ਼ ਸਖ਼ਤ ਨਫ਼ਰਤ ਏ। ਇਹ ਹਰਾਮ-ਖੋਰ ਸਾਡੇ ਮੁਲਕ ਤੇ ਸਾਡੇ ਸਮਾਜ ਤੇ ਭਾਰ ਬਣੇ ਹੋਏ ਨੇ। ਮੈਂ ਇਹ ਭਾਰ ਹੌਲਾ ਕਰਨਾ ਚਾਹੁੰਨਾ ਤਾਂ ਜੋ ਸਾਡੇ ਬਾਗ਼ਾਂ ਦੀਆਂ ਮਹਿਫ਼ਲਾਂ ਜੰਮੀਆਂ ਰਹਿਣ।... ਪਰ ਕੀ ਇਹ ਬਾਗ਼ ਸਦਾ ਹਰੇ ਰਹਿਣਗੇ? ਕੀ ਇਹ ਬਾਗ਼ ਬਹਾਰਾਂ ਹਮੇਸ਼ਾਂ ਰਹਿਣਗੀਆਂ?... ਸ਼ਾਇਦ ਨਹੀਂ... ਕਿਉਂ ਜੇ ਕੱਲ੍ਹ ਮੈਂ ਹਯਾਤੀ ਦੇ ਸ਼ੀਸ਼ੇ ਵਿੱਚ... ਆਪਣੇ ਮੁੱਖ ਤੇ... ਦਰਾੜ ਪਈ ਵੇਖੀ। ਮੈਨੂੰ ਆਪਣਾ ਸ਼ੀਸ਼ਾ ਮੇਰਾ ਰੂਪ ਦਿਖਾ ਰਿਹਾ ਸੀ। ਮੈਂ ਆਪਣੇ ਆਪ ਨੂੰ ਦੋਜ਼ਖ ਦੀ ਅੱਗ 'ਚ ਸੜਦਾ ਵੇਖ ਰਿਹਾ ਸਾਂ। ਮੇਰੀਆਂ ਰਾਤਾਂ ਨਾਗ ਬਣ ਕੇ ਮੈਨੂੰ ਡੱਸ ਰਹੀਆਂ ਸਨ।

... ਇਹ ਸਭ ਬਦਲਦੀ ਹੋਈ ਰੁੱਤ ਦੇ ਖ਼ਾਬ ਨੇ, ਜਿਨ੍ਹਾਂ ਦੀ ਹਕੀਕਤ ਮੈਨੂੰ ਲੱਭ ਰਹੀ ਏ...। ਤੇ ਅੱਜ ਹਯਾਤੀ ਦੇ ਸਫ਼ਰ ਦੀ ਕਿਤਾਬ ਮੈਨੂੰ ਸ਼ੁਰੂ ਦੇ ਪੰਨੇ ਚੇਤੇ ਕਰਾ

ਰਹੀ ਏ।

...ਉਹ ਅਮਰੂਦ ਦਾ ਰੁੱਖ, ਜਿਸ ਨਾਲ਼ ਮੈਂ ਆਪਣਾ ਬਚਪਨ ਗੁਜ਼ਾਰਿਆ, ਜਿਹਦੇ ਨਾਲ਼ ਮੈਂ ਘਰ ਘਰ ਖੇਡਦਾ ਰਹਿਆਂ, ਜਿਸ ਦੇ ਹੁਸਨ ਦੀ ਖੁਮਾਰੀ ਮੈਨੂੰ ਰਾਤ ਦਿਨ ਚੜ੍ਹੀ ਰਹਿੰਦੀ।... ਮੈਨੂੰ ਸਭ ਕੁੱਝ ਯਾਦ ਆ ਰਹਿਆ ਏ। ਮੈਨੂੰ ਉਹਦੀ ਯਾਦ ਇਕ ਵਾਰੀ ਫੇਰ ਤੜਫਾਣ ਲੱਗੀ ਏ। ਮੈਂ ਹਵਾਵਾਂ ਤੇ ਸਮੁੰਦਰਾਂ ਨੂੰ ਚੀਰ ਰਿਹਾ ਅਮਰੂਦ ਦੇ ਰੁੱਖ ਤੀਕਰ ਪੁੱਜਣ ਲਈ। ਇਹ ਹਵਾਵਾਂ ਤੇ ਸਾਗਰ ਮੇਰੇ ਮਹਿਬੂਬ ਦਾ ਗੀਤ ਗਾ ਰਹੇ ਨੇ। ਕਿੰਨਾ ਦਰਦਨਾਕ ਗੀਤ ਏ:

*"ਮੇਰੇ ਦੇਵਤਾ!*
*ਮੈਂ ਤੇਰੇ ਕੋਲ ਮੋਤੀ ਲੈ ਕੇ ਆਇਆ ਸਾਂ*
*ਪਰ ਤੂੰ ਮੈਨੂੰ ਪਿੱਤਲ ਦੀਆਂ ਬਾਲੀਆਂ ਦਿੱਤੀਆਂ*
*ਤੂੰ ਮੈਨੂੰ ਭੁੱਲ ਗਇਉਂ*
*ਮੈਂ ਸੁਹਾਗਣੋਂ ਰੰਡੀ ਹੋ ਗਈ ਆਂ*
*ਸਾਗਰ ਦੀਆਂ ਲਹਿਰਾਂ*
*ਮੇਰੇ ਦਰਦ ਦੀਆਂ ਪੀੜਾਂ ਨੂੰ ਸਮਝਾਂਦੀਆਂ ਨੇ*

*ਮੇਰੇ ਦੇਵਤਾ!*
*ਮੇਰਾ ਸੂਰਜ ਡੁੱਬ ਰਹਿਆ ਏ*
*ਚੰਨ ਦੀ ਲੋਅ ਮੱਧਮ ਹੋ ਰਹੀ ਏ*
*ਕੋਇਲਾਂ ਕੂਕਣਾਂ ਬੰਦ ਕਰ ਦਿੱਤਾ ਏ*
*ਪਰ ਮੇਰੇ ਦਿਲ ਨੇ ਮੇਰਾ ਸਾਥ ਨਹੀਂ ਛੱਡਿਆ।"*

... ਮੇਰਾ ਮਨ ਬੜਾ ਬੇਚੈਨ ਏ। ਮੈਂ ਕਿੰਨਾ ਬਦਨਸੀਬ ਆਂ। ਮੈਂ ਆਪਣੇ ਕੀਤੇ ਤੇ ਪਛਤਾ ਰਹਿਆਂ। ਮੈਨੂੰ ਮਾਫ਼ ਕਰਦੇ।

... ਤੇ ਮੈਂ ਹਵਾ, ਪਾਣੀ ਤੇ ਪਹਾੜਾਂ ਦ੍ਰਾ ਸਫ਼ਰ ਖ਼ਤਮ ਕਰਕੇ ਉਸ ਰੁੱਖ ਕੋਲ ਆ ਗਇਆਂ।... ਪਰ ਮੇਰਾ ਰੁੱਖ ਤਾਂ ਜ਼ਿੰਦਗੀ ਦੀਆਂ ਨ੍ਹੇਰੀਆਂ ਤੇ ਝੱਖੜਾਂ ਵਿਚ ਆਪਣਾ ਵਜੂਦ ਖੋ ਚੁੱਕਿਆ ਏ। ਮੈਂ ਉਸ ਵਜੂਦ ਨੂੰ ਲੱਭ ਰਹਿਆਂ। ਮੈਂ ਚਾਰੇ ਪਾਸੇ ਢੂੰਡ ਰਹਿਆਂ ਮੈਂ ਕੋਣਾ ਕੋਣਾ ਛਾਣ ਰਹਿਆਂ।... ਸ਼ੁਦਾਈਆਂ ਵਾਂਗ। ਲੋਕੀਂ ਮੇਰੇ 'ਤੇ ਹੱਸ ਰਹੇ ਨੇ। ਪਰ ਮੈਂ ਲੱਭ ਰਹਿਆਂ...

"ਪਰ ਕਿਹਨੂੰ?"

ਭਲਾ ਗਿਆ ਵਕਤ ਵੀ ਕਦੇ ਵਾਪਸ ਆਇਆ ਏ।

# ਕਿਸ ਤੋਂ ਆਪ ਲੁਕਾਈ ਦਾ

ਇਹ ਤਿੰਨ ਮੰਜ਼ਲਾ ਮਕਾਨ ਪੁਰਾਣਿਆਂ ਵਕਤਾਂ ਦਾ ਬਣਿਆ ਹੋਇਆ ਏ। ਸੁਰਖ਼ੀ ਚੂਨੇ ਦੇ ਗਾਰੇ ਨਾਲ਼ ਖੜ੍ਹੀਆਂ ਕੀਤੀਆਂ ਹੋਈਆਂ... ਪੁਰਾਣੀਆਂ ਇੱਟਾਂ ਦੀਆਂ ਕੰਧਾਂ ਤੇ ਇਹਨਾਂ ਕੰਧਾਂ ਅੰਦਰ ਵਸਦੇ ਹੋਏ ਪੁਰਾਣੇ ਤੇ ਨਵੇਂ ਲੋਕ...

ਇਸ ਮਕਾਨ ਦੀ ਅਜ਼ਮਤ ਦੀ ਦਾਸਤਾਨ ਉਹਨਾਂ ਦਿਨਾਂ ਤੋਂ ਸ਼ੁਰੂ ਹੁੰਦੀ ਏ ਜਦੋਂ ਇਹ... ਸ਼ਹਿਰ ਦੇ ਕਾਜ਼ੀ ਜੀ ਦੀ ਹਵੇਲੀ ਸੀ। ਜ਼ਮਾਨਾ ਬਦਲਿਆ, ਹਰ ਚੀਜ਼ ਬਦਲੀ, ਪਰ ਇਹ ਘਰ ਨਹੀਂ ਬਦਲਿਆ। ਇਸਦੀ ਸ਼ੁਹਰਤ ਵਿਚ ਕੋਈ ਫ਼ਰਕ ਨਹੀਂ ਸੀ ਪਿਆ। ਅੱਜ ਵੀ ਇਸ ਘਰ ਦੀ ਇੱਜ਼ਤ ਕਸਤੂਰੀ ਵਾਂਗਰ ਸਾਰੇ ਸ਼ਹਿਰ ਵਿਚ ਮਹਿਕ ਰਹੀ ਸੀ— ਅੰਮਾਂ ਸਾਬਰਾਂ... ਇਸ ਘਰ ਦਾ ਪੁਰਾਣਾ ਯੁੱਗ। ਇਕ ਅਜਿਹਾ ਡੂੰਘਾ ਸਾਗਰ, ਜਿਸਦੀ ਤਹਿ ਵਿਚ ਪੁਰਾਣੀਆਂ ਯਾਦਾਂ ਦੇ ਮੋਤੀ ਦਫ਼ਨ ਨੇ।

— ਪਹਿਲੀ ਮੰਜ਼ਲ ਦੇ ਇਕ ਕੋਨੇ ਵਿਚ ਅੰਮਾਂ ਸਾਬਰਾਂ ਦਾ ਕਮਰਾ ਏ। ਬੂਹੇ ਦੀ ਦੀਵਾਰ ਤੇ ਲੱਗੀ ਵੱਡੀ ਛੱਤੀ ਤੇ ਪਈ ਰਹਿਲ ਵਿਚ ਪਿਆ ਕਨਾਰੀ ਲੱਗੇ ਸਾਟਨ ਦੇ ਗ਼ਲਾਫ਼ ਵਿਚ ਕੁਰਾਨ ਮਜੀਦ। ਛੱਤੀ ਦੇ ਉੱਪਰ ਕੰਧ ਤੇ ਲੱਗਾ ਹੋਇਆ ਯਾ ਅੱਲਾਹ ਯਾ ਮੁਹੰਮਦ ਦਾ ਫ਼ਰੇਮ, ਦੂਜੇ ਪਾਸੇ ਖ਼ਾਨਾ ਕਾਅਬਾ ਤੇ ਅਜਮੇਰ ਵਾਲੇ ਖ਼ੁਆਜਾ ਦੀ ਦਰਗਾਹ ਦੇ ਫੋਟੋ, ਕਿੱਲੀ ਤੇ ਟੰਗੀ ਤਸਬੀ ਅਤੇ ਮੰਜੀ ਦੇ ਸਾਹਮਣੇ ਵਿਛਿਆ ਮੁਸੱਲਾ।

ਸ਼ੌਕਤ, ਕਰਾਮਤ ਤੇ ਸਲਾਮਤ... ਅੰਮਾਂ ਸਾਬਰਾਂ ਦੇ ਤਿੰਨ ਲਾਲ— ਕਾਜ਼ੀ ਸ਼ੌਕਤ ਹੁਸੈਨ... ਪੁਰਖਾਂ ਦੀ ਪੱਗ ਸਿਰ 'ਤੇ ਰੱਖਿਆਂ ਆਪਣੇ ਖ਼ਾਨਦਾਨੀ ਪੇਸ਼ੇ ਨੂੰ ਬੜੀ ਚੰਗੇ ਢੰਗ ਨਾਲ਼ ਚਲਾ ਰਿਹਾ ਏ। ਮਸਜਦ ਦੀ ਅਮਾਮਤ ਕਰਨੀ... ਨਿਕਾਹ ਤੇ ਤਲਾਕ ਦੇ ਮਸਲੇ ਹੱਲ ਕਰਨੇ। ਜਿੰਨ ਭੂਤ ਕੱਢਣੇ... ਜਾਦੂ ਟੂਣੇ ਕਰਨੇ। ਤਵੀਜ਼ ਧਾਗੇ ਦੇਣੇ। ਪਿੰਡਾਂ ਤੇ ਸ਼ਹਿਰਾਂ ਦੇ ਸਿੱਧੇ ਸਾਦੇ ਲੋਕ ਕਾਜ਼ੀ ਕੋਲ ਚਲੇ ਰਹਿੰਦੇ ਨੇ। ਬੜਾ ਨਾਂ ਕਮਾਇਆ ਹੋਇਆ ਏ।

—ਕਰਾਮਤ ਵਲੈਤੋਂ ਪੜ੍ਹ ਕੇ ਆਇਆ ਹੋਇਆ ਇਕ ਦਿਆਨਤਦਾਰ ਅਫ਼ਸਰ ਏ, ਜਿਸਦੀ ਸੁਸਾਇਟੀ ਵਿਚ ਕਦਰ ਏ, ਇੱਜ਼ਤ ਏ।

—ਤੇ ਸਲਾਮਤ... ਇਕ ਹੋਣਹਾਰ ਵਿਦਿਆਰਥੀ ਏ।... ਦਿਨੇ ਰਾਤੀਂ ਪੜ੍ਹਾਈ ਦੀ ਹੀ ਫ਼ਿਕਰ ਵਿਚ ਡੁੱਬਿਆ ਰਹਿੰਦਾ ਏ। ਇਹ ਕੁੱਝ ਅਜਿਹੀਆਂ ਤਸਵੀਰਾਂ ਨੇ, ਜਿਨ੍ਹਾਂ ਨੂੰ ਸ਼ੀਸ਼ੇ ਵਿਚ ਜੜਨ ਦੀ ਕੋਸ਼ਿਸ਼ ਕੀਤੀ ਗਈ ਏ। ਪਰ ਸ਼ੀਸ਼ਾ ਅਸਲੀ ਰੂਪ ਨਹੀਂ ਲੁਕਾ

ਸਕਦਾ। ਸ਼ੀਸ਼ੇ ਦਾ ਜਿਗਰ- ਪੱਥਰ ਨੂੰ ਪੱਥਰ ਹੀ ਦੱਸੇਗਾ... ਤੇ ਹੀਰੇ ਨੂੰ ਹੀਰਾ।

—ਅੰਮਾਂ ਸਾਬਰਾਂ ਦੇ ਤਿੰਨ ਪੁੱਤਰ... ਨਵੇਂ ਜ਼ਮਾਨੇ ਦੇ ਤਿੰਨ ਰੂਪ... ਉਹ ਸਭ ਜਾਣਦੀ ਏ ਪਰ ਕਹਿੰਦੀ ਕੁੱਝ ਨਹੀਂ... ਕਹੇ ਵੀ ਤਾਂ ਕਿਹਨੂੰ— ਇਸ ਡੂੰਘੇ ਸਾਗਰ ਵਿਚ ਨਵੇਂ ਜ਼ਖ਼ਮਾਂ ਦੇ ਸਿਪ ਵੀ ਰਹਿੰਦੇ ਨੇ।

ਕਾਅਬੇ ਵੱਲ ਮੂੰਹ ਕਰਕੇ ਜਦ ਉਹ ਮੁਸੱਲੇ ਤੇ ਨਮਾਜ਼ ਪੜ੍ਹਦੀ ਏ... ਤਾਂ ਉਸਦੇ ਦਿਲ ਵਿਚ ਉਠਦੇ ਤੂਫ਼ਾਨ ਠੰਡੇ ਹੋ ਜਾਂਦੇ ਨੇ। ਕਲਾਮ ਪਾਕ ਦੀਆਂ ਆਇਤਾਂ ਦਾ ਤਰਜ਼ਮਾ ਪੜ੍ਹ ਕੇ ਉਹ ਸਾਰੇ ਘਰ ਵੱਲ ਨਜ਼ਰ ਦੁੜਾਂਦੀ ਏ ਪਰ ਇਹਨਾਂ ਆਇਤਾਂ ਤੇ ਅਮਲ ਉਹਨੂੰ ਕਿਤੇ ਨਹੀਂ ਲੱਭਦਾ।

ਸ਼ੌਕਤ, ਕਰਾਮਤ ਤੇ ਸਲਾਮਤ... ਗੰਦੇ ਆਵੇ 'ਚੋਂ ਨਿਕਲੀਆਂ ਹੋਈਆਂ ਤਿੰਨ ਇੱਟਾਂ... ਇਸ ਤਿੰਨ ਮੰਜ਼ਲੇ ਮਕਾਨ ਵਿੱਚ, ਐਬਾਂ ਦੀ ਦੂਜੀ ਤੇ ਤੀਜੀ ਮੰਜ਼ਲ—ਅੰਮਾਂ ਸਾਬਰਾਂ ਰੋਜ਼ ਰਾਤੀਂ ਸ਼ੌਕਤ ਦੇ ਪੈਰਾਂ ਦੀ ਚਾਪ 'ਚੋਂ ਹੀਰੇ ਮੰਡੀ ਦਾ ਮੁਜਰਾ ਸੁਣਦੀ ਏ।

... ਕਰਾਮਤ ਕਲੱਬ ਦਾ ਰਸੀਆ, ਪੱਤੇ ਬਾਜ਼... ਵਲਾਇਤੀ ਖੁਸ਼ਬੂਆਂ ਦਾ ਸ਼ੈਦਾਈ, ਰੋਜ਼ ਕਿਸੇ ਹਿਰਨੀ ਦੀਆਂ ਅੱਖਾਂ ਵਿਚ ਮਸਤ।

ਸਲਾਮਤ ਨੂੰ ਫ਼ਖ਼ਰ ਏ ਜੇ ਉਸ ਵਿਚ ਕੋਈ ਐਬ ਨਹੀਂ ਪਰ ਅੰਮਾਂ ਸਾਬਰਾਂ ਕੁਰਾਨ ਮਜੀਦ ਵਿਚ ਪੜਦੀ ਏ, ਪਈ ਬੇਐਬ ਖ਼ੁਦਾ ਦੀ ਜ਼ਾਤ ਏ।

—ਰੋਜ਼ ਰਾਤੀ ਸਲਾਮਤ ਪੜ੍ਹ ਕੇ ਆਂਵਦਾ ਏ ਤੇ ਸਿੱਧਾ ਆਪਣੇ ਕਮਰੇ ਦੀਆਂ ਪੌੜੀਆਂ ਚੜ੍ਹ ਜਾਂਦਾ ਏ। ਅੰਮਾਂ ਸਾਬਰਾਂ ਰੋਜ਼ ਇਹ ਪੌੜੀਆਂ ਚੜ੍ਹਣ ਦੀ ਆਵਾਜ਼ ਸੁਣਦੀ ਏ... ਤੇ ਹੁਣ... ਕਦੇ ਪੌੜੀਆਂ ਚੜ੍ਹਦੇ ਲੜਖੜਾਣ ਦੀ ਆਵਾਜ਼ ਵੀ- ਹੁਣ ਉਹ ਸ਼ੀਸ਼ਾ ਚੂਰ ਹੋ ਗਿਆ ਏ, ਜਿਸ ਵਿਚ ਕਦੀ ਇਕ ਹੀਰਾ ਵੀ ਲਭਦਾ ਸੀ, ਹੁਣ ਅੱਖਾਂ ਲਹੂ ਨਚੋੜਦੀਆਂ ਨੇ ਪਰ ਬੁੱਲ੍ਹ ਪੱਥਰ ਬਣ ਚੁੱਕੇ ਨੇ ਤੇ ਪੱਥਰ ਬੋਲਦੇ ਨਹੀਂ ਹੁੰਦੇ।—

ਤੇ ਫੇਰ ਇਕ ਰਾਤੀਂ... ਇਹ ਜਾਣੀ ਪਹਿਚਾਣੀ ਆਵਾਜ਼... ਪੌੜੀਆਂ ਚੜ੍ਹਨ ਦੀ... ਲੜਖੜਾਣ ਦੀ ਅੱਧ ਵਿਚਕਾਰ ਚੁੱਪ ਹੋ ਗਈ। ਅੰਮਾਂ ਸਾਬਰਾਂ ਬੜੇ ਇਤਮੀਨਾਨ ਨਾਲ਼ ਮੰਜੀ ਤੋਂ ਉੱਠੀ। ਟਾਰਚ ਲਈ ਤੇ ਆਪ ਪੌੜੀਆਂ ਚੜ੍ਹਦੇ ਲੜਖੜਾਣ ਲੱਗੀ—

—ਪੌੜੀਆਂ ਤੇ ਸਲਾਮਤ ਬੇਹੋਸ਼ ਪਿਆ ਸੀ। ਉਹਨੇ ਮੂੰਹ ਤੇ ਰੁਮਾਲ ਰਖਿਆ ਤੇ ਸਲਾਮਤ ਨੂੰ ਆਪਣੀਆਂ ਬੁੱਢੀਆਂ ਬਾਹਵਾਂ ਦਾ ਸਹਾਰਾ ਦੇ ਕੇ ਉਹਦੇ ਕਮਰੇ ਵਿਚ ਛੱਡ ਆਈ ਤੇ ਅੱਖਾਂ 'ਚੋਂ ਨੁਚੜਦੇ ਲਹੂ ਨਾਲ਼ ਦੁਪੱਟਾ ਰੰਗਦਿਆਂ ਹੋਇਆਂ ਪੌੜੀਆਂ ਢਲ ਆਈ— ਆਪਣੇ ਕਮਰੇ ਵਿਚ ਆ ਕੇ ਅੰਮਾਂ ਸਾਬਰਾਂ ਨੇ ਮੁਸੱਲਾ ਵਿਛਾਇਆ, ਉਸ ਤੇ ਬੈਠੀ ਤੇ ਨਜ਼ਰਾਂ ਬੰਦ ਕਰਕੇ ਤਸਬੀਹ ਫੇਰਨ ਲੱਗੀ।

# ਨੂਰਾਂ

ਨੂਰਾਂ... ਸਾਰੇ ਦੇਸ਼ ਵਿਚ ਉਸਦੀ ਆਵਾਜ਼ ਗੂੰਜ ਰਹੀ ਸੀ। ਉਸਦੀ ਆਵਾਜ਼... ਮਿੱਠੀ ਤੇ ਦਰਦ ਵਿਚ ਡੁੱਬੀ ਹੋਈ... ਮਨ ਵਿਚ ਘਰ ਕਰਨ ਵਾਲੀ। ਉਸ ਦੇ ਗੀਤਾਂ ਵਿਚ ਤੜਪ ਸੀ, ਲੋਚ ਸੀ, ਟੁੱਟੇ ਦਿਲਾਂ ਦੀਆਂ ਹੂਕਾਂ ਸਨ। ਗੀਤ ਤੇ ਆਵਾਜ਼ ਦਾ ਇਹ ਸੰਗਮ ਸੁਣਨ ਵਾਲਿਆਂ ਲਈ ਮਨ ਪਰਚਾਣ ਦਾ ਸਾਮਾਨ ਸੀ। ਪਰ ਇਹ ਗੀਤ ਨੂਰਾਂ ਦੇ ਦਿਲ ਦੀ ਬੰਦ ਕਿਤਾਬ ਦੇ ਪੰਨੇ ਸਨ, ਜਿਨ੍ਹਾਂ ਨੂੰ ਉਹ ਕਦੀ ਕਦੀ ਆਪਣੇ ਮਨ ਦਾ ਭਾਰ ਹਲਕਾ ਕਰਨ ਲਈ ਪਲਟ ਲੈਂਦੀ।

ਨੂਰਾਂ ਸਲੀਮਪੁਰ ਪਿੰਡ ਦੇ ਚੌਧਰੀ ਦੀ ਪਲੇਠੀ ਦੀ ਔਲਾਦ ਸੀ। ਵਿਆਹ ਦੇ ਦਸ ਸਾਲ ਤੱਕ ਵੀ... ਜਦ ਉਹਦੇ ਵਿਹੜੇ ਕੋਈ ਫੁੱਲ ਨਹੀਂ ਖਿੜਿਆ ਤਾਂ ਉਹਨੇ... ਦਵਾ ਦਾਰੂ ਕਰਨ ਦੇ ਨਾਲ਼ ਨਾਲ਼... ਇਕ ਦਿਨ ਸਾਂਈਂ ਕਲੰਦਰ ਦੇ ਮਜ਼ਾਰ ਤੇ ਸੁੱਖਣਾ ਸੁੱਖੀ... ਪਈ ਜੇ ਉਹਦਾ ਸੁੱਕਿਆ ਹੋਇਆ ਬੂਟਾ ਹਰਾ ਹੋ ਜਾਏ... ਤਾਂ ਉਹ ਉਸਦਾ ਪਹਿਲਾ ਫ਼ਲ ਦਰਗਾਹ ਦੀ ਨਜ਼ਰ ਚੜ੍ਹਾਏਗਾ।... ਚੌਧਰੀ ਦੇ ਘਰ ਇਕ ਖ਼ੂਬਸੂਰਤ ਬੱਚੀ ਨੇ ਜਨਮ ਲਿਆ ਤੇ ਚੌਧਰੀ ਨੂੰ ਯਕੀਨ ਸੀ ਕਿ ਇਹ ਉਸਦੀ ਸੁੱਖਣਾ ਦਾ ਫ਼ਲ ਏ।

ਕੁੱਝ ਚਿਰ ਮਗਰੋਂ ਉਹ ਆਪਣੀ ਸੁੱਖਣਾ ਪੂਰੀ ਕਰਨ... ਸਾਂਈਂ ਕਲੰਦਰ ਦੇ ਜ਼ਿਆਰਤ ਤੇ ਗਿਆ ਤੇ ਆਪਣੇ ਜਿਗਰ ਦੇ ਟੋਟੇ ਨੂੰ ਮਜਾਵਰ ਦੇ ਹਵਾਲ਼ੇ ਕਰ ਆਇਆ।

... ਨੂਰਾਂ ਨੂੰ ਦਰਗਾਹ ਦੇ ਬੁੱਢੇ ਮਜਾਵਰ ਬਾਬਾ ਖ਼ਾਨ ਨੇ ਪਾਲਿਆ। ਉਹ ਉਹਨੂੰ ਰੋਜ਼ ਦੀਨੀ ਤੇ ਦੁਨਿਆਵੀ ਤਾਲੀਮ ਦੇਂਦਾ, ਸਾਂਈਂ ਕਲੰਦਰ ਦੀਆਂ ਕਰਾਮਾਤਾਂ ਸੁਣਾਂਦਾ, ਸੂਫ਼ੀਆਂ ਦੇ ਕਿੱਸੇ ਦੱਸਦਾ, ਉਹਨਾਂ ਦੀਆਂ ਕਾਫੀਆਂ ਤੇ ਦੂਜਾ ਆਰਫ਼ਾਨਾ ਕਲਾਮ ਗਾਉਂਦਾ ਤੇ ਨੂਰਾਂ ਨੂੰ ਸਿਖਾਉਂਦਾ। ਬਾਬਾ ਖ਼ਾਨ ਦੀ ਮਿਹਨਤ ਦੇ ਕਾਰਨ ਖ਼ਰਬੂਜਾ... ਖ਼ਰਬੂਜੇ ਦਾ ਰੰਗ ਫੜ ਰਿਹਾ ਸੀ। ਨੂਰਾਂ ਬਾਬਾ ਖ਼ਾਨ ਦੇ ਸਾਂਚੇ ਵਿਚ ਢਲ ਰਹੀ ਸੀ। ਉਹ ਸੂਫ਼ੀਆਨਾ ਕਲਾਮ ਹੁਣ ਬੜੀ ਚੰਗੀ ਤਰ੍ਹਾਂ ਗਾ ਲੈਂਦੀ।

... ਤੇ ਫੇਰ ਨੂਰਾਂ ਨੇ ਜਵਾਨੀ ਦੀ ਦਹਿਲੀਜ਼ 'ਤੇ ਕਦਮ ਰੱਖਿਆ। ਉਸ ਦੇ ਸਰੀਰ ਦੀਆਂ ਕੋਪਲਾਂ ਖਿੜਨ ਲੱਗੀਆਂ। ਉਹਨੂੰ ਸਾਰੀ ਕਾਇਨਾਤ ਸ਼ੋਖ਼ ਰੰਗਾਂ ਦੀ ਪੀਂਘ ਲੱਭਣ ਲੱਗੀ।... ਉਹ ਪੀਂਘ ਤੇ ਚੜ੍ਹ ਕੇ ਮਸਤ ਹੁਲਾਰੇ ਲੈਣ ਲੱਗੀ। ਉਹਨੂੰ ਹਰ ਚੀਜ਼ ਮਨਭਾਉਂਦੀ ਦਿੱਸਣ ਲੱਗੀ। ਉਹਨੂੰ ਇਕੱਲੇਪਣ ਤੋਂ ਨਫ਼ਰਤ ਹੋਣ ਲੱਗੀ।

ਕਿਸੇ ਸਾਥੀ ਲਈ ਉਸ ਦਾ ਦਿਲ ਗੁਦਗੁਦਾਉਣ ਲੱਗਾ।... ਤੇ ਉਹਨੇ ਆਪਣੇ ਦਿਲ ਦੇ ਕੋਰੇ ਕਾਗ਼ਜ਼ 'ਤੇ ਪਹਿਲਾ ਤੇ ਅਖ਼ੀਰਲਾ ਨਾਂ ਲਿਖਿਆ... ਉਹ ਸੀ ਗਾਮਾ... ਉਸਦੇ ਬਚਪਨ ਦਾ ਸਾਥੀ।

ਗਾਮਾ ਆਪਣੀ ਮਾਂ ਦੇ ਅੱਲ੍ਹੜਪੁਣੇ ਦੀ ਭੁੱਲ ਸੀ, ਜਿਹੜੀ ਉਹਨੂੰ ਦਰਗਾਹ ਦੇ ਬੂਹੇ 'ਤੇ ਛੱਡ ਕੇ ਆਪਣੀ ਭੁੱਲ ਦੀ ਕੀਮਤ ਚੁਕਾ ਬੈਠੀ ਸੀ।

ਗਾਮੇ ਦੀ ਤਰਬੀਅਤ ਦਾ ਬੰਦੋਬਸਤ ਬਾਬਾ ਖ਼ਾਨ ਦੇ ਮੁਰੀਦ ਬੰਦੇ ਖ਼ਾਨ ਦੇ ਜ਼ਿੰਮੇ ਸੀ। ਬਾਬਾ ਖ਼ਾਨ ਉਹਨੂੰ ਵੀ ਸੂਫ਼ੀਆਨਾ ਰੰਗ ਵਿਚ ਰੰਗ ਦੇਣਾ ਚਾਹੁੰਦੇ ਸਨ।— ਉਹਨੂੰ ਤਰੀਕਤ ਦਾ ਸਬਕ ਸਿਖਾਇਆ ਜਾਂਦਾ ਤੇ ਤਕਵਾ ਤੇ ਪਰਹੇਜ਼ਗਾਰੀ ਦੀਆਂ ਬਰੀਕੀਆਂ ਤੋਂ ਜਾਣੂ ਕਰਵਾਇਆ ਜਾਂਦਾ।

ਪਰ ਜਵਾਨੀ ਦੀ ਅੱਗ ਦੇ ਭਾਂਬੜ ਨਹੀਂ ਬੁਝਦੇ। ਇਹ ਬੁਝਾਉਣ ਨਾਲ਼ ਹੋਰ ਭੜਕਦੇ ਨੇ।... ਨੂਰਾਂ ਤੇ ਗਾਮਾ... ਪਿਆਰ ਦੇ ਪੰਛੀ... ਉਡਾਰੀਆਂ ਮਾਰ ਰਹੇ ਸਨ।

ਬਾਬਾ ਖ਼ਾਨ ਨੂੰ ਪਤਾ ਲੱਗ ਚੁੱਕਿਆ ਸੀ। ਉਹ ਨੂਰਾਂ ਨੂੰ ਸਮਝਾਉਣ ਲੱਗੇ, "ਧੀਏ ਤੇਰਾ ਗਾਮੇ ਨਾਲ਼ ਮਿਲਣਾ ਚੰਗਾ ਨਹੀਂ। ਤੈਨੂੰ ਦੁਨੀਆਂਦਾਰੀ ਨਾਲ਼ ਮੋਹ ਨਹੀਂ ਲਾਉਣਾ ਚਾਹੀਦਾ। ਤੈਨੂੰ ਆਪਣੇ ਮਨ ਨੂੰ ਸਮਝਾਉਣਾ ਚਾਹੀਦਾ ਏ। ਆਪਣੀ ਹਰ ਖ਼ਾਹਿਸ਼ ਦਾ ਗਲਾ ਘੁੱਟ ਦੇ। ਤੇਰਾ ਮਨ 'ਤੇ ਕਾਬੂ ਪਾਉਣਾ ਹੀ ਤੇਰੀ ਕਾਮਯਾਬੀ ਏ। ਮੇਰੇ ਬਾਅਦ ਤੂੰ ਇਸ ਦਰਗਾਹ ਦੀ ਦੇਖ ਭਾਲ ਕਰਨੀ ਏਂ। ਇਸਲਈ ਧੀਏ, ਤੇਰੇ ਦਿਲ ਦਾ ਹਰ ਉਹ ਖ਼ਿਆਲ, ਜਿਸ ਤੋਂ ਨਫ਼ਸ-ਪ੍ਰਸਤੀ ਜ਼ਾਹਰ ਹੋਏ, ਤੇਰੇ ਲਈ ਗ਼ੁਨਾਹ ਏ। ਤੈਨੂੰ ਪੁੱਤਰ, ਪਰਹੇਜ਼ ਕਰਨਾ ਚਾਹੀਦਾ ਏ।"

"ਪਰ ਬਾਬਾ, ਅਸੀਂ ਦੋਵੇਂ ਵਿਆਹ ਕਰਨਾ ਚਾਹੁੰਦੇ ਆਂ।" ਨੂਰਾਂ ਨੇ ਮਾਸੂਮੀਅਤ ਨਾਲ਼ ਕਿਹਾ।

"ਤੂੰ ਵਿਆਹ ਨਹੀਂ ਕਰਾ ਸਕਦੀ ਧੀਏ! ਤੇਰੀ ਜ਼ਿੰਦਗੀ ਇਸ ਦਰਗਾਹ ਲਈ ਵਕਫ਼ ਏ। ਤੂੰ ਆਪਣਾ ਮਨ ਸੂਫ਼ੀਆਨਾ ਖ਼ਿਆਲਾਂ ਵਿਚ ਲਗਾ। ਆਪਣੀ ਤਾਲੀਮ ਵੱਲ ਧਿਆਨ ਦੇ। ਤੇ ਇਹੋ ਈ ਤੇਰੇ ਲਈ ਚੰਗਾ ਵੀ ਏ।"

—ਪਰ ਨੂਰਾਂ ਆਪਣੇ ਚੰਨ ਮਾਹੀ ਨਾਲ਼ ਮਿਲਦੀ ਰਹੀ। ਉਸ ਦਾ ਬਾਬਾ ਜਾਣਦਾ ਸੀ। ਪਰ ਉਹ ਅੱਖੋਂ ਪਰੋਖੇ ਕਰ ਜਾਂਦਾ। ਨੂਰਾਂ ਨੂੰ ਕੁੱਝ ਨਾ ਕਹਿੰਦਾ।

ਦਿਨ ਲੰਘ ਰਹੇ ਸਨ। ਨੂਰਾਂ ਤੇ ਗਾਮਾ... ਮੁਰਗ਼ਾਬੀਆਂ ਦਾ ਜੋੜਾ... ਇਸ਼ਕ ਦੇ ਦਰਿਆ ਵਿਚ ਡੁੱਬਕੀਆਂ ਮਾਰ ਰਿਹਾ ਸੀ।... ਪਿਆਰ ਦੀਆਂ ਉੱਚੀਆਂ ਲੰਮੀਆਂ ਡਾਲੀਆਂ ਤੇ ਪੀਂਘ ਝੂਟ ਰਹੇ ਸੀ। ਉਹਨਾਂ ਦੇ ਇਸ਼ਕ ਦਾ ਬਾਗ਼, ਬਹਾਰ ਨਾਲ਼ ਖਿੜਿਆ ਹੋਇਆ ਸੀ। ਹਰ ਪਾਸੇ ਫੁੱਲ ਹੀ ਫੁੱਲ ਬਿਖਰੇ ਸਨ।... ਰੰਗ ਬਰੰਗੇ, ਖ਼ੁਸ਼ਬੂਦਾਰ। ਉਹਨਾਂ ਦੀਆਂ ਅੱਖਾਂ 'ਚੋਂ ਖ਼ੁਸ਼ੀਆਂ ਦੇ ਪੇਚ ਪਾਉਂਦੇ ਝਰਨੇ ਵਹਿ ਰਹੇ ਸਨ। ਦਿਲਾਂ ਦੇ ਮੋਰ ਪੈਲਾਂ ਪਾ ਰਹੇ ਸਨ।

—ਪਰ ਬਾਬਾ ਖ਼ਾਨ... ਚੁੱਪ ਸੀ।— ਤੇ ਫੇਰ... ਇਕ ਦਿਨ ਸਵੇਰੇ ਸਵੇਰੇ... ਕੁੱਝ ਮੁਰੀਦ... ਬਾਬਾ ਖ਼ਾਨ ਕੋਲ ਆਏ।

"ਬਾਬਾ! ਗਾਮਾ ਕਲ੍ਹ ਰਾਤ ਤੋਂ ਗੁੰਮ ਏ। ਉਸ ਦਾ ਕੋਈ ਪਤਾ ਨਹੀਂ ਕਿ ਉਹ ਕਿੱਥੇ ਗਿਆ?"

"ਏਥੇ ਹੀ ਹੋਵੇਗਾ ਕਿਤੇ। ਆਪ੍ਹੇ ਆ ਜਾਏਗਾ।" ਬਾਬਾ ਖ਼ਾਨ ਨੇ ਬੜੇ ਇਤਮੀਨਾਨ ਨਾਲ਼ ਜਵਾਬ ਦਿੱਤਾ।

ਨੂਰਾਂ ਦੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਆਂਢ ਗੁਆਂਢ ਵਿੱਚ... ਗਾਮੇ ਦਾ ਕਿਤੇ ਪਤਾ ਨਹੀਂ ਚਲਿਆ। ਉਠਦਿਆਂ ਬਹਿੰਦਿਆਂ ਉਸ ਦੀਆਂ ਅੱਖਾਂ ਵਿਚ ਗਾਮੇ ਦੀ ਹੀ ਤਸਵੀਰ ਰਹਿੰਦੀ। ਉਹਨੂੰ ਉਹ ਸੁਫ਼ਨੇ ਯਾਦ ਆਉਂਦੇ, ਜਿਹੜੇ ਉਹਨਾਂ ਦੋਹਾਂ ਵੇਖੇ ਸਨ। ਤੇ ਉਹ ਗਾਉਣ ਲੱਗ ਪੈਂਦੀ:

"ਹਾਏ ਓ ਰੱਬਾ!<br>
ਨਹੀਉਂ ਲੱਗਦਾ ਦਿਲ ਮੇਰਾ।<br>
ਸੱਜਣਾ ਬਾਝ ਹਨੇਰਾ।..."

— ਦਿਨ ਮਹੀਨਿਆਂ ਵਿਚ ਤੇ ਮਹੀਨੇ ਵਰ੍ਹਿਆਂ ਵਿੱਚ... ਲੰਘ ਗਏ। ਨੂਰਾਂ ਨੇ ਬੜਾ ਢੂੰਡਿਆ ਪਰ ਗਾਮੇ ਦਾ ਕੋਈ ਪਤਾ ਨਾ ਚੱਲਿਆ।... ਉਸ ਦੀ ਦੁਨੀਆਂ ਉਜੜ ਚੁੱਕੀ ਸੀ। ਉਸ ਦੀਆਂ ਬਹਾਰਾਂ ਲੁੱਟ ਚੁੱਕੀਆਂ ਸਨ। ਪੱਤਝੜ ਨੇ ਉਹਦੇ ਵਿਹੜੇ ਆਪਣਾ ਡੇਰਾ ਲਾ ਲਿਆ ਸੀ। ਉਹ ਬੇਚੈਨ ਸੀ। ਉਸ ਦੇ ਟੁੱਟੇ ਦਿਲੋਂ ਹੂਕ ਉੱਠਦੀ :

"ਮਨ ਮੈਥੋਂ ਨਹੀਉਂ ਮੰਨਦਾ...<br>
ਵੇ ਰੱਬਾ ਸਾਡਾ ਮਾਹੀ ਮੇਲ ਦੇ!"

—ਪਰ ਵਕਤ ਹਰ ਜ਼ਖ਼ਮ ਦੀ ਮਰ੍ਹਮ ਏ। ਵਕਤ ਨੇ ਨੂਰਾਂ ਨੂੰ ਆਪਣੇ ਸਾਂਚੇ ਵਿਚ ਢਾਲ ਲਿਆ ਸੀ। ਉਹਨੇ ਪੂਰੀ ਤਰ੍ਹਾਂ ਦੁਨੀਆਂ ਨਾਲ਼ੋਂ ਨਾਤਾ ਤੋੜ ਲਿਆ। ਉਹ ਹਰ ਵੇਲੇ ਆਪਣੇ ਬਾਬੇ ਦਾ ਖ਼ਿਆਲ ਰਖਦੀ।... ਮਜ਼ਾਰ ਤੇ ਝਾੜੂ ਦੇਂਦੀ।... ਦਰਗਾਹ ਦੀ ਸਫ਼ਾਈ ਕਰਦੀ।... ਅਕੀਦਤਮੰਦਾਂ ਦੀ ਨਜ਼ਰ ਨਿਆਜ਼ ਫੜਦੀ।... ਪਹੁ ਫੁੱਟਦਿਆਂ ਉਠਦੀ।... ਸਾਰਿਆਂ ਕੰਮਾਂ ਤੋਂ ਵਿਹਲਿਆਂ ਹੋ ਕੇ ਆਪਣੇ ਬਾਬੇ ਕੋਲ ਤਰੀਕਤ, ਮਾਅਰਫ਼ਤ ਤੇ ਰੂਹਾਨੀਅਤ ਦਾ ਸਬਕ ਲੈਂਦੀ। ਉਹ ਹੁਣ ਤੱਕਵਾ ਤੇ ਪਰਹੇਜ਼ਗਾਰੀ ਦੀਆਂ ਬਰੀਕੀਆਂ ਨੂੰ ਸਮਝ ਚੁੱਕੀ ਸੀ। ਉਹਨੇ ਕੁੱਝ ਗੁਆ ਕੇ ਬਹੁਤ ਕੁੱਝ ਪਾ ਲਿਆ ਸੀ।

— ਪਰ ਕੁੱਝ ਜ਼ਖ਼ਮ ਅਜਿਹੇ ਹੁੰਦੇ ਨੇ, ਜਿਹੜੇ ਆਪਣੇ ਨਿਸ਼ਾਨ ਛੱਡ ਜਾਂਦੇ ਨੇ। ਉਹਨਾਂ ਵੱਲ ਵੇਖਦਿਆਂ ਹੀ ਧੁੰਦਲੀਆਂ ਯਾਦਾਂ ਸਤਾਉਣ ਲੱਗਦੀਆਂ ਨੇ। ਗਾਮੇ ਦਾ ਜ਼ਖ਼ਮ ਵੀ ਕਦੀ ਕਦੀ ਨੂਰਾਂ ਨੂੰ ਤੜਫਾ ਦੇਂਦਾ। ਉਸ ਦੇ ਦਿਲ ਵਿਚ ਮੱਠੀ ਮੱਠੀ ਜਿਹੀ ਦਰਦ ਹੋਣ ਲੱਗਦੀ ਤੇ ਉਹ ਬੇਕਰਾਰ ਹੋ ਕੇ ਗਾਉਣ ਲੱਗਦੀ:

*"ਚੰਗੀ ਨਹੀਉਂ ਕੀਤੀ ਦਿਲਾ ਅੱਖੀਆਂ ਮਿਲਾ ਕੇ!<br>
ਦੁੱਖ ਦੇਣ ਵਾਲਿਆਂ ਨੂੰ ਸੀਨੇ ਨਾਲ਼ ਲਾ ਕੇ।"*

ਉਸ ਦੀ ਆਵਾਜ਼ ਵਿਚ ਜਾਦੂ ਸੀ। ਉਸ ਦੇ ਗਲੇ ਵਿਚ ਦਰਦ ਸੀ। ਉਹ ਆਪਣੇ ਗੀਤਾਂ ਵਿਚ ਆਪਣਾ ਦਿਲ ਚੀਰ ਕੇ ਰੱਖ ਦੇਂਦੀ। ਉਹ ਆਪਣੇ ਟੁੱਟੇ ਦਿਲ ਦੇ ਤਾਰ ਜਦ ਵੀ ਛੇੜਦੀ, ਸੁਣਨ ਵਾਲਿਆਂ ਤੇ ਖ਼ੁਮਾਰੀ ਛਾ ਜਾਂਦੀ। ਉਹ ਇਕ ਕੋਇਲ ਸੀ, ਸਿਖਰ ਦੁਪਹਿਰੇ ਕੂਕਦੀ।

—ਅੱਜ ਇਕ ਜ਼ਮਾਨਾ ਗੁਜ਼ਰ ਚੁੱਕਿਆ ਏ। ਬਾਬਾ ਖ਼ਾਨ ਮੌਤ ਦਾ ਜਾਮ ਪੀ ਚੁੱਕਿਆ ਏ।—ਨੂਰਾਂ ਹੁਣ ਬੀਬੀ ਨੂਰਾਂ ਬਣ ਚੁੱਕੀ ਏ। ਉਹ ਦਰਗਾਹ ਦੇ ਉਸ ਹੁਜਰੇ ਵਿਚ ਰਹਿੰਦੀ ਏ, ਜਿਥੇ ਬਾਬਾ ਖ਼ਾਨ ਰਹਿੰਦਾ ਸੀ। ਉਹ ਆਪਣੇ ਆਰਫ਼ਾਨਾ ਜੀਵਨ ਲਈ ਦੂਰ ਦੂਰ ਤੱਕ ਮਸ਼ਹੂਰ ਏ। ਹਜ਼ਾਰਾਂ ਅਕੀਦਤਮੰਦ ਤੇ ਸ਼ਰਧਾਲੂ ਉਹਦੇ ਦੀਦਾਰ ਕਰਨ ਆਉਂਦੇ ਨੇ।— ਹਰ ਵਰ੍ਹੇ ਸਾਂਈਂ ਕਲੰਦਰ ਦੇ ਉਰਸ ਤੇ ਏਥੇ ਇਕ ਵੱਡਾ ਮੇਲਾ ਲਗਦਾ ਏ, ਜਿਸ ਵਿਚ ਨੂਰਾਂ ਸਾਂਈਂ ਜੀ ਦੀਆਂ ਕਾਫ਼ੀਆਂ ਗਾਉਂਦੀ ਏ।— ਅੱਜ ਸਾਰੇ ਦੇਸ਼ ਵਿਚ ਉਸ ਦੀ ਆਵਾਜ਼ ਦੀ ਗੂੰਜ ਏ। ਕਈ ਵਾਰੀ ਰੇਡੀਓ ਤੇ ਟੈਲੀਵੀਜ਼ਨ ਵਾਲੇ ਉਸ ਦੀ ਆਵਾਜ਼ ਰਿਕਾਰਡ ਕਰ ਚੁੱਕੇ ਨੇ।... ਬੀਬੀ ਨੂਰਾਂ ਦੇ ਕਿੱਸੇ ਹਰ ਥਾਂ ਮਸ਼ਹੂਰ ਨੇ। ਉਸ ਦੀ ਜ਼ਿੰਦਗੀ ਤਰੀਕਤ ਤੇ ਮਾਰਫ਼ਤ ਦੀ ਸਿਖਰ ਏ।— ਅੱਜ ਉਰਸ ਏ। ਦਰਗਾਹ ਤੇ ਹਜ਼ਾਰਾਂ ਅਕੀਦਤਮੰਦ ਆਏ ਨੇ। ਉਹਨਾਂ ਵਿੱਚੋਂ ਇਕ ਬਾਬਾ ਖ਼ਾਨ ਦਾ ਪੁਰਾਣਾ ਖ਼ਾਦਮ ਵੀ ਏ।— ਸਿਰ ਤੇ ਰੂਮੀ ਟੋਪੀ, ਲੰਮੀ ਦਾੜ੍ਹੀ, ਲੰਮਾ ਚੋਗਾ, ਹੱਥ ਵਿਚ ਤਸਬੀਹ... ਤੇ ਅੱਖਾਂ ਕੁੱਝ ਲੱਭ ਰਹੀਆਂ ਨੇ। ਉਹਨਾਂ ਵਿਚ ਪਿਆਰ ਏ, ਤੜਪ ਏ।

ਆਹੋ! ਇਹ ਗਾਮਾ ਹੀ ਏ ਜਿਹੜਾ ਵੀਹ ਵਰ੍ਹੇ ਪਹਿਲਾਂ ਕਿਤੇ ਚਲਾ ਗਿਆ ਸੀ। ਗਾਮਾ ਬੀਬੀ ਨੂਰਾਂ ਨੂੰ ਕਹਿ ਰਿਹਾ ਏ:

"ਬੀਬੀ! ਮੈਨੂੰ ਪਹਿਚਾਣਿਆ ਈ? ਮੈਂ ਗਾਮਾ ਹਾਂ।"

"ਤੂੰ... ਗਾਮਾ, ...ਗਾਮਿਆ! ਤੂੰ ਅੱਜ ਤੀਕਰ ਕਿੱਥੇ ਸੈਂ?" ਬੇ-ਅਖ਼ਤਿਆਰ ਨੂਰਾਂ ਪੁੱਛ ਲੈਂਦੀ ਏ।

"ਬੀਬੀ! ਮੈਂ ਬਗ਼ਦਾਦ ਚਲਾ ਗਿਆ ਸਾਂ। ਮੈਨੂੰ ਬਾਬੇ ਨੇ ਹੁਕਮ ਦਿੱਤਾ ਸੀ ਕਿ ਮੈਂ ਵੀਹ ਵਰ੍ਹੇ ਤਕ ਬਗਦਾਦ ਵਿਚ ਰਹਿ ਕੇ ਰਿਆਜ਼ਤ ਕਰਾਂ। ਮੁੱਦਤ ਪੂਰੀ ਹੋਣ ਮਗਰੋਂ ਅੱਜ ਮੈਂ ਵਾਪਸ ਆ ਗਿਆਂ। ਨੂਰਾਂ! ਮੈਂ ਸਭ ਕੁੱਝ ਭੁਲਾ ਦਿੱਤਾ ਏ। ਪਰ ਤੈਨੂੰ ਨਹੀਂ ਭੁੱਲ ਸਕਿਆ। ਮੈਨੂੰ ਹਰ ਪਲ ਤੇਰੀ ਯਾਦ ਸਤਾਉਂਦੀ ਰਹਿੰਦੀ ਸੀ : ਮੇਰੀ ਸੁਬਾਹ ਸ਼ਾਮ ਤੇਰੇ ਹੀ ਖ਼ਿਆਲਾਂ ਵਿਚ ਲੰਘ ਜਾਂਦੀ ਸੀ। ਤੇਰੀ ਹੀ ਕਸ਼ਿਸ਼ ਮੈਨੂੰ ਫੇਰ ਏਥੇ ਲੈ ਆਈ ਏ।"

"ਗਾਮੇ! ਹੋਸ਼ ਵਿਚ ਆ। ਤੇਰੀ ਨੂਰਾਂ ਉਸ ਦਿਨ ਤੋਂ ਮਰ ਚੁੱਕੀ ਏ ਜਦੋਂ ਤੂੰ ਇਸ ਦਰਗ਼ਾਹ 'ਚੋਂ ਚਲਾ ਗਿਆ ਸੈਂ।"

"ਨਹੀਂ ਨੂਰਾਂ! ਨਹੀਂ।... ਇਹ ਨਹੀਂ ਹੋ ਸਕਦਾ। ਮੇਰੀ ਇਬਾਦਤ ਬਰਬਾਦ ਨਹੀਂ ਹੋ ਸਕਦੀ। ਮੈਂ ਤੈਨੂੰ ਹਾਸਲ ਕਰਨ ਲਈ ਵੀਹਾਂ ਵਰ੍ਹਿਆਂ ਤੀਕਰ ਤੇਰੇ ਕੋਲੋਂ ਦੂਰ ਰਹਿ ਕੇ ਰਿਆਜ਼ਤ ਕੀਤੀ ਏ। ਤੇ ਅੱਜ... ਉਹ ਦਿਨ ਆ ਗਿਆ ਏ... ਜਦ ਮੈਂ..."

"ਗਾਮਿਆਂ! ਮੇਰੀਆਂ ਅੱਖਾਂ ਵਿਚ ਵੇਖ। ਚੰਗੀ ਤਰ੍ਹਾਂ ਵੇਖ। ਖ਼ੂਬ ਝਾਕ ਕੇ ਵੇਖ। ਕੀ ਤੈਨੂੰ ਇਹਨਾਂ ਅੱਖਾਂ ਵਿਚ ਤੇਰੀ ਨੂਰਾਂ ਦਿਸ ਰਹੀ ਏ... ਗਾਮਿਆਂ! ਤੈਨੂੰ ਨੂਰਾਂ ਦੀ ਨਹੀਂ, ਨੂਰ ਦੀ ਲੋੜ ਏ।"

ਗਾਮੇ ਦੀਆਂ ਨਜ਼ਰਾਂ ਜਦ ਨੂਰਾਂ ਦੀਆਂ ਨਜ਼ਰਾਂ ਨਾਲ਼ ਟਕਰਾਈਆਂ ਤਾਂ ਉਹਨੂੰ ਉਨ੍ਹਾਂ ਵਿੱਚੋਂ ਚਾਨਣ ਡੁੱਲ੍ਹਦਾ ਮਹਿਸੂਸ ਹੋਇਆ। ਤੇ ਉਹ ਬੇਸੁੱਧ ਹੋ ਕੇ ਨੂਰਾਂ ਦੇ ਪੈਰਾਂ ਤੇ ਢਹਿ ਪਿਆ।

ਨੂਰਾਂ ਉਹਨੂੰ ਕਹਿ ਰਹੀ ਸੀ :

"ਉੱਠ ਗਾਮਿਆ! ਉੱਠ, ਮੈਂ ਤੇਰੇ ਨਾਲ਼ ਆਂ। ਜਾਹ ਦੁਨੀਆਂ ਨੂੰ ਹਕੀਕੀ ਇਸ਼ਕ ਦਾ ਸਬਕ ਦੇ। ਬੰਦੇ ਨੂੰ ਬੰਦੇ ਦੀ ਰੂਹ ਨਾਲ਼ ਪਿਆਰ ਕਰਨਾ ਸਿਖਾ। ਇਨਸਾਨੀਅਤ ਦੇ ਮਜ਼ਹਬ ਦਾ ਪਰਚਾਰ ਕਰ। ਬਾਬੇ ਨੇ ਤੇਰੇ ਮੇਰੇ ਲਈ ਏਹੋ ਕੰਮ ਛੱਡਿਆ ਏ!"

# ਪਾਣੀ ਦੀਆਂ ਲੀਕਾਂ

ਸਰਹੱਦੀ ਹਿਫਾਜ਼ਤੀ ਪੁਲਿਸ ਦੇ ਹਵਲਦਾਰ ਕਰਨੈਲ ਸਿੰਘ ਨੇ ਆਪਣੀ ਚੌਕੀ ਅਫ਼ਸਰ ਇੰਸਪੈਕਟਰ ਰੰਧਾਵੇ ਨੂੰ ਸਲੂਟ ਮਾਰਿਆ ਤੇ ਕਿਹਾ :

"ਸਾਹਬ! ਦੋ ਪਾਕਿਸਾਤਨੀ ਜਸੂਸ ਬੰਨਾ ਟਪਦਿਆਂ ਫੜੇ ਨੇ। ਵਾਪਸ ਪਾਕਿਸਤਾਨ ਜਾ ਰਹੇ ਸਨ ਕਿ ਸਾਡੇ ਜਵਾਨਾਂ ਫੜ ਲਏ।"

"ਜਾਮਾ ਤਲਾਸ਼ੀ ਲਈ ਜੇ।" ਇੰਸਪੈਕਟਰ ਰੰਧਾਵੇ ਨੇ ਵਰਦੀ ਪਾਉਂਦਿਆਂ ਪੁੱਛਿਆ।

"ਆਹੋ ਜੀ! ਪਰ ਨਿਕਲਿਆ ਕੁਝ ਨਹੀਂ। ਇਕ ਦੇ ਖੀਸੇ ਚੋਂ ਦਸ ਰੁਪਏ ਦਾ ਪਾਕਿਸਤਾਨੀ ਨੋਟ ਤੇ ਦੂਜੇ ਦੇ ਬੋਝਿਓਂ ਪੰਜ ਰੁਪਏ ਵਾਲੇ ਸਾਡੀ ਕਰੰਸੀ ਦੇ ਚਾਰ ਨੋਟ ਮਿਲੇ ਨੇ। ਹੋਰ ਕੁਝ ਨਹੀਂ ਮਿਲਿਆ।"

"ਹੋਰ ਕੁਝ ਨਹੀਂ ਮਿਲਿਆ?" ਇੰਸਪੈਕਟਰ ਨੇ ਬੜੀ ਹੈਰਾਨਗੀ ਨਾਲ ਪੁੱਛਿਆ।

"ਨਹੀਂ ਸਾਹਬ। ਪਰ ਇਕ ਨਿੱਕਰ ਦੇ ਬੋਝਿਆਂ 'ਚੋਂ ਮੁੰਗਫ਼ਲੀ ਤੇ ਦੂਜੇ ਦੀ ਪੈਂਟ ਦੇ ਬੋਝੇ 'ਚੋਂ ਰਿਓੜੀਆਂ ਮਿਲੀਆਂ ਸਨ। ਦੋਨੋਂ ਮੁੰਗਫਲੀਆਂ ਤੇ ਰਿਉੜੀਆਂ ਖਾਂਦਿਆਂ ਤੇ ਫਿਲਮ ਬੌਬੀ ਦਾ ਗੀਤ 'ਹਮ ਤੁਮ ਇਕ ਕਮਰੇ 'ਚ ਬੰਦ ਹੋ ਜਾਏ ਏ ਬੌਬੀ ਆ ਜਾਏ' ਗਾਉਂਦਿਆਂ ਗਾਉਂਦਿਆਂ ਬੰਨਾ ਟੱਪ ਰਹੇ ਸਨ ਕਿ ਰਣਜੀਤ, ਕ੍ਰਿਸ਼ਨ ਤੇ ਡੇਵਡ ਨੇ ਦੋਹਾਂ ਨੂੰ ਜਾ ਗਲਮਿਉਂ ਫੜਿਆ ਬੜੇ ਛਿੜਕੇ ਵੜ ਕੇ, ਪਰ ਅਸਾਂ ਕੁਸਕਣ ਨਹੀਂ ਦਿੱਤਾ। ਕਹਿੰਦੇ ਸਨ ਕਿ ਬੈਸਾਖੀ ਦਾ ਮੇਲਾ ਵੇਖਣ ਆਏ ਸਾਂ। ਭਲਾ ਏਥੇ ਬੈਸਾਖੀ ਦੇ ਮੇਲੇ ਵਿਚ ਕਿਹੜੀ ਉਨ੍ਹਾਂ ਦੀ ਬੇਬੇ ਪਈ ਨੱਚਦੀ ਸੀ। ਜਿਸ ਨੂੰ ਵੇਖਣ ਆਏ ਸਨ। ਸੁੱਲੇ ਕਿਸੇ ਪਾਸੇ ਦੇ।

"ਚੱਲ ਹਾਂ, ਕਰਨੈਲ ਸਿਹਾਂ। ਦੱਸ ਹਾਂ, ਕਿਹੜੇ ਜਾਸੂਸ ਫੜੇ ਜੇ।" ਉਹਨੇ ਆਪਣੇ ਤੰਬੂ 'ਚੋ ਨਿਕਲਦਿਆਂ ਹੋਇਆ ਕਿਹਾ ਤੇ ਦੋਨੋਂ ਚੌਕੀ ਵਲ ਤੁਰ ਪਏ।

...ਸੱਤੋਵਾਲੀ ਦੀ ਇਸ ਚੌਕੀ ਤੇ ਇੰਸਪੈਕਟਰ ਰੰਧਾਵੇ ਨੂੰ ਆਏ ਬਹੁਤੇ ਦਿਨ ਨਹੀਂ ਸਨ ਹੋਏ। ਬਸ ਇਹੋ ਕੋਈ ਚਾਰ ਕੁ ਮਹੀਨੇ। ਦੇਸ਼ ਲਈ ਆਪਣੀ ਜਾਨ ਤੱਕ ਕੁਰਬਾਨ ਕਰਨ ਦੇ ਜਜ਼ਬੇ ਨੇ ਉਨ੍ਹਾਂ ਨੂੰ ਤਾਲੀਮ ਪੂਰੀ ਕਰਨ ਦਿੱਤੀ ਤੇ ਉਨ੍ਹਾਂ ਨੂੰ ਸਨ ਇਕੱਤਰ ਦੀ ਪਾਕ-ਭਾਰਤ ਲੜ੍ਹਾਈ ਵਿਚ ਐਮਰਜੈਂਸੀ ਕਮਿਸ਼ਨ ਮਿਲ ਗਿਆ ਸੀ ਅਤੇ ਫਿਰ ਉਹ ਜੰਗ ਦੇ ਕਿਸੇ ਅਗਲੇ ਮੋਰਚੇ ਵੱਲ ਘੱਲ ਦਿੱਤਾ ਗਿਆ,

ਜਿਥੇ ਉਸ ਦੇ ਜਜ਼ਬੇ ਦੀ ਗਰਮੀ ਨੇ ਉਹਦੀ ਬੜੀ ਮਦਦ ਕੀਤੀ ਤੇ ਉਹਨੇ ਦਲੇਰੀ ਦੇ ਕਈ ਕਾਰਨਾਮੇ ਕੀਤੇ। ਜੰਗ ਖਤਮ ਹੋਣ ਮਗਰੋਂ ਰੰਧਾਵੇ ਨੂੰ ਵੀ ਬਾਕੀ ਆਰਜ਼ੀ ਭਰਤੀ ਕੀਤੇ ਫੌਜੀਆਂ ਵਾਂਗਰ ਫੌਜ ਵਿਚੋਂ ਕੱਢ ਦਿੱਤਾ ਪਰ ਉਹਦੇ ਵੀਰ ਚੱਕਰ ਨੇ ਉਹਨੂੰ ਬੜੇ ਚੱਕਰ ਕਰਾਣ ਮਗਰੋਂ ਬਾਰਡਰ ਸਕਿਊਟਰੀ ਫੋਰਸ ਵਿਚ ਇੰਸਪੈਕਟਰ ਬਣਾ ਦਿੱਤਾ ਸੀ। ਉਨ੍ਹਾਂ ਚੱਕਰਾਂ ਨੇ ਰੰਧਾਵੇ ਦੇ ਸਾਰੇ ਜਜ਼ਬਾਤ ਠੰਡੇ ਕਰ ਛੱਡੇ ਸਨ। ਉਸ ਨੂੰ ਚੰਗੇ ਬੁਰੇ ਦੀ ਪਛਾਣ ਹੋ ਗਈ ਸੀ। ਉਹਨੇ ਭਾਰਤ ਮਾਤਾ ਦੇ ਸਹੀ ਦੁਸ਼ਮਣ ਆਪਣੀ ਅੱਖੀਂ ਵੇਖ ਲਏ ਸਨ।

ਉਨ੍ਹਾਂ ਦੋਹਾਂ ਜਾਸੂਸਾਂ ਦਾ ਸਿਰ ਤੋਂ ਲੈ ਕੇ ਪੈਰ ਤੋੜੀ ਚੰਗੀ ਤਰ੍ਹਾਂ ਜਾਇਜ਼ਾ ਲੀਤਾ। ਬਾਰਾਂ ਬਾਰਾਂ, ਤੇਰਾਂ ਤੇਰਾਂ ਸਾਲਾਂ ਦੇ ਬਾਲ। ਗੋਰੇ ਮੁਖੜੇ ਚੰਡਾਂ ਖਾਣ ਨਾਲ ਹੋਰ ਲਾਲ ਹੋਏ ਸਨ। ਅੱਖਾਂ ਸੁੱਜੀਆਂ ਮੁੱਖ 'ਤੇ ਉਂਗਲਾਂ ਦੇ ਨਿਸ਼ਾਨ। ਦੋਨੋਂ ਸਹਿਮੇ ਹੋਏ ਨਾਲ ਨਾਲ ਬੈਠੇ ਹੋਏ ਸਨ।

"ਓਇ ਮੁੰਡਿਓ! ਕਿਥੋਂ ਆਏ ਓ ਤੁਸੀਂ।"

"ਇਹ ਨਾਲ ਦੇ ਪਿੰਡ ਕੱਜਲਿਆਲ ਤੋਂ ਆਏ ਆਂ।"

"ਕੱਜਲਿਆਲ ਤਾਂ ਪਾਕਿਸਤਾਨ ਵਿਚ ਏ। ਤੁਸੀਂ ਏਥੇ ਕੀ ਲੈਣ ਆ ਗਏ।"

"ਭਾਅ ਜੀ! ਗੁੱਡੀ ਲੁੱਟਣ ਆਏ ਸਾਂ।"

"ਗੁੱਡੀ ਲੁੱਟਣ?"

"ਆਹੋ ਜੀ!"

"ਲੁੱਟੀ... ਫਿਰ ਤੁਸਾਂ ਗੁੱਡੀ।" ਇਸੰਪੈਕਟਰ ਰੰਧਾਵੇ ਨੇ ਜਿਰਹ ਕੀਤੀ।

"ਨਹੀਂ ਜੀ।"

"ਕਿਉਂ?"

ਗੁੱਡੀ ਸਾਡੇ ਹੱਥ ਨਹੀਂ ਆਈ। ਉਹ ਅੰਬ ਦੀ ਟਾਹਣੀ ਨਾਲ ਜਾ ਫਸੀ।"

"ਫਿਰ ਤੁਸੀਂ ਵਾਪਸ ਕਿਉਂ ਨਹੀਂ ਮੁੜ ਗਏ। ਇਥੇ ਕੀ ਕਰਦੇ ਰਹੇ?"

"ਸਾਹਬ! ਇਹ ਬਿਲਕੁਲ ਝੂਠ ਬੋਲ ਰਹੇ ਨੇ। ਬਕਵਾਸ ਕਰ ਰਹੇ ਜੇ। ਇਨ੍ਹਾਂ ਨੇ ਪਹਿਲਾਂ ਬਿਆਨ ਦਿੱਤਾ ਕਿ ਇਹ ਬੈਸਾਖੀ ਦਾ ਮੇਲਾ ਵੇਖਣ ਗਏ ਸਨ। ਸਾਹਬ! ਇਹ ਪੱਕੇ ਜਾਸੂਸ ਨੇ। ਇੱਤਰਾਂ ਦੇ ਕਈ ਮੁੰਡਿਆਂ ਤੋਂ ਦੁਸ਼ਮਣ ਨੇ ਜਾਸੂਸੀ ਦੀ ਟਰੇਨਿੰਗ ਦੇ ਕੇ ਸਾਡੇ ਦੇਸ਼ ਵਿਚ ਘਲਿਆ ਏ। ਤਾਂ ਜੇ ਸਾਡੇ ਮੁਲਕ ਤੇ ਇਕ ਹੋਰ ਹਮਲੇ ਦੀ ਤਿਆਰੀ ਕੀਤੀ ਜਾ ਸਕੇ। ਇਹ ਦੁਸ਼ਮਣ ਦੀ ਨਵੀਂ ਚਾਲ ਏ।" ਹਵਲਦਾਰ ਕਰਨੈਲ ਸਿੰਘ ਨੇ ਇੰਸਪੈਕਟਰ ਰੰਧਾਵੇ ਨੂੰ ਸਮਝਾਉਂਦਿਆਂ ਹੋਇਆ ਕਿਹਾ।

"ਓਇ ਤੁਹਾਡਾ ਨਾਂ ਕੀ ਏ।" ਇੰਸਪੈਕਟਰ ਨੇ ਸਵਾਲ ਕੀਤਾ। "ਮੇਰਾ ਨਾਂ ਮੁਹੰਮਦ ਤੁਫੈਲ ਚੀਮਾ ਏ।" ਨਿੱਕਰ ਵਾਲੇ ਨੇ ਜਵਾਬ ਦਿੱਤਾ।

"ਤੇ ਮੇਰਾ ਪੂਰਾ ਨਾਂ ਅਬਦੁਲ ਅਜੀਜ ਬਾਜਵਾ ਏ। ਪਰ ਮੈਨੂੰ ਸਾਰੇ ਜੀਜੀ ਕਹਿੰਦੇ ਨੇ।" ਪੈਂਟ ਵਾਲੇ ਨੇ ਕਿਹਾ।

"ਤੁਹਾਡੀ ਉਮਰ ਕੀ ਏ।"

"ਮੇਰੀ ਉਮਰ ਬਾਰਾਂ ਸਾਲ ਏ।" ਤੁਫੈਲ ਬੋਲਿਆ।

"ਅੰਮਾਂ ਕਹਿੰਦੀ ਏ ਕਿ ਮੈਂ ਚੌਧਵੇਂ ਵਰ੍ਹੇ 'ਚ ਪੈਰ ਪਾਇਆ ਏ।" ਜੀਜੀ ਨੇ ਜਵਾਬ ਦਿੱਤਾ।

"ਤੁਸੀਂ ਆਪਸ 'ਚ ਕੀ ਲਗਦੇ ਓ।"

"ਅਸੀਂ ਦੋਨੋਂ ਮਸੇਰੇ ਭਰਾ ਲਗਨੇ ਆਂ ਜੀ।"

"ਰਹਿੰਦੇ ਕਿਥੇ ਓ, ਹੋਰ ਕੰਮ ਕੀ ਕਰਦੇ ਓ।"

"ਮੈਂ ਗੌਰਮਿੰਟ ਹਾਈ ਸਕੂਲ ਲਾਡੋਵਾਲੀ ਵਿਚ ਸੱਤਵੀਂ ਪੜ੍ਹਦਾ ਵਾਂ ਤੇ ਉਥੇ ਹੀ ਰਹਿਨੇ ਆਂ।"

"ਮੈਂ ਇਹ ਨਾਲ ਦੇ ਪਿੰਡ ਕਜਿਆਲ ਦਾ ਰਹਿਣ ਵਾਲਾ। ਮੈਂ ਵੀ ਸੱਤਵੀਂ ਵਿਚ ਪੜ੍ਹਨਾ। ਪਰ ਅਜ ਕੱਲ ਸਾਨੂੰ ਛੁੱਟੀਆਂ ਪਈਆਂ ਹੋਈਆਂ ਨੇ। ਛੁੱਟੀਆਂ ਕਰਕੇ ਤੀਫੋ ਸਾਨੂੰ ਮਿਲਣ ਆਇਆ ਸੀ।"

"ਅੱਛਾ ਹੁਣ ਸੱਚੋ ਸੱਚ ਦੱਸ ਮੁੰਡਿਓ। ਤੁਸੀਂ ਏਥੇ ਕੀ ਲੈਣ ਆਏ ਓ। ਵੇਖੋ, ਜੇ ਤੁਸਾਂ ਸੱਚ ਦੱਸਿਆ ਤਾਂ ਤੁਹਾਨੂੰ ਛੱਡ ਦਿਆਂਗੇ। ਨਹੀਂ ਤਾਂ ਤੁਹਾਡੀ ਚਮੜੀ ਉਧੇੜ ਕੇ ਉਸ ਵਿਚ ਭੋਅ ਭਰ ਦਿਆਂਗੇ ਤੇ ਤੁਹਾਡਾ ਮਾਸ ਇੱਲਾਂ, ਕਾਵਾਂ ਨੂੰ ਖਿਲਾ ਛੋੜਾਂਗੇ। ਸੱਚ ਦੱਸੋ ਤੁਹਾਨੂੰ ਏਥੇ ਕੀਹਨੇ ਭੇਜਿਆ। ਤੁਹਾਡੇ ਸਪੁਰਦ ਕੀ ਕੰਮ ਕੀਤਾ ਗਿਆ ਸੀ। ਏਥੇ ਤੁਸੀਂ ਕਿਨ੍ਹਾਂ ਨਾਲ ਰਹੇ ਓ। ਤੁਹਾਡੇ ਕਿੰਨੇ ਆਦਮੀ ਏਥੇ ਕੰਮ ਕਰ ਰਹੇ ਨੇ।" ਇੰਸਪੈਕਟਰ ਰੰਧਾਵੇ ਨੇ ਇਕੋ ਸਾਹ ਵਿਚ ਢੇਰ ਸਾਰੇ ਸਵਾਲ ਪੁੱਛ ਲਏ। ਉਸ ਦੀਆਂ ਅੱਖਾਂ ਦੋਹਾਂ ਮੁੰਡਿਆਂ ਦੇ ਚਿਹਰੇ ਪੜ੍ਹ ਰਹੀਆਂ ਸਨ। ਉਹ ਦੋਨੋਂ ਕਦੀ ਇਕ ਦੂਜੇ ਵਲ ਵੇਖ ਰਹੇ ਸਨ ਤੇ ਕਦੇ ਇੰਸਪੈਕਟਰ ਵੱਲ।

"ਭਾਅ ਜੀ, ਅਸੀਂ ਬਿਲਕੁਲ ਸੱਚ ਕਹਿ ਰਹੇ ਆਂ। ਜੀਜੀ ਰੋਂਦਿਆਂ ਰੋਂਦਿਆਂ ਕਹਿਣ ਲੱਗਾ।

"ਅੱਲਾ ਪਾਕ ਦੀ ਕਸਮ! ਅਸੀਂ ਇਧਰ ਗੁੱਡੀ ਲੁੱਟਣ ਹੀ ਆਏ ਸਾਂ। ਗੱਲ ਇੰਜ ਹੋਈ ਕਿ ਅਸੀਂ ਦੋਵੇਂ ਆਪਣੇ ਕੋਠੇ ਤੇ ਗੁੱਡੀ ਚਾੜ੍ਹ ਰਹੇ ਸਾਂ। ਇਕ ਕੱਟੀ ਗੁੱਡੀ ਨੂੰ ਵੇਖਦਿਆਂ ਹੀ ਮੈਂ ਆਪਣੀ ਡੋਰ ਨਿੱਕੇ ਭਰਾ ਨਸੀਰੇ ਨੂੰ ਫੜਾਈ ਤੇ ਆਪ ਗੁੱਡੀ ਲੁੱਟਣ ਲਈ ਦੌੜ ਪਿਆ। ਮੇਰੇ ਪਿਛੇ ਤੀਫੋ ਵੀ ਦੌੜਿਆ ਤੇ ਅਸੀਂ ਬੋ ਕਾਟਾ ਕਹਿੰਦੇ ਕਹਿੰਦੇ ਤੁਹਾਡੇ ਪਿੰਡ ਤੀਕਰ ਪਹੁੰਚ ਗਏ। ਦੂਰ ਹੀ ਕਿੰਨਾ ਏ। ਬਸ ਕਮਾਦਾਂ ਦੇ ਇਹ ਦੋ ਚਾਰ ਖੇਤ ਹੀ ਤਾਂ ਲੰਘਣੇ ਪੈਂਦੇ ਨੇ।" ਜੀਜੀ ਨੇ ਹੱਥ ਨਾਲ ਰਸਤਾ ਨਾਪ ਕੇ ਦੱਸਿਆ।

"ਜਦ ਤੁਹਾਨੂੰ ਪਤਾ ਲੱਗ ਗਿਆ ਸੀ ਕਿ ਇਹ ਸਾਡਾ ਪਿੰਡ ਏ ਤਾਂ ਤੁਸੀਂ ਵਾਪਸ ਕਿਉਂ ਨਹੀਂ ਮੁੜ ਗਏ। ਇਥੇ ਮੰਮਾਂ ਚੁੰਘ ਰਹੇ ਸੋ।" ਹਵਾਲਦਾਰ ਕਰਨੈਲ ਸਿੰਘ ਮੁੱਛਾਂ ਨੂੰ ਵੱਟ ਦਿੰਦਿਆਂ ਹੋਇਆ ਖਰਵਾ ਹੋ ਕੇ ਬੋਲਿਆ। ਕਰਨੈਲ ਸਿੰਘ ਦੀ ਡਰਾਉਣੀ ਸ਼ਕਲ ਵੇਖ ਕੇ ਤੀਫੋ ਬੋਲ ਪਿਆ।

"ਨਹੀਂ ਜੀ! ਇਹ ਸਾਹਮਣੇ ਵਾਲੇ ਪਿੰਡ 'ਚ ਢੋਲ ਦੀ ਆਵਾਜ਼ ਸੁਣ ਕੇ

ਸਾਡੇ ਕੋਲੋਂ ਨਹੀਂ ਰਹਿ ਹੋਇਆ ਤੇ ਅਸੀਂ ਵੀ ਉਥੇ ਤਮਾਸ਼ਾ ਵੇਖਣ ਚਲੇ ਗਏ। ਉਥੇ ਜੀ ਇਕ ਢੋਲੀ ਢੋਲ ਵਜਾ ਰਿਹਾ ਸੀ ਤੇ ਲੋਕੀਂ ਭੰਗੜਾ ਪਾ ਰਹੇ ਸਨ। ਬੜਾ ਸ਼ੋਰ ਸ਼ਰਾਬਾ ਸੀ। ਕੁਝ ਬੰਦੇ ਦਾਰੂ ਪੀ ਕੇ ਬੱਬਕੀਆਂ ਮਾਰ ਰਹੇ ਸਨ। ਢੋਲ ਦੇ ਤਾਲ ਤੇ ਅਸੀਂ ਦੋਵੇਂ ਵੀ ਨੱਚਣ ਲੱਗੇ। ਇਕ ਬੁਢਰਾ ਛੁੱਮਨੀਆਂ ਪਾਂਵਦਾ ਪਾਂਵਦਾ ਮੇਰੇ ਕੋਲ ਆਇਆ ਤੇ ਉਹਨੇ ਮੈਨੂੰ ਆਪਣੇ ਮੋਢਿਆਂ 'ਤੇ ਚੁੱਕ ਲਿਆ। ਬਸ ਫੇਰ ਸਾਰੇ ਲੋਕ ਭੰਗੜਾ ਮਾਰਦੇ ਮਾਰਦੇ ਨਵਾਂ ਸ਼ਹਿਰ ਪੁੱਜੇ। ਮੈਂ ਤੇ ਜੀਜੀ ਵੀ। ਉਥੇ ਉਹ ਸਾਰੇ ਇਕ ਬੱਸ ਵਿਚ ਬਹਿ ਗਏ ਤਾਂ ਜਾ ਕੇ ਸਾਨੂੰ ਪਤਾ ਚੱਲਿਆ ਕਿ ਉਹ ਜੰਮੂ ਜਾ ਰਹੇ ਨੇ। ਨਹਿਰ ਤੇ ਬੈਸਾਖੀ ਦਾ ਮੇਲਾ ਵੇਖਣ। ਜੀਜੀ ਵੀ ਮੈਨੂੰ ਮੇਲਾ ਵੇਖਣ ਲਈ ਕਹਿਣ ਲੱਗਾ।"

"ਪਰ ਇਹ ਨਹੀਂ ਸੀ ਮੰਨਦਾ... ਤੇ ਜਿਸ ਵੇਲੇ ਮੈਂ ਉਸ ਨੂੰ ਕਿਹਾ ਕਿ ਅਸੀਂ ਸ਼ਾਮ ਤਕ ਵਾਪਸ ਮੁੜ ਆਵਾਂਗੇ ਤਾਂ ਕਿਤੇ ਜਾ ਕੇ ਇਹਨੇ ਹਾਂ ਕੀਤੀ।"

"ਜੀਜੀ ਨੇ ਤੀਫੋ ਦੀ ਗੱਲ ਕੱਟ ਛਡੀ ਸੀ। ਉਹ ਕਹਿ ਰਿਹਾ ਸੀ।

"ਕਿਉਂ ਜੇ ਮੇਰਾ ਅੱਬਾ ਗੱਲਾਂ ਕਰਦਾ ਹੁੰਦਾ ਏ ਕਿ ਜੰਮੂ ਨਹਿਰ ਤੇ ਬੈਸਾਖੀ ਦਾ ਇਕ ਮੇਲਾ ਲੱਗਦਾ ਹੁੰਦੀ ਸੀ ਤੇ ਉਹ ਦਵਾਨੀ ਕਿਰਾਇਆ ਖਰਚ ਕੇ ਇਕ ਘੰਟੇ ਵਿਚ ਨਹਿਰ ਪਹੁੰਚ ਜਾਂਦੇ ਹੁੰਦੇ ਸਨ। ਅਸੀਂ ਵੀ ਇਕ ਬਸ ਵਿਚ ਬਹਿ ਗਏ ਤੇ ਭਾਅ ਜੀ ਖ਼ੂਬ ਮੇਲਾ ਵੇਖਿਆ। ਰੱਜ ਕੇ ਭੰਗੜਾ ਪਾਇਆ। ਗੰਨੇ ਚੂਪੇ, ਕੁਲਫ਼ੀ ਖਾਧੀ, ਮੇਲਾ ਵੇਖਣ ਮਗਰੋਂ ਅਸੀਂ ਉਥੇ ਇਕ ਫ਼ਿਲਮ ਵੀ ਵੇਖੀ।"

"ਆਹੋ ਜੀ! ਝੂਠ ਬੋਲੇ ਕਊਆ ਕਾਟੇ, ਕਾਲੇ ਕੱਵੇ ਤੋਂ ਡਰੀਉ।' ਤੀਫੋ ਝੱਟ ਵਿਚੋਂ ਬੋਲ ਪਿਆ।

"ਓਇ ਚੁੱਪ ਕਰੋ ਓਇ। ਇਹ ਮੁੱਛਾਂ ਵਾਲਾ ਜ਼ੋਏ ਜ਼ਾਲਮ ਫਿਰ ਮਾਰੇਗਾ ਈ।" ਜੀਜੀ ਨੇ ਤੀਫੋ ਨੂੰ ਚੂੰਡੀ ਵੱਢਦਿਆਂ ਹੋਇਆ ਹੌਲੀ ਜਿਹੀ ਕਿਹਾ।

"ਅਲਫ਼ ਬੇ ਦੇ ਕਾਇਦੇ 'ਚ 'ਜ' ਜ਼ਾਲਮ ਦੇ ਖਾਨੇ ਵਿਚ ਹੈ ਨਾ ਬਿਲਕੁਲ ਇਸੋ ਸਰਦਾਰ ਵਰਗੀ ਤਸਵੀਰ।

"ਆਹੋ ਆਹੋ! ਇਸੇ ਦੀ ਤਸਵੀਰ ਬਣਾਈ ਹੋਈ ਏ। ਤਾਂ ਈ ਇਹਨੇ ਸਾਨੂੰ ਮਾਰਿਆ ਏ।" ਤੀਫੋ ਨੇ ਕਰਨੈਲ ਸਿੰਘ ਨੂੰ ਜਿਵੇਂ ਪਛਾਣਦਿਆਂ ਹੋਇਆ ਹਾਂ ਕੀਤੀ।

"ਪਰ ਜੰਮੂ ਜਾਣ ਜੋਗੇ ਤੁਹਾਡੇ ਕੋਲ ਪੈਸੇ ਕਿਥੋਂ ਆਏ।" ਇੰਸਪੈਕਟਰ ਨੇ ਆਪਣੀ ਤਫ਼ਤੀਸ਼ ਜਾਰੀ ਰੱਖੀ।

"ਭਾਅ ਜੀ! ਜੀਜੀ ਕੋਲ ਤਾਂ ਕੋਈ ਪੈਸਾ ਨਹੀਂ ਸੀਗਾ ਪਰ ਮੇਰੇ ਬੋਝੇ ਵਿਚ ਦਸ ਰੁੱਪਏ ਦਾ ਆਪਣਾ ਇਕ ਨੋਟ ਸੀ। ਨਵਾਂ ਸ਼ਹਿਰ ਪੁਹੰਚ ਕੇ ਮੈਂ ਨੋਟ ਭਨਾਣ ਲੱਗਾ ਸਾਂ ਕਿ ਜੀਜੀ ਨੇ ਰੋਕ ਛੱਡਿਆ ਤੇ ਕਹਿਣ ਲੱਗਾ ਕਿ ਇਥੇ ਪਾਕਿਸਤਾਨੀ ਨੋਟ ਨਹੀਂ ਚਲਦਾ। ਮੇਰੇ ਅੱਬਾ ਨੇ ਹੱਜ ਤੋਂ ਮੇਰੇ ਲਈ ਇਕ ਘੜੀ ਲਿਆਂਦੀ ਸੀ। ਅਸਾਂ ਉਹ ਘੜੀ ਉਥੇ ਇਕ ਘੜੀ ਸਾਜ਼ ਨੂੰ ਤੀਹ ਰੁਪਏ ਦੀ ਵੇਚੀ। ਤਾਂ ਕਿਤੇ ਅਸੀਂ ਜੰਮੂ ਜਾ ਸਕੇ। ਉਥੇ ਅਸਾਂ ਮੇਲਾ ਵੇਖਿਆ। ਬੌਬੀ ਫਿਲਮ ਵੇਖੀ ਤੇ ਫਿਰ ਬੱਸ 'ਚ ਹੀ

ਵਾਪਸ ਨਵਾਂਸ਼ਹਿਰ ਅਪੜੇ। ਤੇ ਉਸੇ ਰਸਤਿਉਂ ਪੈਦਲ ਜਾ ਰਹੇ ਸਾਂ ਜਿਥੋਂ ਅਸੀਂ ਇੱਧਰ ਲੰਘ ਆਏ ਸਾਂ ਕਿ ਇਨ੍ਹਾਂ ਜ਼ਾਲਮਾਂ ਸਾਨੂੰ ਫੜ ਲਿਆ ਤੇ ਬੜਾ ਮਾਰਿਆ।" ਤੀਫੋ ਨੇ ਸਿਪਾਹੀਆਂ ਵਲ ਇਸ਼ਾਰਾ ਕੀਤਾ ਤੇ ਰੋਣ ਲੱਗ ਪਿਆ।

"ਇਨ੍ਹਾਂ ਸਾਨੂੰ ਨਿੱਕਿਆ ਵੇਖ ਕੇ ਮਾਰਿਆ ਏ। ਜੇ ਮੇਰੇ ਅੱਬੇ ਨੂੰ ਪਤਾ ਚਲੇ... ਤਾਂ ਉਹ ਇਨ੍ਹਾਂ ਸਾਰਿਆਂ ਦੇ ਡੱਕਰੇ ਕਰਦੇ। ਵੱਡੇ ਪਹਿਲਵਾਨ ਬਣੀ ਫਿਰਦੇ ਨੇ।" ਜੀਜੀ ਨੇ ਅਥਰੂ ਪੂੰਝਦਿਆਂ ਹੋਇਆ ਬੋਲਿਆ।

"ਤੇਰੇ ਅੱਬੇ ਨੂੰ ਖਾਣ ਓਇ ਸੂਰ। ਸੌਹਰੀ ਦਿਆ ਅੱਬੇ ਦਾ ਰੋਹਬ ਪਿਆ ਦੱਸਨਾਂ ਏ। ਤੇਰੇ ਅੱਬੇ ਦੀ ਮਾਂ ਦੀ... ਸਾਹਬ! ਇਹ ਕੁੱਤੇ ਝੂਠ ਬੋਲਦੇ ਨੇ। ਇਨ੍ਹਾਂ ਦੀ ਗੱਲ ਦਾ ਯਕੀਨ ਨਹੀਂ ਕਰਨਾ ਸਾਹਬ। ਗੁਰੂ ਮਹਾਰਾਜ ਨੇ ਫਰਮਾਇਆ ਏ, ਜੇ ਕੋਈ ਮੁਸਲਾ ਤੇਲ ਵਾਲੀ ਬਾਂਹ ਤਿੱਲਾਂ ਦੀ ਬੋਰੀ ਵਿਚ ਵਾੜੇ ਤੇ ਉਨੀਆਂ ਹੀ ਕਸਮਾਂ ਖਾਏ ਜਿੰਨੇ ਤਿਲ ਉਸ ਦੀ ਬਾਂਹ ਨੂੰ ਲੱਗ ਹੋਣ ਤਾਂ ਵੀ ਉਹਦੀ ਗੱਲ ਦਾ ਇਤਬਾਰ ਨਹੀਂ ਕਰਨਾ ਚਾਹੀਦਾ। ਇਹ ਪੱਕੇ ਜਾਸੂਸ ਨੇ। ਇਨ੍ਹਾਂ ਨੂੰ ਹੈਡਕਵਾਟਰ ਭੇਜਣਾ ਚਾਹੀਦਾ ਏ। ਆਪੂ ਇੰਟੈਰੋਗੇਸ਼ਨ ਸੈਂਟਰ ਵਾਲੇ ਬਾਂਹ ਦੇ ਕੇ ਸਭ ਕੁਝ ਉਗਲਵਾ ਲੈਣਗੇ।" ਹਵਲਦਾਰ ਕਰਨੈਲ ਸਿੰਘ ਇੰਸਪੈਕਟਰ ਨੂੰ ਮਸ਼ਵਰਾ ਦੇ ਰਿਹਾ ਸੀ।

ਇੰਸਪੈਕਟਰ ਨੇ ਦੋਹਾਂ ਮੁੰਡਿਆਂ ਨੂੰ ਚੁੱਪ ਕਰਾਂਦਿਆਂ ਹੋਇਆ ਕਰਨੈਲ ਸਿੰਘ ਵਲ ਘੂਰ ਕੇ ਦੇਖਿਆ ਤੇ ਪੁਛਿਆ।

"ਕਿਹੜੇ ਗੁਰੂ ਸਾਹਿਬ ਨੇ ਇਹ ਤਿਲਾਂ ਵਾਲੀ ਗੱਲ ਕਹੀ ਏ।"

"ਜਨਾਬ! ਇਹ ਤਾਂ ਮੈਨੂੰ ਪਤਾ ਨਹੀਂ ਪਰ ਇਹ ਗੱਲ ਭਾਈ ਜੀ ਨੇ ਦੱਸੀ ਤੇ ਉਹ ਥੋੜਾ ਕੋਈ ਝੂਠ ਬੋਲਣਗੇ।"

"ਐਵੇਂ ਗਲਤ ਗੱਲਾਂ ਨਹੀਂ ਫੈਲਾਉਣੀਆਂ ਚਾਹੀਦੀਆਂ।" ਇੰਸਪੇਟਰ ਰੰਧਾਵੇ ਨੇ ਕਰਨੈਲ ਸਿੰਘ ਨੂੰ ਡਾਂਟਦਿਆਂ ਹੋਇਆ ਕਿਹਾ ਤੇ ਜੀਪ ਮੰਗਵਾਉਣ ਦਾ ਹੁਕਮ ਦਿੱਤਾ। ਉਹ ਇਸ ਕੇਸ ਅੱਗੇ ਭੇਜਣ ਤੋਂ ਪਹਿਲਾਂ ਆਪ ਇਤਮੀਨਾਨ ਕਰ ਲੈਣਾ ਚਾਹੁੰਦਾ ਸੀ।

...ਜੀਪ ਸ਼ਹਿਰ ਵਲ ਦੌੜ ਰਹੀ ਸੀ ਤੇ ਅਜੀਜ਼ ਤੇ ਤੁਫੈਲ ਦੀਆਂ ਸਹਿਮੀਆਂ ਹੋਈਆਂ ਨਜ਼ਰਾਂ ਆਪਣੇ ਪਿੰਡ ਵਲ। ਪੱਧਰਾ ਰਸਤਾ ਪਰ ਕਿੰਨਾ ਗੁੰਝਲਦਾਰ। ਪਹਾੜਾਂ ਵਰਗਾ ਔਖਾ ਰਾਹ। ਨਜ਼ਰਾਂ ਵੇਖਦੀਆਂ ਰਹੀਆਂ। ਗੁੰਝਲ ਵਧਦੇ ਰਹੇ ਤੇ ਜੀਪ ਲਕਸ਼ਮੀ ਵਾਚ ਹਾਊਸ ਅੱਗੇ ਜਾ ਖੜੋਤੀ।

"ਇਨ੍ਹਾਂ ਮੁੰਡਿਆਂ ਤੈਨੂੰ ਕੋਈ ਘੜੀ ਵੇਚੀ ਏ।" ਇੰਸਪੈਕਟਰ ਨੇ ਪੁੱਛਿਆ।

"ਨਹੀਂ ਸਰਦਾਰ ਸਾਹਿਬ! ਮੈਂ ਇਨ੍ਹਾਂ ਮੁੰਡਿਆਂ ਨੂੰ ਜਾਣਦਾ ਹੀ ਨਹੀਂ ਆਂ।"

"ਸੱਚੋ ਸੱਚ ਦੱਸ ਨਹੀਂ ਤਾਂ ਮੁਸ਼ਕਾਂ ਕਸ ਦਿਆਂਗਾ।" ਇੰਸਪੈਕਟਰ ਗਰਜਿਆ।

ਤੁਫ਼ੈਲ ਦੀ ਸ਼ਨਾਖਤ ਤੇ ਇੰਸਪੈਕਟਰ ਨੇ ਘੜੀ ਬਰਾਮਦ ਕਰਾ ਲਈ ਤੇ ਜੀਪ ਮੁੜ ਚੌਕੀ ਵਲ ਦੌੜ ਪਈ।

ਕਿਉਂ ਬਾਈ ਕਰਨੈਲ ਸਿਹਾਂ! ਹੁਣ ਕੀ ਕਰਨਾ ਚਾਹੀਦਾ ਏ। ਇਨ੍ਹਾਂ ਮੁੰਡਿਆਂ ਨਾਲ।" ਇੰਸਪੈਕਟਰ ਰੰਧਾਵੇ ਨੇ ਤੀਫੋ ਤੇ ਜੀਜੀ ਨੂੰ ਆਪਣੇ ਤੰਬੂ ਵਲ ਖੜਦਿਆਂ ਪੁਛਿਆ।

"ਜੋ ਤੁਸੀਂ ਮੁਨਾਸਬ ਸਮਝੋ ਸਾਹਬ।"

"ਮੁੰਡਿਓ! ਕੁੱਝ ਖਾਧਾ ਪੀਤਾ ਵੀ ਹੈ ਜੇ।" ਇੰਸਪੈਕਟਰ ਨੇ ਤੱਫੂ ਦੀ ਬਾਂਹ ਤੇ ਘੜੀ ਬੰਨਦਿਆਂ ਪੁਛਿਆ।

"ਨਹੀਂ ਜੀ! ਪਰ ਸਾਨੂੰ ਡਾਹਢੀ ਭੁਖ ਲੱਗੀ ਹੋਈ ਏ।"

"ਚੰਗਾ ਦੱਸੋ ਕੀ ਖਾਓਗੇ।"

"ਕੁਝ ਨਹੀਂ ਜੀ।"

"ਕਿਉਂ ਬਈ! ਤੁਹਾਨੂੰ ਤੇ ਸਖ਼ਤ ਭੁੱਖ ਲੱਗੀ ਹੋਈ ਏ। ਫਿਰ ਇਹ ਇਨਕਾਰ ਕਿਉਂ?"

ਦੋਵੇਂ ਇਕ ਦੂਜੇ ਦੇ ਮੂੰਹ ਵੱਲ ਦੇਖਣ ਲੱਗੇ ਤੇ ਫਿਰ ਤੀਫੋ ਬੋਲਿਆ।

"ਅੱਬਾ ਕਹਿੰਦਾ ਏ ਜੇ ਕਾਫ਼ਰਾਂ ਦੇ ਹੱਥੋਂ ਕੁਝ ਖਾਵੋ ਤਾਂ ਸਖ਼ਤ ਗੁਨਾਹ ਚੜ੍ਹਦਾ ਏ।"

"ਪਰ ਪੁੱਤਰ ਮੈਂ ਕੋਈ ਤੁਹਾਨੂੰ ਕਾਫ਼ਰ ਦਿਸਨਾਂ ਵਾਂ। ਮੇਰਾ ਵੀ ਤਾਂ ਤੁਹਾਡੇ ਵਾਂਗਰ ਹੀ ਹੱਥ ਪੈਰ ਨੱਕ ਮੂੰਹ ਏ। ਫਿਰ ਮੈਂ ਵੀ ਤਾਂ ਉਸੇ ਰੱਬ ਅੱਗੇ ਸੀਸ ਝੁਕਾਵਦਾ ਹਾਂ ਜਿਸ ਦੀ ਤੁਸੀਂ ਵੀ ਇਬਾਦਤ ਕਰਦੇ ਹੋ। ਫਿਰ ਮੈਂ ਕਿੰਜ ਕਾਫ਼ਰ ਹੋ ਗਿਆ। ਪੁੱਤਰ! ਅਸੀਂ ਸਾਰੇ ਇਨਸਾਨ ਹਾਂ। ਤੇਰੇ ਅੱਬੇ ਨੂੰ ਕਿਸੇ ਨੇ ਗਲਤ ਦੱਸਿਆ ਏ।" ਇੰਸਪੈਕਟਰ ਨੇ ਤੀਫੋ ਨੂੰ ਕੁੱਛੜ ਵਿਚ ਬੈਠਾ ਕੇ ਸਮਝਾਇਆ।

"ਚੰਗਾ ਜੀ, ਫਿਰ ਤਾਂ... ਤੁਸੀਂ ਜੋ ਵੀ ਖੁਆਉਂਗੇ ਅਸੀਂ ਖਾਲਾਂਗੇ।"

ਰੋਟੀ ਖਾਣ ਮਗਰੋਂ ਇੰਸਪੈਕਟਰ ਰੰਧਾਵਾ ਡਿਊਟੀ 'ਤੇ ਖਲੋਤੇ ਦੋ ਸਿਪਾਹੀਆਂ ਨੂੰ ਹਦਾਇਤ ਦੇਣ ਲੱਗਾ।

"ਦੇਖੋ! ਇਨ੍ਹਾਂ ਦੋਹਾਂ ਮੁੰਡਿਆਂ ਨੂੰ ਸਰਹੱਦ ਪਾਰ ਕਰਾ ਦੇਵੋ। ਪਰ ਖਿਆਲ ਰੱਖਿਓ ਕਿ ਉਧਰ ਦੇ ਸਿਪਾਹੀਆਂ ਦੀ ਗਸ਼ਤ ਨਾ ਹੁੰਦੀ ਹੋਵੇ। ਇਹ ਨਾ ਹੋਵੇ ਕਿ ਅਸੀਂ ਛੱਡੀਏ ਤੇ ਉਹ ਫੜ ਲੈਣ।

ਸਿਪਾਹੀਆਂ ਸਲੂਟ ਮਾਰਿਆ ਤੇ ਮੁੰਡਿਆਂ ਨੂੰ ਲੈ ਗਏ। ਦੂਰ ਤਕ ਉਨ੍ਹਾਂ ਨੂੰ ਜਾਂਦਿਆਂ ਹੋਇਆ ਇੰਸਪੈਕਟਰ ਵੇਖ ਰਿਹਾ ਸੀ। ਉਸ ਦਾ ਚਿਹਰਾ ਖਿੜਿਆ ਹੋਇਆ ਸੀ। ਉਸ ਦੀਆਂ ਅੱਖਾਂ ਖ਼ੁਸ਼ੀ ਨਾਲ ਚਮਕ ਰਹੀਆਂ ਸਨ। ਪਰ ਉਹਦੇ ਕੰਨ ਕੁਝ ਹਲਕੀਆਂ ਹਲਕੀਆਂ ਆਵਾਜ਼ਾਂ ਸੁਣ ਰਹੇ ਸਨ।

"ਇੰਸਪੈਕਟਰ ਨੇ ਸੱਪ ਦੇ ਪੁੱਤਰਾਂ ਨੂੰ ਛੱਡ ਕੇ ਚੰਗਾ ਨਹੀਂ ਕੀਤਾ। ਹੁਣ ਉਸ ਦੀ ਖ਼ੈਰ ਨਹੀਂ। ਆਪੂ ਕਲ ਤਕ ਤੁਹਾਨੂੰ ਪਤਾ ਲੱਗ ਜਾਵੇਗਾ।'

'ਆਵਾਜ਼ਾਂ ਉਭਰਦੀਆਂ ਰਹੀਆਂ ਪਰ ਇੰਸਪੈਕਟਰ ਆਪਣੇ ਤੰਬੂ ਵਿਚ ਚੁੱਪ ਚਾਪ ਚਲਾ ਗਿਆ...।

* * *

ਖ਼ਾਲਿਦ ਹੁਸੈਨ ਨੂੰ ਜਦੋਂ ਮਿਲਦਾ ਹਾਂ ਤਾਂ ਉਹਦੀਆਂ ਅਪਨੱਤ ਤੇ ਉਹਦੀਆਂ ਦਿਲਚਸਪ ਗੱਲਾਂ ਇਕ ਇਹੋ ਜੇਹਾ ਆਲਮ-ਤਾਰੀ ਕਰ ਦਿੰਦੀਆਂ ਹਨ ਕਿ ਆਪਣੀ ਦੁਨੀਆਂ 'ਤੇ ਆਪਣਾ ਆਪਾ ਚੰਗਾ ਚੰਗਾ ਲੱਗਣ ਲੱਗਦਾ ਹੈ। ਖ਼ਾਲਿਦ ਹੁਸੈਨ ਨੂੰ ਜਦੋਂ ਪੜ੍ਹਦਾ ਹਾਂ ਤਾਂ ਉਸਦੀ ਮੁਹਾਵਰਿਆਂ ਤੇ ਅਖਾਣਾਂ ਭਰੀ ਕਰਾਰੀ ਬੋਲੀ, ਉਹਦੀ ਕਹਾਣੀ ਦਾ ਕਹਾਣੀਪਣ, ਉਹਦੇ ਕਿਰਦਾਰਾਂ ਦੀ ਜਾਨ ਤੇ ਉਹਦਾ ਬਿਆਨ ਤੁਹਾਨੂੰ ਆਪਣੇ ਜਾਦੂ ਨਾਲ ਮੋਹ ਲੈਂਦਾ ਹੈ। ਉਹ ਵੱਡਾ ਅਫ਼ਸਰ ਹੈ ਪਰ ਮੈਨੂੰ ਉਹ ਲਹਿੰਦੇ ਤੇ ਚੜ੍ਹਦੇ ਪੰਜਾਬ ਵਿਚਕਾਰ ਬੈਠੇ ਕਿਸੇ ਦਰਵੇਸ਼ ਜਿਹਾ ਲਗਦਾ ਹੈ ਜੋ ਪੰਜਾਂ ਦਰਿਆਵਾਂ ਦੀਆਂ ਛੱਲਾਂ ਦਾ ਪੰਜਾਬੀ ਵਿਚ ਤਜਰਮਾ ਕਰ ਰਿਹਾ ਹੋਵੇ।

- ਸੁਰਜੀਤ ਪਾਤਰ, ਲੁਧਿਆਣਾ

ਖ਼ਾਲਿਦ ਹੁਸੈਨ ਕੋਲ ਬਾ-ਮੁਹਾਵਰਾ, ਸੋਹਣੀ, ਸੱਜੀ ਸੰਵਰੀ, ਫੁੱਲਾਂ ਭਰੀ ਚੰਗੇਰ ਵਰਗੀ ਪੰਜਾਬੀ ਭਾਸ਼ਾ ਹੈ, ਜਿਹੜੀ ਉਸ ਨੇ ਜੰਮੂ ਦੇ ਮੁਸਲਿਮ ਮੁਆਸ਼ਰੇ ਦੀ ਰੋਜ਼ਮਰਾ ਦੀ ਜ਼ਿੰਦਗੀ 'ਚੋਂ ਸਿੱਖੀ ਹੈ। ਆਪਣੇ ਕਲਾ ਕੌਂਸ਼ਲ, ਮਿਹਨਤ, ਬਾਰੀਕਬੀਨੀ ਤੇ ਸਿਖਿਆਰਥੀ ਮਨ ਅਤੇ ਰੱਬ ਵੱਲੋਂ ਮਿਲੇ ਅਦਬੀ ਜੋਹਰ ਸਦਕਾ ਉਹ ਪੰਜਾਬੀ ਸਾਹਿਤਕਾਰਾਂ ਵਿਚ ਇਕ ਨਿਵੇਕਲਾ ਸਥਾਨ ਰੱਖਦਾ ਹੈ। ਭਾਸ਼ਾ ਦੇ ਸ਼ੁੱਧ ਉਚਾਰਨ, ਸਮਾਜਿਕ ਘਟਨਾਵਾਂ ਨੂੰ ਬਾਰੀਕੀ ਨਾਲ ਮਹਿਸੂਸ ਕਰਨ ਅਤੇ ਸ਼ਿੱਦਤ ਨਾਲ ਤੱਥਾਂ ਨੂੰ ਬਿਆਨਣ ਲਈ ਉਹ ਸਾਹਿਤਕ ਹਲਕਿਆਂ ਵਿਚ ਇਕ ਪ੍ਰਤਿੱਸ਼ਠਿਤ ਹਸਤਾਖ਼ਸ਼ਰ ਹੈ।

- ਪ੍ਰਿਤਪਾਲ ਸਿੰਘ ਬੇਤਾਬ
(ਆਈ-ਏ-ਐਸ)
ਉਰਦੂ ਸ਼ਾਇਰ ਤੇ ਪੰਜਾਬੀ ਆਲੋਚਕ

ISBN 817883322-0




**Baldi Baraf Da Sek**



ਚੇਤਨਾ ਪ੍ਰਕਾਸ਼ਨ
ਪੰਜਾਬੀ ਭਵਨ, ਲੁਧਿਆਣਾ
www.chetnaparkashan.com